# ਚਾਰ ਰਸਾਇਣੀਆਂ ਦੀ ਚੌਕੜੀ ਦਾ
# ਤਤਕਰਾ

## ਤੀਜੀ ਚੌਕੜੀ

| | |
|---|---|
| ਗੋਬਿੰਦ ਲੋਕਾਂ ਦੇ ਬਚਨ | ੧।।।) |
| ਚਣਾਕਾ ਰਾਜਨੀਤ ਸਟੀਕ | ।।=) |
| ਪੰਚ ਤੰਤਰ (ਰਾਜਨੀਤ) | ੧=) |
| ਖੇਪ ਬਬੇਕ | ।=) |
| ਬਬੇਕ ਬਾਣ | ।) |
| ਬਬੇਕ ਤੱਤ ਬੋਧ | ।) |
| ਮਾਤਰੇ ਬਾਬਾ ਸ੍ਰੀ ਚੰਦ | ।) |
| ਸਾਂਈ ਬੁੱਲ੍ਹੇ ਸ਼ਾਹ (ਕਾਫ਼ੀਆਂ ਤੇ ਬੈਂਤ) | ।=) |
| ਕੁੰਡਲੀਏ ਗਿਰਧਰ ਰਾਇ | ।=) |
| ਸਾਖੀਆਂ ਅਡਨ ਜੀ | ।।।) |
| ਮਹਾਤਮਾ ਰਜ਼ੱਬ ਜੀ | ।।।) |
| ਮਾਝਾਂ ਸੰਤ ਰੇਣ ਜੀ | ।) |
| ਅਖੀਆਂ ਆਰਫ | ।।–) |
| ਕਾਲ ਗਿਆਨ | ੧) |
| ਯੋਗ-ਭਯਾਸ ਸ਼ਾਸਤ੍ਰ | ੨) |
| ਬਿਹੰਗਮ ਬਾਣੀ | ੧।) |
| ਯੋਗ-ਭਯਾਸ ਆਸਨ | ੧) |
| ਗਰੁੜ ਪੁਰਾਨ | ੨।) |
| ਬਾਰਾਂ ਪੂੰਨਿਆਂ ਦੀ ਕਥਾ ਜਿਲਦ ਵਾਲੀ | ੧।) |
| ਸ੍ਰੀ ਵਿਸ਼ਨੂੰ ਪੁਰਾਨ | ੩) |
| ਦੁਰਗਾ ਪਾਠ ਸਟੀਕ ਵਡਾ | ੩।।) |
| ਮੋਖਸ਼ ਪੰਥ | ੨।) |

## ਹਿਕਮਤ (ਵੈਦਿਕ) ਦੇ ਗ੍ਰੰਥ

| | |
|---|---|
| ਰਸ ਰਾਜ ਸਰੋਮਣੀ | ੩) |
| ਲੋਲੰਬ ਰਾਜ ਸਟੀਕ | ੨।) |
| ਵਿਸ਼ਨੂੰ ਸਹੰਤਾ | ੩।) |
| ਨਾੜੀ ਗਿਆਨ | ।)।। |
| ਰੋਗ ਮਾਲਾ ਨਿਦਾਨ | ੧।।) |
| ਬਦਹਜ਼ਮੀ ਬਿਨਾਸਕ | ।=) |
| ਨਿਰਘੰਟ | ੩।) |
| ਸੌਂਫ ਦੇ ਗੁਣ | ।।) |
| ਨਿੰਬੂ ਦੇ ਗੁਣ | ।) |
| ਲੂਣ ਦੇ ਗੁਣ | ।) |
| ਅਰਕ ਪ੍ਰਕਾਸ਼ | ।।) |
| ਯੋਗਾਸਨ ਅਰੋਗਤਾ ਪ੍ਰਾਪਤੀ | ੧) |
| ਤਿਬ ਕਲਾ ਨਿੱ[illegible] | ੧੦) |
| ਬੂਟੀਆਂ ਦੇ ਗੁਣ | ।।) |
| ,, ਜਿਲਦ ਵਾਲੀ | ੧) |
| ਮਸਤਾਨੇ ਦੇ ਮੰਨਿਆਸੀਟੋਟਕੇ | ।।।) |
| ,, ਜਿਲਦ ਵਾਲੇ | ੧) |
| ਗੁਟਕਾ ਜ਼ੇਬੀ ਹਕੀਮ | ੨) |
| ਲੇਡੀ ਡਾਕਟਰ ਇਸਤ੍ਰੀ ਚਕਿਤਸਾ | ੨) |
| ਇਸਤ੍ਰੀ ਬਿਆਧ ਚਕਿਤਸਾ | ।।।) |

ਗੋਬਿੰਦ ਲੋਕਾਂ ਦੇ ਬਚਨ ੧।।।)
ਚਣਾਕਾ ਰਾਜਨੀਤ ਸਟੀਕ ।।=)
ਪੰਚ ਤੰਤਰ (ਰਾਜਨੀਤ) ੧=)
ਸੰਖੇਪ ਬਬੇਕ ।=)
ਬਬੇਕ ਬਾਣ ।)
ਬਬੇਕ ਤੱਤ ਬੋਧ ।)
ਮਾਤਰੇ ਬਾਬਾ ਸ੍ਰੀ ਚੰਦ ।)
ਸਾਂਈ ਬੁਲ੍ਹੇ ਸ਼ਾਹ (ਕਾਫ਼ੀਆਂ ਤੇ ਬੈਂਤ) ।=)
ਕੁੰਡਲੀਏ ਗਿਰਧਰ ਰਾਇ ।=)
ਸਾਖੀਆਂ ਅਫ਼ਨ ਜੀ ।।।)
ਮਹਾਤਮਾ ਰਜ਼ੱਬ ਜੀ ।।।)
ਮਾਝਾਂ ਸੰਤ ਰੈਣ ਜੀ ।)
ਸਾਖੀਆਂ ਆਰਫ਼ ।।–)
ਕਾਲ਼ ਗਿਆਨ ੧)
ਯੋਗ-ਭਯਾਸ ਸ਼ਾਸਤ੍ਰ ੨)
ਬਿਹੰਗਮ ਬਾਣੀ ੧।)
ਯੋਗ-ਭਯਾਸ ਆਸਨ ੧)
ਗਰੜ ਪੁਰਾਨ ੨।)
ਬਾਰਾਂ ਪੂੰਨਿਆਂ ਦੀ ਕਥਾ ਜਿਲਦ ਵਾਲੀ ੧।)
ਸ੍ਰੀ ਵਿਸ਼ਨੂੰ ਪੁਰਾਨ ੩)
ਦੁਰਗਾ ਪਾਠ ਸਟੀਕ ਵਡਾ ੩।।)
ਮੋਖਸ਼ ਪੰਥ ੨।)

## ਹਿਕਮਤ (ਵੈਦਿਕ) ਦੇ ਗ੍ਰੰਥ

ਰਸ ਰਾਜ ਸਰੋਮਣੀ ੩)
ਲੋਲੰਬ ਰਾਜ ਸਟੀਕ ੨।)
ਵਿਸ਼ਨੂੰ ਸੰਹਤਾ ੩।)
ਨਾੜੀ ਗਿਆਨ ।)।।
ਰੋਗ ਮਾਲਾ ਨਿਦਾਨ ੧।।)
ਬਦਹਜ਼ਮੀ ਬਿਨਾਸਕ ।=)
ਨਿਰਘੰਟ ੩।)
ਸੌਂਫ ਦੇ ਗੁਣ ।।)
ਨਿੰਬੂ ਦੇ ਗੁਣ ।)
ਲੂਣ ਦੇ ਗੁਣ ।)
ਅਰਕ ਪ੍ਰਕਾਸ਼ ।।)
ਯੋਗਾਸਨ ਅਰੋਗਤਾ ਪ੍ਰਾਪਤੀ ੧)
ਤ੍ਰਿਬ ਕਲਾ ਨਿੱ-ੀ ੧੦)
ਬੂਟੀਆਂ ਦੇ ਗੁਣ ।।)
,, ਜਿਲਦ ਵਾਲੀ ੧)
ਮਸਤਾਨੇ ਦੇ ਸੰਨਿਆਸੀਟੋਟਕੇ ।।।)
,, ਜਿਲਦ ਵਾਲੇ ੧)
ਗੁਟਕਾ ਜ਼ੇਬੀ ਹਕੀਮ ੨)
ਲੇਡੀ ਡਾਕਟਰ ਇਸਤ੍ਰੀ ਚਕਿਤਸਾ ੨)
ਇਸਤ੍ਰੀ ਬਿਆਧ ਚਕਿਤਸਾ ।।।)

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ

## ਹਿਕਮਤ (ਵੈਦਿਕ) ਦੇ ਗ੍ਰੰਥ

| | |
|---|---|
| ਮੇਘ ਬਿਨੋਦ ਸਟੀਕ ਵਾਰਤਕ (ਛਪ ਰਿਹਾ ਹੈ) | |
| ਇਸਤ੍ਰੀ ਬਾਲ ਚਕਿਤਸਾ | ੩।) |
| ਗੁਟਕਾ ਨਿਰਮਲ ਪ੍ਰਬੋਧ | ੨) |
| ਗੁਟਕਾ ਇਸਤ੍ਰੀ ਚਕਿਤਸਾ | ੨) |
| ਗੁਟਕਾ ਬਾਲ ਚਕਿਤਸਾ | ੨) |
| ਵੈਦ ਰਾਜ ਦਾ ਜੇਬੀ ਗੁਟਕਾ | ੧।) |
| ਰਸਾਲਾ ਬਵਾਸੀਰ | ।।) |
| ਰਸਾਲਾ ਆਤਸ਼ਕ | ।।।) |
| ਰਸਾਲਾ ਸੁਜ਼ਾਕ | ।।।) |
| ਨਵੀਨ ਅੰਮ੍ਰਿਤ ਸਾਗਰ | ੩।।=) |
| ਅਲਾਬਾਦੀਨ ਅਤਾਰੀ | ੧।।) |
| ਅੰਗਧਰੀ ਨਿਦਾਨ ਸਟੀਕ | ੧੦) |
| ਮੇਘ ਬਿਨੋਦ ਸਟੀਕ | ੧੦) |
| ਸ਼ਾਰੰਗਧਰ ਸਟੀਕ ਮੁਕੰਮਲ | ੭) |
| ਸਪੇਸ਼ਲ ਕਾਗਜ਼ | ੮) |
| ਐਲੋਪੈਥੀ ਗਾਇਡ | ੭।।) |
| ਇੰਜੈਕਸ਼ਨ ਗਾਇਡ | ੩।) |
| ਤੋਹਫਾ ਲੁਕਮਾਨ | ।।।=) |
| ਹੋਮਯੋਪੈਥੀ ਡਾਕਟਰ ਵਡਾ | ੯) |
| ,, ਬਾਲ ਚਕਿਤਸਾ | ੨।।।) |
| ਹੋਮਯੋਪੈਥੀ ਇਸਤ੍ਰੀ ਚਕਿਤਸਾ | ੩) |
| ਹੋਮਯੋਪੈਥੀ ਮੈਟੀਰੀਆਮੈਡੀਕਾ | ੨।।) |
| ਘਰੋਗੀ ਡਾਕਟਰ | ੧।।) |
| ਡਾਕਟਰੀ ਫਾਰਮਾਕੋਪੀਆ | ੧) |
| ਕਾਲ ਗਿਆਨ ਛਪ ਰਿਹਾ ਹੈ | ੧) |
| ਬਾਲ ਚਕਿਤਸਾ | ੧।।।) |
| ਚਾਰ ਰਸੈਣੀਆਂ ਦੀ ਚੌਕੜੀ | ੪।।) |
| ,, ,, ਭਾਗ ਦੂਜਾ | ੩) |
| ਪਸ਼ੂ ਰੋਗ ਚਕਿਤਸਾ | ੨।।) |
| ਕੁਸ਼ਤਾ ਜਾਤ ਦੋਨੋਂ ਹਿਸੇ | ੨) |
| ਚਾਰ ਨਾਰ ਕੀ ਚੌਕੜੀ | ੬) |
| ਚਾਰ ਬਾਲ ਕੀ ਚੌਕੜੀ | ੪) |
| ਚਾਰ ਫਕੀਰ ਦੀ ਚੌਕੜੀ | ੨) |
| ਅਮੀਰ ਪ੍ਰਕਾਸ਼ ਸਟੀਕ | ੧।।) |
| ਦਾਰੂਲਸ਼ਫਾ | ੨।।) |
| ਰਸਾਲਾ ਅਰਕ ਸ਼ਰਬਤ ਵਡਾ | ੧।) |
| ਰਸਾਲਾ ਸ਼ਰਬਤ ਛੋਟਾ | ।) |
| ਹਿਮਾਲੇ ਬੂਟੀ ਪ੍ਰਕਾਸ਼ | ੩।।) |
| ਕੋਕ ਸ਼ਾਸਤ੍ਰ | ੧।।) |
| ਤਿਬ ਖੈਰ ਮਨੁਖ | ੧।।।) |
| ਰਸਾਲਾ ਕੁਵਤਬਾਹ | ।।) |
| ਅੱਕ ਦੇ ਗੁਣ, ਛਪ ਰਿਹਾ ਹੈ | ।।।) |
| ਰੀਠੇ ਦੇ ਗੁਣ, ਛਪ ਰਿਹਾ ਹੈ | |
| ਅਨੋਟਮੀ ਤੇ ਫਿਜ਼ੀਲੋਜੀ (ਸਰੀਰਕ) ਛਪ ਰਿਹਾ ਹੈ | ੨।।) |

## ਸੱਤਵੀਂ ਰੋਕੜੀ

## ਅਠਵੀਂ ਚੌਕੜੀ

## ਨੌਂਵੀ ਚੌਕੜੀ

## ਤੇਰਵੀਂ ਚੌਕੜੀ





## ਚੌਧਵੀਂ ਚੌਕੜੀ

## ਪੰਦਰਵੀਂ ਚੌਕੜੀ



ਸੰਪੂਰਨ ॥

---

੧ ਓ ਸਤਿਗੁਰਪ੍ਰਸਾਦਿ ॥

---

ਅਥ

# ਚਾਰ ਰਸਾਇਣੀਆਂ ਦੀ ਚੌਕੜੀ

## ਮੰਗਲ ਪ੍ਰਮਾਤਮਾ ਦਾ

ਕਰਾਂ ਸਿਫਤ ਕੀ ਓਸ ਕਰਤਾਰ ਦੀ ਮੈਂ,
ਜਿਨ੍ਹੇ ਕੁਲ ਸੰਸਾਰ ਬਣਾਇਆ ਏ।
ਰੰਗਾਂ ਰੰਗਾਂ ਦੇ ਸਾਜਕੇ ਭਾਂਡਿਆਂ ਨੂੰ,
ਵਿਚ ਆਪਣਾ ਆਪ ਲੁਕਾਇਆ ਏ।
ਕਿਤੇ ਬਣ ਅਰੋਗਤਾ ਸੁਖ ਦੇਵੇ,
ਕਿਤੇ ਰੋਗ ਬਣ ਊਧਮ ਮਚਾਇਆ ਏ।
ਹਾਇ ਹਾਇ ਕਰ ਤੜਫਦੀ ਜਾਨ ਆਪੇ,
ਰੱਬਾ ਰੱਖ ਲਈਂ ਦੁਖ ਸਤਾਇਆ ਏ।
ਆਪੇ ਬਣ ਤਬੀਬ ਤੇ ਵੈਦ ਆਇਆ,
ਜਾਣੇ ਰੋਗ ਆਪੇ ਜਿਹੜਾ ਲਾਇਆ ਏ।
ਆਪੇ ਨਬਜ਼ ਦੇਖੇ ਪਰਖੇ ਦੋਸ਼ ਤਿੰਨੇ,
ਵਾਤ, ਪਿੱਤ, ਬਲਗ਼ਮ ਜੋ ਸਮਾਇਆ ਏ।

ਆਪੇ ਬਨ ਪਹਾੜ ਦੀ ਜੜੀ ਬੂਟੀ,
ਆਪੇ ਧਾਤਾਂ ਨੂੰ ਫੂਕ ਵਖਾਇਆ ਏ।
ਆਪੇ ਰਸ ਰਸੈਣ ਤਿਆਰ ਕਰਦਾ,
ਵੱਟੇ ਗੋਲੀ ਤੇ ਚੂਰਨ ਛਣਾਇਆ ਏ।
ਕਾੜ੍ਹਾ ਕਰਕੇ ਰੋਗੀ ਦੇ ਮੂੰਹ ਪਾਵੇ,
ਆਪੇ ਸੰਘ ਥੀਂ ਅੰਦਰ ਲੰਘਾਇਆ ਏ।
ਆਪੇ ਉਠ ਬੈਠਾਂਵਦਾ ਰੋਗੀਆਂ ਨੂੰ,
ਆਪੇ ਧਰਤੀ ਤੇ ਨਿੱਸਲ ਸੁਆਇਆ ਏ।
ਆਪੇ ਚੋਜ ਵਿਨੋਦ ਪਿਆ ਕਰੇ ਵੇਖੇ,
ਜ਼ੱਰੇ ਜ਼ੱਰੇ ਦੇ ਵਿਚ ਸਮਾਇਆ ਏ।
'ਸ਼ਾਮ' ਵੈਦ ਸੱਚਾ ਪਹਿਲੋਂ ਸਿਮਰਕੇ ਤੇ,
ਫੇਰ ਹੱਥ ਮੈਂ ਕਲਮ ਨੂੰ ਲਾਇਆ ਏ।

## ਮੰਗਲ ਸ੍ਰੀ ਗੁਰੂ ਨਾਨਕ ਦੇਵ ਜੀ

ਬਿਨਾਂ ਨਾਮ ਦੇ ਜਪੇ ਨਾ ਸ਼ਾਂਤਿ ਆਵੇ,
ਨਾਨਕ ਗੁਰੂ ਦਾ ਸੱਚਾ ਐਲਾਨ ਹੋਇਆ।
ਸ਼ਰਨ ਬਿਨਾਂ ਆਏ ਸੱਚੇ ਵੈਦ ਸੰਦੀ,
ਰੋਗ ਕਿਸੇ ਦਾ ਦੂਰ ਨਾ ਜਾਣ ਹੋਇਆ।
ਨਰਕ ਅੱਗ ਚੋਂ ਬਚੇ ਨ ਉਹ ਪਾਪੀ,
ਗੁਰੂ ਵਲ ਨਾ ਜਿਹਦਾ ਧਿਆਨ ਹੋਇਆ।
ਪ੍ਰਭੂ ਪ੍ਰੀਤ ਨੂੰ ਪਾਲਣਾ ਨਿਉਂ ਚਲਣਾ,
ਵੰਡ ਛਕਣਾ ਗੁਰੂ ਫੁਰਮਾਣ ਹੋਇਆ।
ਕਾਮ, ਕ੍ਰੋਧ ਤੇ ਲੋਭ ਨੂੰ ਪਿਠ ਦੇਕੇ,

ਦਇਆ ਸਤ ਸੰਤੋਖ ਜੇ ਰਖਸੇਂ ਤੂੰ।
'ਸ਼ਾਮ' ਰੋਗ ਮਿਟਸਨ ਜਨਮਾਂ ਸਾਰਿਆਂ ਦੇ,
ਨਾਨਕ ਗੁਰੂ ਸੱਚਾ ਵੈਦ ਜਪਸੇਂ ਤੂੰ।

## ਮੰਗਲ ਵੈਦ ਅਚਾਰਯਾਂ ਦਾ

ਪਾਪਾਂ ਵਲ ਪ੍ਰਵਿਰਤੀ ਦੇਖੀ ਹਰ ਇਕ ਨਰ ਨਾਰੀ ਦੀ ਜਦ।
ਸਿਰਜਣਹਾਰ ਭੁਲਾਇਆ ਦਿਲ ਚੋਂ ਪੀਕੇ ਮਾਯਾ ਵਾਲਾ ਮਦ।
ਤਾਮਸਿ ਭੋਜਨ ਵਰਤਿਆ ਜਗ ਵਿਚ, ਬਦਪ੍ਰਹੇਜ਼ੀ ਹੋ ਗਈ ਹਦ।
ਦਇਆ ਪਈ ਮਨ ਰਿਸ਼ੀਆਂ ਅੰਦ੍ਰ ਆਯੁਰਵੇਦ ਬਣਾਯਾ ਤਦ।
ਸੁਖੀ ਕੀਤੇ ਚਾ ਲੋਕੀ ਸਾਰੇ ਰੋਗਾਂ ਨੂੰ ਫੜ ਕੀਤਾ ਰਦ।
ਮੌਤੋਂ ਅਣ ਆਈ ਤੋਂ ਰਖਿਆ, ਮੋਟਾ ਤਾਜ਼ਾ ਕੀਤਾ ਕਦ।
ਸਿਫਤ ਕਰਾਂਕੀ ਰਿਸ਼ੀਆਂ ਸੰਦੀ, ਧੰਨ ਧੰਨ ਕਰਦਾ ਸਾਰਾ ਜਗ।
'ਸ਼ਾਮ' ਅਹਿਸਾਨ ਭੁਲ ਜਾਸਨ ਸਾਰੇ ਸੂਰਜ ਚੰਦ ਨ ਰਹਿਸੀ ਜਦ।

## ਮੰਗਲ ਆਪਣੇ ਗੁਰੂ ਜੀ ਦਾ

'ਅਮ੍ਰਿਤਾਨੰਦ' ਅਨੰਦ ਰੂਪ ਗੁਰੁ, ਦੁਨੀਆਂ ਤੇ ਕੀਤਾ ਉਪਕਾਰ।
ਅੰਮ੍ਰਿਤ ਦੀ ਵਰਸ਼ਾ ਵਰਸਾਈ, ਸਤ ਧਰਮ ਦਾ ਕੀਤਾ ਪ੍ਰਚਾਰ।
ਸ਼ਾਂਤੀ ਦਾ ਉਪਦੇਸ਼ ਸੁਣਾਇਆ, ਸੜਦੇ ਹਿਰਦੇ ਦਿਤੇ ਠਾਰ।
ਦਾਸ 'ਬਾਲਪਨ' ਸ਼ਰਨ ਪਿਆ ਗੁਰ, ਭੌਜਲ ਵਿਚੋਂ ਕਢਿਆ ਬਾਹਰ।
ਬੁੱਧੀ ਚਮਕਾਈ ਮਲ ਨਾਸੀ, ਵਿਦਿਆ ਦਾ ਹੋਯਾ ਉਜਿਆਰ।
ਵਰ ਮੰਗਾਂ ਹੁਣ ਕਰੋ ਸਹਾਈ, ਇਸ ਕੰਮ ਨੂੰ ਕਰਾਂ ਸੁਧਾਰ।
ਲਿਖਾਂ 'ਰਸੋਈ ਚਾਰ ਚੋਕੜੀ' ਦੁਖ ਦਰਿਦ੍ਰ ਨੂੰ ਕਢੇ ਮਾਰ।
'ਸ਼ਾਮ' ਸਦਾ ਅੰਮ੍ਰਿਤ ਦੀ ਸ਼ਕਤੀ, ਪੁਸਤਕ ਵਿਚ ਹੋਵੇ ਸੰਚਾਰ।

## ਮੰਗਲ ਵਿਦਿਆ ਗੁਰੂ

ਗੁਣਵਾਨਾਂ ਚੋਂ ਗੁਣੀ ਸ਼ਿਰੋਮਣਿ ਵਿਦਿਆ ਦੇ ਪੂਰਨ ਭੰਡਾਰ।
ਸ਼ਾਂਤਿ ਸੁਭਾ ਸਰਲਤਾ ਡਾਢੀ, ਲੇਸ਼ ਨਹੀਂ ਸੀ ਹੋ ਮੈ ਕਾਰ।
ਵਿਦਿਆ ਦਾ ਪ੍ਰਵਾਹ ਚਲਾਇਆ ਜਗ ਵਿੱਚ ਹੋਇਆ ਸਤਕਾਰ।
'ਸ਼ਾਮ' ਮੰਗੇਵਰ ਭਗਤ ਹਰੀ ਤੋਂ ਵਿਦਿਆ ਗੁਰੂ ਸਭਸੰਕਟਟਾਰ।

## ਚਾਰ ਰਸਾਇਣੀਆਂ ਦੇ ਮਿਲਾਪ ਦੀ ਮੂਲ ਕਥਾ

ਰੋਜ ਵਾਂਗ ਅਜ ਮੈਂ ਉਸੇ ਵੇਲੇ ਹੀ ਗੰਗਾ ਦੇ ਕਿਨਾਰੇ ਉਤੇ ਬੈਠਣ ਲਈ ਗਿਆ। ਜਿਥੇ ਮੈਂ ਰੋਜ ਬੈਠਿਆ ਕਰਦਾ ਸਾਂ, ਠੀਕ ਉਸੇ ਥਾਂ ਤੇ ਅਜ ਚਾਰ ਬ੍ਰਿਧ ਮਹਾਤਮਾ ਬੈਠੇ ਹੋਇ ਸਨ, ਜਿਨ੍ਹਾਂ ਦੇ ਨੂਰਾਨੀ ਚੇਹਰੇ ਲਾਲਾਂ ਵਾਂਗ ਚਮਕ ਰਹੇ ਸਨ। ਅਤੇ ਤਪ ਦਾ ਤੇਜ ਮੁਖੜਿਆਂ ਤੋਂ ਦੂਰ ਤਕ ਜਗਮਗ ਕਰ ਰਿਹਾ ਸੀ। ਦਰਸ਼ਨ ਕਰਨ ਵਾਲੇ ਦਾ ਹਿਰਦਾ ਬਿਲਕੁਲ ਸ਼ਾਂਤ ਹੋ ਜਾਂਦਾ ਸੀ।

ਜਦ ਮੈਂ ਉਨ੍ਹਾਂ ਤਪਸਵੀ ਮਹਾਤਮਾ ਦਾ ਦਰਸ਼ਨ ਕੀਤਾ ਤਾਂ ਅਚਾਨਕ ਮੈਨੂੰ ਖਿਆਲ ਆਇਆ ਕਿ ਬਜ਼ੁਰਗ ਗਲਾਂ ਕਰਦੇ ਹੁੰਦੇ ਸਨ "ਕਿ ਸਾਰੀ ਦੁਨੀਆਂ ਵਿਚ ਸਿਰਫ ਚਾਰ ਰਸੈਣੀ ਹਨ ਅਤੇ ਉਹ ਬਾਰ੍ਹਾਂ ਸਾਲਾਂ ਬਾਦ ਗੰਗਾ ਦੇ ਕੁੰਭ ਮੇਲੇ ਤੇ ਜਰੂਰ ਇਕਠੇ ਹੁੰਦੇ ਹਨ ਅਰ ਆਪਸ ਵਿਚ ਸੁਖ ਅਨੰਦ ਪੁਛਦੇ ਹਨ ਅਤੇ ਬਾਰਾਂ ਸਾਲਾਂ ਵਿਚ ਆਪਣੇ ਕੀਤੇ ਕੰਮ ਦੀ ਕਾਰ ਗੁਜਾਰੀ ਇਕ ਦੂਸਰੇ ਅਗੇ ਵਰਣਨ

ਕਰਦੇ ਹਨ । ਜੇਕਰ ਉਨ੍ਹਾਂ ਵਿਚੋਂ ਕਿਸੇ ਨੇ ਕੋਈ ਨਵਾਂ ਤਜਰਬਾ ਕੀਤਾ ਹੋਵੇ ਤਾਂ ਉਹ ਸਾਰਿਆਂ ਨੂੰ ਦਸ ਦਿੰਦਾ ਹੈ। ਜੇ ਉਨ੍ਹਾਂ ਚੋਹਾਂ ਵਿਚੋਂ ਇਕ ਅਧਾ ਨਾ ਆਵੇ ਤਾਂ ਬਾਕੀ ਦੇ ਉਸ ਨੂੰ ਮਰ ਗਿਆ ਸਮਝ ਕੇ ਉਸ ਦੀ ਥਾਂ ਕੋਈ ਦੂਸਰਾ ਆਦਮੀ ਕਾਇਮ ਕਰਕੇ ਉਸਨੂੰ ਰਸੈਣ ਦੀ ਮੁਕੰਮਲ ਵਿਦਿਆ ਸਿਖਾ ਦਿੰਦੇ ਹਨ ਅਰ ਚਾਰ ਦੇ ਚਾਰ ਬਣੇ ਰਹਿੰਦੇ ਹਨ। ਇਸ ਤੇ ਮੇਰੇ ਮਨ ਨੇ ਪੱਕਾ ਅੰਦਾਜਾ ਲਾ ਲਿਆ ਕਿ ਇਹ ਚਾਰੇ ਰਸੈਣੀ ਹੀ ਹਨ।

ਮੇਰਾ ਮਨ ਉਨ੍ਹਾਂ ਨਾਲ ਬਚਨ ਬਿਲਾਸ ਕਰਨ ਤੇ ਬੜਾ ਕਰੇ ਨਾਲ ਹੀ ਲਾਲਚ ਵੀ ਠੂੰਗੇ ਮਾਰੇ ਕਿ ਇਨ੍ਹਾਂ ਅਗੇ ਅਰਜ ਕਰਾਂ ਤਾਕਿ ਸ਼ਾਇਦ ਮੈਨੂੰ ਵੀ ਵਿਦਿਆ ਦਸ ਦੇਣ। ਪਰ ਸਾਰਾ ਕੁਛ ਹੋਣ ਤੇ ਵੀ ਮੈਂ ਉਨ੍ਹਾਂ ਨੂੰ ਬੁਲਾਉਣੋ ਸੰਗਦਾ ਸਾਂ ਕਿਉਂਕਿ ਉਹ ਮੈਨੂੰ ਇਉਂ ਜਾਪਦੇ ਸਨ ਜਿਸ ਤਰ੍ਹਾਂ ਆਪਸ ਵਿਚ ਕਿਸੇ ਵਿਸ਼ੇ (ਮੈਟਰ) ਉਤੇ ਸ਼ਾਸਤ੍ਰ ਅਰਥ (ਡਿਸਕਸ) ਕਰ ਰਹੇ ਹਨ। ਨੀਤੀ ਆਗਿਆ ਨਹੀਂ ਦਿੰਦੀ ਕਿ ਜਿਥੇ ਦੋ ਚਾਰ ਪੁਰਸ਼ ਆਪਸ ਵਿਚ ਗੱਲਾਂ ਕਰ ਰਹੇ ਹੋਣ ਤਾਂ ਇਕ ਅਜਾਤ ਨਵਾਕਫ ਆਦਮੀ ਉਨ੍ਹਾਂ ਦੀ ਗੱਲਾਂ ਵਿਚ ਦਖਲ ਦੇਵੇ। ਦਖਲ ਦੇਣ ਵਾਲਾ ਮੂਰਖ ਕਹਿਆ ਜਾਂਦਾ ਹੈ। ਇਸ ਨੀਤੀ ਨੂੰ ਵਿਚਾਰ ਕੇ ਮੈਂ ਉਨ੍ਹਾਂ ਤੋਂ ਕੁਝ ਦੂਰੀ ਤੇ ਜਾ ਬੈਠਾ ਪਰ ਮੇਰੇ ਕੰਨ ਉਨ੍ਹਾਂ ਦੀ ਚਰਚਾ ਵਲ ਹੀ ਰਹੇ, ਮੈਂ ਮਨ ਦੀਆਂ ਤਮਾਮ ਬ੍ਰਿਤੀਆਂ ਨੂੰ ਰੋਕ ਕੇ ਉਨ੍ਹਾਂ ਮਹਾਤਮਾ ਦੀਆਂ ਗਲਾਂ ਸੁਣਨ ਵਿਚ ਲਾ ਦਿਤੀਆਂ।

ਕੁਝ ਦੇਰ ਬੈਠਣ ਤੋਂ ਬਾਦ ਮੈਨੂੰ ਕੁਝ ਕੁਝ ਗਲਾਂ ਦੀ ਸੁਣਾਈ ਹੋਣ ਲਗ ਪਈ। ਉਨ੍ਹਾਂ ਦੀ ਚਰਚਾ ਲੋਕ-ਉਪਕਾਰ ਤੇ ਸੀ। ਉਨ੍ਹਾਂ ਵਿਚੋਂ ਇਕ ਮਹਾਤਮਾ ਦਾ ਕਥਨ ਸੀ "ਕਿ ਤਿਆਗੀ ਪੁਰਸ਼ ਦਾ ਵੀ ਫਰਜ ਹੈ ਕਿ ਦੁਨੀਆਂ ਦੀ ਭਲਾਈ ਕਰੇ ਕਿਉਂਕਿ ਇਹ ਸ੍ਰਿਸ਼ਟੀ ਉਸ ਈਸ਼ਵਰ ਦਾ ਸਥੂਲ ਰੂਪ ਹੈ 'ਇਹ ਵਿਸੁ ਹਰ ਕਾ ਰੂਪ ਹੈ ਹਰ ਰੂਪ ਨਦਰੀ ਆਇਆ' ਇਸ ਲਈ ਇਸ ਦੀ ਸੇਵਾ ਉਸ ਭਗਵਾਨ ਦੀ ਸੇਵਾ ਹੈ। ਪਰ ਦੂਸਰੇ ਮਹਾਤਮਾਂ ਇਸ ਦਲੀਲ ਨੂੰ ਖੰਡਨ ਕਰਨ ਵਿਚ ਜੋਰ ਦਾਰ ਯੁਕਤੀਆਂ ਪੇਸ਼ ਕਰ ਰਹੇ ਸਨ ਅਤੇ ਦਸ ਰਹੇ ਸਨ ਕਿ ਜਦ ਅਸੀਂ ਦੁਨੀਆਂ ਹੀ ਤਿਆਗ ਦਿਤੀ ਤਾਂ ਦੁਨੀਆਂ ਦੇ ਸ਼ੁਭ ਅਸ਼ੁਭ ਕਰਮਾਂ ਨਾਲ ਸਾਡਾ ਕੀ ਵਾਸਤਾ ਕਿਉਂਕਿ ਦੁਨੀਆਂ ਦੇ ਤਿਆਗਣ ਨਾਲ ਤਮਾਮ ਦੁਨਿਆਵੀ ਕੰਮਾਂ ਦਾ ਤਿਆਗ ਹੋ ਜਾਂਦਾ ਹੈ ਜਿਸ ਕਰਕੇ ਤਿਆਗੀ ਪੁਰਸ਼ ਨੂੰ ਉਨ੍ਹਾਂ ਕਰਮਾਂ ਦੀ ਕੋਈ ਜਰੂਰਤ ਨਹੀਂ ਰਹਿੰਦੀ। ਮੁਕਤ ਬਪੁੜੀ ਭੀ ਸੰਤਨ ਤਿਆਗੀ।

ਇਸ ਬਹਥ ਨੇ ਕਾਫੀ ਵਕਤ ਲਇਆ ਪਰ ਕੋਈ ਨਤੀਜਾ ਨਾ ਨਿਕਲ ਸਕਿਆ। ਆਖਰ ਇਕ ਮਹਾਤਮਾਂ ਨੇ ਦੂਸਰਿਆਂ ਨੂੰ ਕਿਹਾ ਕਿ ਭਗਵਨ! ਅਸੀਂ ਆਪਣੇ ਵੋਟਾਂ ਉਤੇ ਇਸ ਦਾ ਫੈਸਲਾ ਨਹੀਂ ਕਰ ਸਕਦੇ ਕਿਉਂਕਿ ਸਾਡੇ ਵੋਟ ਇਕੋ ਜੇਹੇ ਹਨ। ਇਸ ਲਈ ਉਹ ਪੁਰਸ਼ ਜੋ ਕਝ ਦੂਰੀ ਉਤੇ ਬੈਠਾ ਸ਼ਾਇਦ ਪਾਠ ਕਰ ਰਿਹਾ ਹੈ, ਉਸ ਉਤੇ ਫੈਸਲਾ ਸੁਟੋ ਜੋ ਕਰੇ ਮਨਜੂਰ ਕਰਨਾ।

ਉਸ ਸੰਤ ਦੀ ਇਸ ਤਜਵੀਜ ਨਾਲ ਸਭ ਸਹਮਤ ਹੋ

ਗਏ ਅਰ ਮੈਨੂੰ ਬੁਲਾਇਆ। ਮੈਂ ਤਾਂ ਅਗੇ ਹੀ ਚਾਹੁੰਦਾ ਸਾਂ ਕਿ ਮੈਨੂੰ ਇਨ੍ਹਾਂ ਨਾਲ ਗੱਲਾਂ ਕਰਨ ਦਾ ਮੌਕਾ ਮਿਲੇ, ਸੋ ਮੇਰੀ ਇਕਾਗ੍ਰਤਾ ਦਾ ਫਲ ਗੰਗਾ ਮਾਤਾ ਨੇ ਉਸੇ ਵੇਲੇ ਹੀ ਦੇ ਦਿਤਾ ਜਿਨ੍ਹਾਂ ਨੂੰ ਮੈਂ ਚਾਹੁੰਦਾ ਸੀ ਉਨ੍ਹਾਂ ਨੂੰ ਮੇਰੇ ਲਈ ਇਛਿਆ ਹੋਈ ਅਤੇ ਮੈਂ ਆਦਰ ਨਾਲ ਬੁਲਾਇਆ ਗਿਆ।

ਜਦ ਮੈਂ ਉਨ੍ਹਾਂ ਪਾਸ ਮੱਥਾ ਟੇਕ ਕੇ ਬੈਠ ਗਿਆ ਤਾਂ ਉਨ੍ਹਾਂ ਨੇ ਆਪਣੀ ਸਾਰੀ ਗਲ ਸਮਝਾਈ ਅਤੇ ਕਹਿਆ ਕਿ "ਆਪ ਤਵਸਤ-ਸਾਲਸ-ਹੋਕੇ ਇਸ ਦਾ ਫੈਸਲਾ ਕਰੋ। ਚੂੰਕਿ ਮੈਂ ਵੀ ਉਨ੍ਹਾਂ ਦੀਆਂ ਕਾਫੀ ਦਲੀਲਾਂ ਸੁਣ ਬੈਠਾ ਸਾਂ। ਇਸ ਲਈ ਮੈਂ ਮਹਾਤਮਾ ਜੀ ਨੂੰ ਕਾਫੀ ਦਲੀਲਾਂ ਅਤੇ ਪਰਮਾਣ ਦੇਕੇ ਦਸਿਆ ਕਿ ਦੁਨੀਆਂ ਵਲੋਂ ਉਦਾਸੀਨ ਹੁੰਦਿਆਂ ਹੋਇਆਂ ਵੀ ਸਰੇਸ਼ਟ ਪੁਰਸ਼ਾਂ ਦਾ ਕੰਮ ਹੈ ਕਿ ਉਹ ਜ਼ਰੂਰ ਲੋਕ ਉਪ-ਕਾਰ ਕਰਨ। ਭਾਵੇਂ ਉਨ੍ਹਾਂ ਨੂੰ ਕਿਸੇ ਫਲ ਦੀ ਇਛਿਆ ਨਹੀਂ, ਪਰ ਫਿਰ ਵੀ ਦੂਸਰਿਆਂ ਲਈ ਮਸਾਲ ਬਣਨ ਦੀ ਲੋੜ ਹੈ, ਜਿਸ ਨਾਲ ਸਤ ਮਾਰਗ ਦਾ ਪ੍ਰਚਾਰ ਪਾਇਆ ਜਾਂਦਾ ਹੈ। ਜਦ ਦੂਸਰੇ ਲੋਕੀਂ ਤਿਆਗੀ ਬੀਤ ਰਾਗ (ਤਾਰਕੁਲ ਦੁਨੀਆਂ) ਨੂੰ ਸ਼ੁਭ ਕਰਮ ਕਰਦੇ ਦੇਖਣਗੇ ਤਾਂ ਉਹ ਜਰੂਰੀ ਹੀ ਕਰਮਾਂ ਵਿਚ ਪ੍ਰਵਿਰਤ ਹੋਣਗੇ। ਇਸ ਲਈ ਲੋਕ ਉਪਕਾਰ ਕਰਨਾ ਮਹਾਤਮਾ ਦਾ ਮੁਖ ਫਰਜ ਹੈ। ਦੂਸਰਾ, ਖਾਲਕ ਨੂੰ ਜੇ ਲੋੜੇਂ ਮਿਲਣਾ ਖਲਕਤ ਦੀ ਕਰ ਸੇਵਾ। ਖਾਲਕ ਖਲਕ ਖਲਕ ਮਹਿ ਖਾਲਕ ਪੂਰ ਰਹਿਓ ਸਭ ਠਾਈ।

ਕੁਝ ਚਿਰ ਚੁਪ ਰਹਿਣ ਤੋਂ ਬਾਦ ਦੋਹਾਂ ਮਹਾਤਮਾਂ ਦੇ ਚੇਹਰਿਆਂ ਤੇ ਮੁਸਕ੍ਰਾਹਟ ਆ ਗਈ ਅਰ ਨਾਲ ਹੀ ਸਤ

ਹੈ ਸਤ ਹੈ ਦੀ ਆਵਾਜ਼ ਇਕੋ ਸੁਰੇ ਨਿਕਲੀ ਜੇਹੜੀ ਇਹ ਸਾਬਤ ਕਰਦੀ ਸੀ ਕਿ ਮੇਰੇ ਖਿਆਲਾਂ ਨਾਲ ਮਹਾਤਮਾ ਸਹਮਤ ਹੋ ਗਏ ਹਨ। ਬਸ ਫੇਰ ਕੀ ਸੀ ਮਹਾਤਮਾ ਨਾਲ ਮੇਰੀਆਂ ਖੁਲ੍ਹੀਆਂ ਗੱਲਾਂ ਹੋਣ ਲਗ ਪਈਆਂ ਜਿਨ੍ਹਾਂ ਵਿਚ ਮੈਂ ਉਨ੍ਹਾਂ ਦੇ ਪਰਿਚਯ-ਜਾਣ, ਪਛਾਣ ਬਾਬਤ ਪ੍ਰਸ਼ਨ ਕੀਤਾ ਅਤੇ ਨਾਲ ਆਪਣਾ 'ਅਨੁਮਾਨ' ਵੀ ਦਸਿਆ ਕਿ ਮੈਂ ਤੁਹਾਨੂੰ ਦੁਨੀਆਂ ਦੇ ਚਾਰੇ ਰਸੈਣੀ ਸਮਝਦਾ ਹਾਂ।

ਇਕ ਮਹਾਤਮਾਂ ਨੇ ਮੁਸਕ੍ਰਾਉਂਦੇ ਹੋਏ ਉਤਰ ਦਿੱਤਾ ਕਿ ਠੀਕ ਹੈ ਅਸੀਂ ਚਾਰੇ ਰਸੈਣੀ ਹਾਂ, ਤੁਹਾਡਾ ਅਨੁਮਾਨ ਠੀਕ ਹੈ। ਸਾਡੀ ਰਸੈਣ ਦਾ ਬਣਿਆ ਹੋਇਆ ਕਖ, ਲਖ ਮੁਲ ਪਾਉਂਦਾ ਹੈ ਅਰ ਇਸ ਦੇ ਗਾਹਕ ਸਭ ਜਗਤ-ਦੇਸ਼ਾਂ, ਬਿਦੇਸ਼ਾਂ, ਪਿੰਡਾਂ, ਸ਼ਹਿਰਾਂ ਤੇ ਕਸਬਿਆਂ ਵਿਚ ਹਰ ਮੌਸਮ, ਹਰ ਹਾਲਤ ਵਿਚ ਪਾਏ ਜਾਂਦੇ ਹਨ। ਗ੍ਰੀਬ, ਅਮੀਰ, ਬਾਲ-ਬ੍ਰਿਧ ਨਰ, ਨਾਰੀ ਹਰ ਇਕ ਨੂੰ ਇਸ ਦੀ ਲੋੜ ਪੈਂਦੀ ਹੈ। ਸਾਡੀ ਰਸਾਇਣ ਦਾ ਨਾਮ ਹੈ 'ਔਸ਼ਧੀ' ਅਸੀਂ ਚਾਰੇ ਹੀ ਚਿਕਿਤਸਾ ਸ਼ਾਸਤ੍ਰ ਨੂੰ ਚੰਗੀ ਤਰ੍ਹਾਂ ਸਮਝਦੇ ਹਾਂ। ਸਾਡੇ ਵਿਚੋਂ ਇਕ ਮਹਾਤਮਾਂ ਬੰਗਾਲ ਦੇ ਰਹਿਣ ਵਾਲੇ ਕਵਿਰਾਜ ਹਨ (ਬੰਗਾਲ ਵਿਚ ਵੈਦ ਨੂੰ ਕਵੀਰਾਜ ਆਖਦੇ ਹਨ। ਜੋ ਕਿ ਨਿਦਾਨ ਚਿਕਿਤਸਾ ਦੇ ਪੂਰਨ ਵਿਦਵਾਨ ਹਨ। ਦੂਸਰੇ ਮਹਾਤਮਾਂ ਹਕੀਮ ਹਾਜ਼ਕ ਹਨ, ਇਨ੍ਹਾਂ ਨੂੰ ਯੂਨਾਨੀ ਤਿੱਬ ਦਾ ਚੰਗਾ ਗਿਆਨ ਹੈ। ਤੀਜਾ ਮੈਂ ਤਾਂ ਉਦਾਸੀ ਵੈਦ ਹਾਂ, ਦੁਨੀਆਂ ਤੋਂ ਉਦਾਸ ਹੋਕੇ ਆਪਣੇ ਜੀਵਨ ਦਾ ਕਾਫੀ ਹਿੱਸਾ ਜੰਗਲਾਂ ਵਿਚ ਹੀ ਗੁਜ਼ਾਰਿਆ ਹੈ ਅਤੇ ਜੰਗਲਾਂ ਦੀਆਂ ਜੜੀਆਂ ਬੂਟੀਆਂ ਦੇ ਓਹ

ਉਹ ਕਮਾਲ ਵੇਖੇ ਹਨ ਜੇਹੜੇ ਕਿ ਕਦੀ ਸੁਣਨ ਵਿਚ ਹੀ ਨਹੀਂ ਆਏ ਸਨ।

ਚੌਥੇ ਇਹ ਮਹਾਤਮਾ ਸੱਚੇ ਰਸਾਇਣੀ ਹਨ ਕਿਉਂਕਿ ਆਪ ਰਸ-ਸ਼ਾਸਤ੍ਰ ਦੇ ਪੂਰਨ ਵਿਦਵਾਨ ਤੇ ਤਜਰਬੇ ਕਾਰ ਹਨ। ਰਸ, ਪ੍ਰਪਟੀ ਅਰ ਭਸਮਾਂ ਬਨਾਉਣ ਵਿਚ ਬੜੇ ਮਾਹਰ ਹਨ। ਇਨ੍ਹਾਂ ਦੇ ਕਮਾਲ ਦੇਖ ਕੇ ਰਾਜੇ ਮਹਾਰਾਜੇ ਇਨ੍ਹਾਂ ਦੇ ਪਿਛੇ ਲੱਟੂ ਹੋਏ ਫਿਰਦੇ ਹਨ। ਇਨ੍ਹਾਂ ਦੇ ਦਰਸ਼ਨ ਦੇ ਦਿਵਾਨੇ ਸਦਾ ਉਡੀਕ ਵਿਚ ਹੀ ਰਹਿੰਦੇ ਹਨ।

ਜੇ ਸਾਡੀ ਵਿਦਿਆ ਤੋਂ ਲਾਭ ਉਠਾਉਣਾ ਚਾਹੁੰਦੇ ਹੋ ਤਾਂ ਅਸੀਂ ਪੂਰਾ ਇਕ ਮਹੀਨਾ ਕੁੰਭ ਮੇਲਾ ਦੇਖਣ ਲਈ ਰਹਵਾਂਗੇ ਕਲ ਤੋਂ ਰੋਜ਼ਾਨਾ ੨ ਘੰਟੇ ਸਾਡੇ ਪਾਸ ਅਇਆ ਕਰੋ ਅਰ ਅਸੀਂ ਜੋ ਕੁਝ ਦਸਾਂਗੇ ਤੁਸੀਂ ਨੋਟ ਕਰੀ ਜਾਣਾ। ਤਾਕਿ ਸਾਡੇ ਉਮਰ ਭਰ ਦੇ ਤਜਰਬੇ ਲਿਖਤ ਵਿਚ ਆਕੇ ਕਈਆਂ ਦਾ ਭਲਾ ਕਰਨਗੇ।

ਸਤ ਬਚਨ ਮਹਾਰਾਜ ਆਪ ਦੀ ਬੜੀ ਕਿਰਪਾ ਹੈ ਮੈਂ ਕਲ ਤੋਂ ਰੋਜ਼ਾਨਾ ਹੀ ਆਪਦੇ ਦਰਸ਼ਨ ਕਰਿਆ ਕਰਾਂਗਾ ਅੱਛਾ ਮੈਨੂੰ ਆਗਿਆ ਦਿਉ। ਨਮਸਕਾਰ ਮਹਾਤਮਾ ਜੀ, ਨਮਸਕਾਰ!

ਅਜ ਐਤਵਾਰ ਦੀ ਚੋਕੜੀ ਖਤਮ ਕਲ ਫਿਰ ਦਰਸ਼ਨ ਹੋਣਗੇ।

## ਦੂਸਰੀ ਚੋਕੜੀ ਸ਼ੁਰੂ

ਕਲ ਵਾਂਗ ਅਜ ਸੋਮਵਾਰ ਫਿਰ ਮੈਂ ਦੋ ਘੰਟੇ ਦਾ

ਪ੍ਰੋਗ੍ਰਾਮ ਬਣਾ ਕੇ ਮਹਾਤਮਾ ਦੇ ਦਰਸ਼ਨਾਂ ਨੂੰ ਗਿਆ । ਅਗੇ ਕ੍ਰਿਪਾਲੂ ਮੇਰੀ ਉਡੀਕ ਵਿਚ ਹੀ ਸਨ । ਜਦ ਮੈਂ ਨਮਸਕਾਰ ਕਰਕੇ ਬੈਠ ਗਿਆ ਤਾਂ ਮਹਾਤਮਾਂ ਨੇ ਪਹਿਲਾ ਪ੍ਰਸ਼ਨ ਇਹ ਕੀਤਾ ਕਿ ਆਪ ਦਾ ਨਾਮ ਕੀ ਹੈ ਅਤੇ ਕੀ ਕੁਛ ਪੜ੍ਹੇ ਹੋਇ ਹੋ ?–ਉਤ੍ਰ ਵਿਚ ਮੈਂ ਦਸਿਆ ਕਿ ਮੇਰਾ ਨਾਮ ਬਿਸ਼ਨ ਪ੍ਰਕਾਸ਼ ਹੈ, ਉਦਾਸੀ ਸਾਧੂ ਹਾਂ ਅਰ ਆਪ ਜੀ ਦੀ ਕ੍ਰਿਪਾ ਨਾਲ ਸੰਸਕ੍ਰਿਤ, ਹਿੰਦੀ, ਪੰਜਾਬੀ ਅਤੇ ਉਰਦੂ ਭਾਸ਼ਾ ਪੜ੍ਹਿਆ ਹੋਇਆ ਹਾਂ, ਨਾਲ ਕੁਝ ਕੁਝ ਗੁਜਰਾਤੀ ਤੇ ਅੰਗਰੇਜ਼ੀ ਵੀ ਜਾਣਦਾ ਹਾਂ । ਵੈਦਾਂ ਮਹਾਤਮਾ ਦੀ ਸੰਗਤ ਕਰਨ ਕਰਕੇ ਆਯੁਰ ਵੇਦ ਵਿਦਿਆ ਵਿਚ ਕਾਫੀ ਦਿਲ ਚਸਪੀ ਲੈਂਦਾ ਹਾਂ, ਅਰ ਅੰਮ੍ਰਿਤਸਰ ਪੰਜਾਬ ਵਿਚ ਚਿਕਿਤਸਾ ਦਾ ਕੰਮ ਕਰਦਾ ਹਾਂ ।

ਇਹ ਸੁਣ ਕੇ ਮਹਾਤਮਾ ਬੜੇ ਖੁਸ਼ ਹੋਇ ਅਰ ਸਭ ਨੇ ਕਵੀ ਰਾਜ ਵਲ ਇਸ਼ਾਰਾ ਕੀਤਾ ਕਿ ਉਹ ਇਸ ਮੋਖ ਤੇ ਭੋਗ ਨੂੰ ਦੇਣ ਵਾਲੀ ਰਸੈਣ ਵਿਦਿਆ ਨੂੰ ਸ਼ੁਰੂ ਕਰਨ ਅਤੇ ਇਨ੍ਹਾਂ ਤੋਂ ਬਾਦ ਅਸੀਂ ਸਾਰੇ ਹੀ ਹਕੀਮ, ਉਦਾਸੀ ਵੈਦ ਅਤੇ ਰਸੈਣੀ ਆਪੋ ਆਪਣੇ ਖਿਆਲ ਪ੍ਰਗਟ ਕਰਾਂਗੇ ।

## ਸ਼ਰੀਰਕ–ਰਚਨਾ

ਕਵੀਰਾਜ ਜੀ ਬੋਲੇ ਸਭ ਤੋਂ ਪਹਿਲਾਂ ਮੈਂ ਉਸ ਸਤਿ ਚਿਤ ਆਨੰਦ ਸਰੂਪ ਨੂੰ ਨਮਸ਼ਕਾਰ ਕਰਦਾ ਹਾਂ। ਜਿਸ ਦੇ ਸੰਜੋਗ ਨਾਲ ( ਏਕਾ ਮਾਈ ਜੁਗਤ ਵਿਆਈ ) ਮਾਇਆ ਨੇ ਇਸ ਸੰਸਾਰ ਨੂੰ ਬਣਾਇਆ । ਪਹਿਲੇ ਪਹਿਲ ਮਾਇਆ ਨੇ

ਬੁਧੀ ਦੀ ਰਚਨਾ ਕੀਤੀ ਜਿਸ ਤੋਂ ਅਗੇ ਅਹੰਕਾਰ ਪੈਦਾ ਹੋਇਆ। ਫਿਰ ਇਸ ਸਤੋ, ਰਜੋ ਤੇ ਤਮੋ ਗੁਣ ਸਹਿਤ ਅਹੰਕਾਰ ਤੋਂ ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ ਤੇ ਇਕ ਮਨ ਬਨਿਆਂ। ਅੱਖਾਂ, ਰਸਨਾ, ਕਨ ਤੁਚਾ-ਚਮੜੀ-, ਅਤੇ ਨਾਸਾਂ ਇਹ ਪੰਜ ਗਿਆਨ ਇੰਦ੍ਰੀਆਂ ਹਨ ਅਰ ਹਥ, ਪੈਰ, ਲਿੰਗ, ਗੁਦਾ ਅਤੇ ਜੀਭ ਇਹ ਪੰਜ ਕਰਮ ਇੰਦ੍ਰੀਆਂ ਹਨ। ਯਾਰ੍ਹਵਾਂ ਹੈ ਮਨ, ਭਾਵ-ਮਨ ਵੀ ਯਾਰ੍ਹਾਂ ਇੰਦ੍ਰੀਆਂ ਵਿਚ ਹੀ ਗਿਣਿਆਂ ਗਿਆ ਹੈ। ਉਸੇ ਤਿੰਨਾਂ ਗੁਣਾਂ ਵਾਲੇ ਅਹੰਕਾਰ ਤੋਂ ਪੰਜ ਤਨ ਮਾਤ੍ਰਾਂ-ਸ਼ਬਦ, ਸਪ੍ਰਸ਼, ਰੂਪ, ਰਸ ਤੇ ਗੰਧ ਦੀ ਰਚਨਾ ਹੋਈ। ਫਿਰ ਇਨ੍ਹਾਂ ਪੰਜ ਤਨ ਮਾਤ੍ਰਾਂ ਤੋਂ ਪੰਜ ਤਤ ਬਣੇ। ਖੁਲਾਸਾ ਇਸ ਤਰ੍ਹਾਂ ਸਮਝੋ ਕਿ ਸ਼ਬਦ ਤਨ ਮਾਤ੍ਰਾ ਤੋਂ ਆਕਾਸ਼ ਬਣਿਆਂ। ਸਬਦ ਤੇ ਸਪ੍ਰਸ਼ ਤਨ ਮਾਤ੍ਰਾ ਤੋਂ ਵਾਯੂ ( ਹਵਾ ) ਬਣੀ। ਸ਼ਬਦ, ਸਪ੍ਰਸ਼ ਅਤੇ ਰੂਪ ਇਨ੍ਹਾਂ ਤਿੰਨਾਂ ਤਨ-ਮਾਤ੍ਰਾਂ ਤੋਂ ਅਗਨੀ ਬਣੀ। ਸ਼ਬਦ, ਸਪ੍ਰਸ਼, ਰੂਪ ਅਤੇ ਰਸ ਤਨ ਮਾਤ੍ਰਾਂ ਤੋਂ ਜਲ ਦੀ ਉਤਪਤੀ ਹੋਈ। ਸ਼ਬਦ, ਸਪ੍ਰਸ਼, ਰੂਪ, ਰਸ ਅਤੇ ਗੰਧ ਆਦਿਕ ਪੰਜਾਂ ਤਨ ਮਾਤ੍ਰਾਂ ਦੇ ਮਿਲਾਪ ਤੋਂ ਧਰਤੀ ਦੀ ਬਨਾਵਟ ਬਣੀ। ਬਸ, ਮਾਟੀ ਕਾ ਲੈ ਪੁਤਲਾ ਘੜਿਆ।

ਭਾਵ-ਫਿਰ ਉਸ ਪੰਜ ਤਨਮਾਤ੍ਰਾਂ ਰੂਪ ਮਿੱਟੀ (ਧਰਤੀ) ਜਿਸ ਵਿਚ ਅਕਾਸ਼, ਪੌਣ, ਅਗਨੀ ਅਤੇ ਪਾਣੀ ਚਾਰੇ ਹੀ ਤਤ ਸਮਾਏ ਹੋਏ ਹਨ, ਤੋਂ ਇਸ ਅਸਥੂਲ ਸ਼ਰੀਰ ਦੀ ਉਤਪਤੀ ਹੋਈ, ਜਿਸ ਤੋਂ ਪੰਜ ਗਿਆਨ ਇੰਦ੍ਰੀਆਂ ਵੀ ਅਸਥੂਲ ਰੂਪ ਵਿਚ ਆਈਆਂ ਤੇ ਫਿਰ ਪੰਜ ਤਨ ਮਾਤ੍ਰਾ ਇਨ੍ਹਾਂ ਗਿਆਨ

ਇੰਦ੍ਰੀਆਂ ਦਾ ਵਿਸ਼ੇ ਬਣੀਆਂ। ਜਿਸ ਨਾਲ ਮਨੁਖ ਨੂੰ ਸਾਰੇ ਸੰਸਾਰ ਦਾ ਹਰ ਤਰ੍ਹਾਂ ਦਾ ਗਿਆਨ ਪ੍ਰਾਪਤ ਹੋਇਆ। ਖੁਲਾਸਾ ਇਉਂ ਹੈ :-

(੧) ਕੱਨਾਂ ਦਾ ਵਿਸ਼ਯ ਸਬਦ ਹੈ ਯਾਨੀ ਕੱਨਾਂ ਰਸਤੇ ਸੁਣਿਆਂ ਜਾਂਦਾ ਹੈ।

(੨) ਤੁਚਾ-ਚਮੜੀ ਦਾ ਵਿਸ਼ਯ ਸ਼ਪ੍ਰਸ਼ ਹੈ। ਚਮੜੀ ਨਾਲ ਗਰਮ ਤੇ ਸ਼ਰਦ ਛੋਹ ਦੀ ਪ੍ਰਤੀਤੀ ਹੁੰਦੀ ਹੈ।

(੩) ਅੱਖਾਂ ਦਾ ਵਿਸ਼ਯ ਰੂਪ ਹੈ। ਅੱਖਾਂ ਨਾਲ ਕਾਲੇ, ਪੀਲੇ ਰੂਪ ਦਾ ਗਿਆਨ ਹੁੰਦਾ ਹੈ।

(੪) ਰਸਨਾ ਦਾ ਵਿਸ਼ਯ ਰਸ ਹੈ। ਰਸਨਾ ਨਾਲ ਕੌੜਾ ਫਿਕਾ ਚਖਿਆ ਜਾਂਦਾ ਹੈ।

(੫) ਨਾਸਾਂ ਦਾ ਵਿਸ਼ਯ ਗੰਧ ਹੈ। ਨਾਸਾਂ ਰਸਤੇ ਦੁਰਗੰਧੀ ਤੇ ਸੁਗੰਧੀ ਦਾ ਗਿਆਨ ਹੁੰਦਾ ਹੈ। ਇਸ ਤਰ੍ਹਾਂ ਇਹ ਤਨ ਮਾਤ੍ਰਾਂ ਹਰ ਤਰ੍ਹਾਂ ਦਾ ਗਿਆਨ ਪੈਦਾ ਕਰਨ ਵਿਚ ਸਹਾਇਕ ਹਨ।

## ਸਰੀਰ ਦਾ ਗਿਆਨ

ਹੁਣ ਇਸ ਅਸਥੂਲ ਸ਼ਰੀਰ ਦੇ ਅਸਥੂਲ ਅੰਗਾਂ ਬਾਬਤ ਕੁਝਕੁ ਮੈਂ ਦਸਾਂਗਾ ਤਾਂਕਿ ਵੈਦਾਂ ਨੂੰ ਰੋਗ ਦੀ ਚਿਕਿਤਸਾ ਕਰਨ ਵਿਚ ਸੁਖੈਨਤਾ ਹੋਵੇ।

## ਦਿਮਾਗ

ਇਹ ਸਿਰ ਦੀ ਖੋਪਰੀ ਦੇ ਅੰਦਰ ਅਖਰੋਟ ਦੇ ਮਗਜ ਦੀ ਤਰ੍ਹਾਂ ਰੂੰ ਦੇ ਗੋਹੜੇ ਵਾਂਗ ਚਿਟੀ ਤੇ ਪਿਲਪਿਲੀ

ਜਿਹੀ ਚੀਜ਼ ਹੈ ਇਸ ਨੂੰ ਜੋਹਰੇ ਦਿਮਾਗ ਆਖਦੇ ਹਨ। ਇਸ ਦੀ ਬਨਾਵਟ ਝਿੱਲੀ ਚਮੜੀ, ਮਾਸ ਅਤੇ ਪੱਠੇ ਆਦਿ ਤੋਂ ਬਣੀ ਹੈ। ਇਹ ਗਿਆਨ ਦਾ ਕੇਂਦਰ (ਸੈਂਟਰ) ਹੈ, ਭਾਵ ਸਭ ਗਿਆਨ ਇਸ ਵਿਚੋਂ ਹੀ ਪੈਦਾ ਹੁੰਦਾ ਹੈ। ਇਸ ਦੇ ਖ਼ਰਾਬ ਹੋਣ ਨਾਲ ਹੀ ਸੁਦਾ ਵਗੈਰਾ ਹੋ ਜਾਂਦਾ ਹੈ।

## ਸਨਾਯੂ–ਪੱਠੇ

ਦਿਮਾਗ ਵਿਚੋਂ ਸੂਤਰ ਦੀਆਂ ਬ੍ਰੀਕ ਤੰਦਾਂ ਵਾਂਗ ਅਨੇਕਾਂ ਹੀ ਪੱਠੇ ਨਿਕਲ ਕੇ ਸਾਰੇ ਸਰੀਰ ਵਿਚ ਖਿਲਰੇ ਹੋਇ ਹਨ। ਇਨ੍ਹਾਂ ਦਵਾਰਾ ਹੀ ਸ਼ਰਦੀ, ਗਰਮੀ ਦੁਰਗੰਧ, ਸੁਗੰਧ, ਸੁਖ ਦੁਖ ਆਦਕਾਂ ਦਾ ਗਿਆਨ ਹੁੰਦਾ ਹੈ ਅਤੇ ਸਾਰੇ ਸਰੀਰ ਦੀ ਹਰਕਤ ਇਨ੍ਹਾਂ ਦੇ ਆਸਰੇ ਹੁੰਦੀ ਹੈ। ਇਨ੍ਹਾਂ ਨੂੰ ਗਿਆਨ ਤੰਤੂ ਵੀ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਪਿੱਪਲ ਦੇ ਪਤੇ ਵਿਚ ਬ੍ਰੀਕ ਬ੍ਰੀਕ ਤਾਰਾਂ ਫੈਲੀਆਂ ਹੋਈਆਂ ਹਨ ਅਰ ਉਨ੍ਹਾਂ ਤੋਂ ਬਗੈਰ ਕੋਈ ਥਾਂ ਖਾਲੀ ਨਹੀਂ ਇਸੇ ਤਰ੍ਹਾਂ ਇਹ ਗਿਆਨ ਤੰਤੂ ਸਾਰੇ ਸਰੀਰ ਵਿਚ ਸਮਾਈਆਂ ਹੋਈਆਂ ਹਨ। ਇਨ੍ਹਾਂ ਦੇ ਖ਼ਰਾਬ ਹੋਣ ਨਾਲ ਹੀ ਲਕਵਾ, ਪਖਜਾਘਾਤ ਆਦਿਕ ਕਈ ਭਿਆਨਕ ਰੋਗ ਹੋ ਜਾਂਦੇ ਹਨ। ਅਰ ਅੰਗਾਂ ਦੀ ਗਿਆਨ ਸ਼ਕਤੀ ਨਾਸ ਹੋ ਜਾਂਦੀ ਹੈ।

## ਅਹਾਰ ਅਤੇ ਸ੍ਵਾਸ ਨਲੀ

ਗਲੇ ਵਿਚੋਂ ਦੋ ਨਾਲੀਆਂ ਨਿਕਲੀਆਂ ਹਨ, ਜੋ ਵਖਰਾ ਵਖਰਾ ਕੰਮ ਕਰਦੀਆਂ ਹਨ। ਇਕ ਨਲੀ ਭੋਜਨ ਦੀ ਹੈ, ਜਿਸ ਦਾ ਕੰਮ ਖਾਧੇ ਪੀਤੇ ਨੂੰ ਮੇਦੇ ਵਿਚ ਲੈ ਜਾਣਾ

ਹੈ। ਦੂਸਰੀ ਸਵਾਸ ਨਲੀ ਹੈ ਉਸ ਵਿਚੋਂ ਹੀ ਸਾਹ ਆਉਂਦਾ ਜਾਂਦਾ ਹੈ। ਇਸ ਨਲੀ ਦਾ ਫਿਫੜਿਆਂ ਨਾਲ ਸੰਬੰਧ ਹੈ। ਇਸ ਦੇ ਖ਼ਰਾਬ ਹੋਣ ਨਾਲ ਖਾਂਸੀ ਦਮਾ ਅਤੇ ਹੋਰ ਕਈ ਗਲੇ ਦੇ ਰੋਗ ਹੋਣ ਦਾ ਖਤਰਾ ਹੈ।

ਹਕੀਮ–ਹਾਂ, ਮੈਂ ਇਹੋ ਕੁਝ ਦਸ ਦੇਣਾ ਚਾਹੁੰਦਾ ਹਾਂ ਕਿ ਗਿਜ਼ਾ ਦੀ ਨਲੀ ਨੂੰ ਹਕੀਮ ਲੋਕ ਮਿਰੀ ਆਖਦੇ ਹਨ ਅਤੇ ਇਹ ਨੌਂ ਇੰਚ ਲੰਬੀ ਹੈ। ਗਲੇ ਵਿਚੋਂ ਸ਼ੁਰੂ ਹੋਕੇ ਮੇਦੇ ਦੇ ਉਤਲੇ ਮੂੰਹ ਵਿਚ ਖਤਮ ਹੋ ਜਾਂਦੀ ਹੈ।

## ਹਵਾ ਦੀ ਨਾਲ

ਇਸ ਨੂੰ ਹੰਜਰਾ ਯਾ ਨਰਖਰਾ ਵੀ ਕਹਿਆ ਜਾ ਸਕਦਾ ਹੈ। ਗਰਦਨ ਚੋਂ ਸ਼ੁਰੂ ਹੋਕੇ ਛਾਤੀ ਦੇ ਪਾਸ ਜਾਕੇ ਅਗੇ ਦੋ ਬਣ ਜਾਂਦੀਆਂ ਹਨ ਅਤੇ ਦੁਹਾਂ ਫਿਫਰਿਆਂ ਵਿਚ ਜਾ ਸਮਾਂਦੀਆਂ ਹਨ।

## ਫਿਫਰੇ–ਫੁਫਸ

ਫਿਫਰੇ ਦੋ ਹਨ ਇਕ ਸੱਜਾ ਤੇ ਇਕ ਖੱਬਾ। ਬਿਲ ਕੁਲ ਦਿਲ ਦੇ ਕੋਲਵਾਰ ਹਨ। ਖ਼ੂਨ ਸਾਫ ਕਰਦੇ ਹਨ ਅਰ ਪੱਖੇ ਦਾ ਕੰਮ ਦਿੰਦੇ ਹਨ। ਭੁਕਾਨੇ ਵਰਗੇ ਪੋਲੇ ਹੁੰਦੇ ਹਨ ਅਤੇ ਇਨ੍ਹਾਂ ਵਿਚ ਹਵਾ ਭਰੀ ਹੋਈ ਹੁੰਦੀ ਹੈ। ਇਨ੍ਹਾਂ ਦੇ ਖ਼ਰਾਬ ਹੋਣ ਨਾਲ ਖਾਂਸੀ ਆਦਿਕ ਰੋਗ ਹੋ ਜਾਂਦੇ ਹਨ।

## ਜਿਸਮ ਦਾ ਢਾਂਚਾ

ਇਨਸਾਨ ਦੇ ਸ਼ਰੀਰ ਦਾ ਪਿੰਜਰ ਹਡੀਆਂ ਦਾ ਬਨਿਆ

ਹੋਇਆ ਹੈ। ਜਿਹੜਾ ਸਾਰੇ ਸ਼ਰੀਰ ਦੀ ਬੁਨਿਆਦ ਤੇ ਸਹਾਰਾ ਰੂਪ ਹੈ। ਜਿਸਮ ਦਾ ਸਾਰਾ ਭਾਰ ਹਡੀਆਂ ਨੇ ਹੀ ਉਠਾ-ਇਆ ਹੋਇਆ ਹੈ। ਇਹਨਾਂ ਤੋਂ ਬਿਨਾਂ ਚਲਨਾ, ਫਿਰਨਾ ਯਾ ਕੋਈ ਹੋਰ ਕੰਮ ਕਰਨਾ ਦੁਸਵਾਰ ਬਲਕਿ ਬੜਾ ਮਹਾਲ ਹੈ। ਹਡੀਆਂ ਆਪਣੀ ਬਨਾਵਟ ਵਿਚ ਸਖਤ ਤੇ ਮਜ਼ਬੂਤ ਹੁੰਦੀਆਂ ਹਨ। ਪਰ ਹਲਕੀਆਂ ਤੇ ਲਚਕਦਾਰ ਹੁੰਦੀਆਂ ਹਨ। ਸਰੀਰ ਦੀਆਂ ਸਾਰੀਆਂ ਮਛਲੀਆਂ ਜਿਹੜੀਆਂ ਕਿ ਜਿਸਮ ਦੇ ਵਖੋ ਵਖ ਅੰਗਾਂ ਨੂੰ ਵਖੋ ਵਖ ਹਰਕਤਾਂ ਦੇਂਦੀਆਂ ਰਹਿੰਦੀਆਂ ਹਨ, ਉਹ ਇਹਨਾਂ ਹਡੀਆਂ ਉੱਤੇ ਹੀ ਲਗੀਆਂ ਰਹਿੰਦੀਆਂ ਹਨ। ਜਿਸਮ ਦੇ ਜਰੂਰੀ ਅਤੇ ਨਾਜ਼ਕ ਅੰਗਾਂ ਨੂੰ ਬਾਹਰਲੀ ਬਲਾਅ ਤੇ ਸਦਮੇ ਤੋਂ ਇਹੋ ਹਡੀਆਂ ਹੀ ਬਚਾਉਂਦੀਆਂ ਹਨ। ਜਿਸ ਤਰ੍ਹਾਂ ਖੋਪਰੀ ਦੀਆਂ ਹਡੀਆਂ ਦਿਮਾਗ ਨੂੰ ਤੇ ਰੀੜ ਦੀਆਂ ਹਡੀਆਂ ਹਰਾਮ ਮਗਜ਼ ਨੂੰ ਤੇ ਸੀਨੇ ਦੀਆਂ ਦਿਲ ਤੇ ਫਿਫੜੇ ਆਦਿਕਾਂ ਨੂੰ ਬਚਾ ਕੇ ਰਖਦੀਆਂ ਹਨ।

ਵਖੋ ਵਖ ਸ਼ਕਲਾਂ ਦੀਆਂ ਹਡੀਆਂ ਹੋਣ ਦੇ ਕਾਰਨ ਹਡੀਆਂ ਚਾਰ ਕਿਸਮ ਦੀਆਂ ਹੁੰਦੀਆਂ ਹਨ।

(੧) ਲੰਮੀਆਂ ਹਡੀਆਂ ਜਿਨ੍ਹਾਂ ਦੇ ਉਤੇ ਅਤੇ ਹੇਠਾਂ ਦੋ ਦੋ ਸਿਰੇ ਤੇ ਇਕ ਦਰਮਿਆਨੀ ਜਿਸਮ ਹੁੰਦਾ ਹੈ ਜਿਸ ਤਰ੍ਹਾਂ ਰਾਨ-ਪਟ ਤੇ ਬਾਜ਼ੂ ਦੀਆਂ ਹਡੀਆਂ।

(੨) ਚਪਟੀ ਹਡੀਆਂ-ਜਿਸ ਤਰ੍ਹਾਂ ਸ਼ਾਨੇ ਤੇ ਸੁਰੀਨ ਦੀਆਂ। (੩) ਛੋਟੀਆਂ ਹਡੀਆਂ ਜਿਸ ਤਰ੍ਹਾਂ ਪਹੁੰਚੇ ਤੇ

ਗਿਟਿਆਂ ਦੀਆਂ । (੪) ਵਿਖਮ-ਨਾ ਹਮਵਾਰ-ਜਿਸ ਤਰ੍ਹਾਂ ਰੀਢ ਦੇ ਮੋਹਰੇ ।

## ਰੀਢ

ਇਹ ਛਬੀ ਮੁਹਾਰੇ-ਹਡੀਆਂ ਦਾ ਇਕ ਥੰਭ ਜਿਹਾ ਬਣਿਆ ਹੋਇਆ ਹੈ। ਪਿਠ ਦੇ ਬਿਲਕੁਲ ਵਿਚਕਾਰ ਹੈ। ਸਾਰੇ ਸਰੀਰ ਦਾ ਥੰਮ ਭੀ ਇਸ ਨੂੰ ਸਮਝੋ ਇਸ ਦੇ ਉਤੇ ਹੀ ਸਿਰ ਕਾਇਮ ਹੈ। ਗਰਦਨ ਤੋਂ ਲੈ ਕੇ ਚੁੱਤੜਾਂ ਤਕ ਪੂਰਾ ਲੰਬਾ ਹੈ।

## ਸੀਨੇ ਦਾ ਪਿੰਜਰ

ਛਾਤੀ ਅਰਥਾਤ ਸੀਨਾ ਜਿਸ ਨੂੰ ਅਸੀਂ ਸਦਰ ਵੀ ਆਖਦੇ ਹਾਂ ਇਹ ਛਾਤੀ ਦੇ ਐਨ ਵਿਚਕਾਰ ਚੁਪਿਬਲੀ ਜੇਹੀ ਹਡੀ ਹੈ। ਉਤਲੇ ਹਿੱਸੇ ਵਿਚ ਦੁਹੀਂ ਪਾਸੀਂ ਹੰਸਲੀ ਦੀਆਂ ਹਡੀਆਂ ਮਿਲੀਆਂ ਹੋਈਆਂ ਹਨ ਅਰ ਉਨ੍ਹਾਂ ਤੋਂ ਹੇਠਾਂ ਪਸਲੀ ਦੀਆਂ ਹਡੀਆਂ ਮਿਲਦੀਆਂ ਹਨ।

## ਪਸਲੀਆਂ

ਸੀਨੇ ਦੀ ਹਡੀ ਦੇ ਦੁਹੀ ਪਾਸੀਂ ਸਜੇ ਖਬੇ ਬਾਰਾਂ ਬਾਰਾਂ ਪਸਲੀ ਦੀਆਂ ਹਡੀਆਂ ਹਨ। ਸਤ ਉਤੇ ਦੀਆਂ, ਪਸਲੀਆਂ ਦੇ ਸਿਰੇ ਲਚਕ ਦਾਰ ਹਡੀਆਂ ਦਵਾਰਾ ਸੀਨੇ ਦੀ ਹਡੀ ਨਾਲ ਮਿਲੇ ਹੋਏ ਹਨ। ਅਤੇ ਉਸ ਤੋਂ ਹੇਠਾਂ ਦੀਆਂ ਤਿੰਨ ਪਸਲੀਆਂ ਲਚਕਦਾਰ ਹਡੀਆਂ ਨਾਲ ਆਪਸ ਵਿਚ ਮਿਲੀਆਂ ਹੋਈਆਂ ਹਨ ਅਰ ਅਖੀਰ ਦੀਆਂ ਦੋ

ਪਸਲੀਆਂ ਯਾਨੀ ਯਾਰ੍ਹਵੀਂ ਬਾਹਰਵੀਂ ਦੇ ਸਿਰੇ ਆਜ਼ਾਦ ਹਨ, ਕਿਸੇ ਨਾਲ ਮਿਲੇ ਹੋਏ ਨਹੀਂ।

ਇਨ੍ਹਾਂ ਹੀ ੨੪ ਪਸਲੀਆਂ ਦੇ ਦੂਸਰੇ ਸਿਰੇ ਰੀੜ ਦੇ ਮੁਹਰਿਆਂ ਨਾਲ ਮਿਲੇ ਹੋਏ ਹਨ। ਬਸ ਇਸ ਤਰ੍ਹਾਂ ਇਹ ਸੀਨੇ ਦਾ ਇਕ ਪਿੰਜਰ ਜਿਹਾ ਬਣਿਆ ਹੋਇਆ ਹੈ। ਇਸ ਵਿਚ ਹੀ ਫਿਫਰੇ ਆਦਿਕ ਕੋਮਲ ਅੰਗ ਰਹਿੰਦੇ ਹਨ। ਇਸ ਦੇ ਖ਼ਰਾਬ ਹੋਣ ਤੇ ਸੀਨੇ ਵਿਚ ਦਰਦ ਹੋ ਜਾਂਦੀ ਹੈ ਜਿਸ ਨੂੰ ਜਾਤੁਲ ਸਦਰ ਯਾਤੁਲ ਜੰਬ ਆਖਦੇ ਹਨ।

## ਸਤ ਆਸ਼ਯ

ਸ਼ਰੀਰ ਦੇ ਵਿਚ ਸਤ ਥੈਲੀਆਂ ਹਨ।

(੧) ਇਕ ਕਫ ਦੀ ਥੈਲੀ ਹੈ ਜਿਸ ਵਿਚ ਕਫ ਰਹਿੰਦੀ ਹੈ ਅਰ ਇਸ ਦੀ ਜਗ੍ਹਾ ਛਾਤੀ ਵਿਚ ਹੈ।

(੨) ਦੂਜੀ 'ਆਮ' ਦੀ ਥੈਲੀ ਹੈ, ਇਸ ਵਿਚ ਅੰਨ ਦਾ ਕੱਚਾ ਰਸ ਜਿਸ ਨੂੰ 'ਆਮ' ਕਿਹਾ ਜਾਂਦਾ ਹੈ ਰਹਿੰਦੀ ਹੈ। ਅਰ ਇਸ ਦਾ ਥਾਂ ਕਫ-ਥੈਲੀ ਤੋਂ ਜਰਾ ਕੁ ਹੇਠਾਂ ਨਾਭੀ ਤੋਂ ਲੈਕੇ ਮੰਮਿਆਂ ਤਕ ਹੈ। ਇਸ ਨੂੰ ਆਮਾਸ਼ਯ ਤੇ ਮੇਦਾ ਵੀ ਕਹਿੰਦੇ ਹਨ।

(੩) ਤੀਜੀ ਅਗਨੀ ਦੀ ਥੈਲੀ ਹੈ। ਇਸ ਵਿਚ ਅਗਨੀ ਯਾ ਪਿੱਤ ਰਹਿੰਦੇ ਹਨ। ਜਿਹੜੀ ਕਿ ਖਾਧੀ ਪੀਤੀ ਚੀਜ਼ ਨੂੰ ਹਜ਼ਮ ਕਰਦੀ ਹੈ। ਇਸੇ ਨੂੰ ਗ੍ਰਹਿਣੀ ਕਲਾ ਵੀ ਕਹਿੰਦੇ ਹਨ। ਇਸ ਦੀ ਥਾਂ ਆਮਾਸ਼ਯ ਦੇ ਹੇਠਾਂ ਨਾਭੀ ਦੇ ਉਤੇ ਖੱਬੇ ਪਾਸੇ ਹੈ। ਇਸ ਦੇ ਖ਼ਰਾਬ ਹੋਣ ਨਾਲ ਹੀ ਸੰਗ੍ਰਹਿਣੀ

ਰੋਗ ਹੋ ਜਾਂਦਾ ਹੈ।

(੪) ਚੌਥੀ ਪਵਨ ਦੀ ਥੈਲੀ ਹੈ, ਉਸ ਵਿਚ ਵਾਯੂ ਰਹਿੰਦੀ ਹੈ। ਇਸ ਦੀ ਥਾਂ ਅਗਨੀ ਦੀ ਥੈਲੀ ਦੇ ਹੇਠਾਂ ਹੈ।

(੫) ਪੰਜਵੀਂ ਮਲ ਦੀ ਥੈਲੀ ਹੈ। ਇਸ ਵਿਚ ਮਲ-ਮੈਲਾ ਰਹਿੰਦਾ ਹੈ।

(੬) ਛੇਵੀਂ ਮੂਤ੍ਰ ਦੀ ਥੈਲੀ ਹੈ, ਇਸ ਵਿਚ ਪੇਸ਼ਾਬ ਜਮ੍ਹਾ ਰਹਿੰਦਾ ਹੈ। ਇਸ ਨੂੰ ਬਸਤੀ ਕਹਿੰਦੇ ਹਨ, ਇਹ ਪੇਟ ਦੇ ਹੇਠਾਂ ਹੈ।

(੭) ਸੱਤਵੀਂ ਖ਼ੂਨ ਦੀ ਥੈਲੀ ਹੈ, ਇਸ ਵਿਚ ਖ਼ੂਨ ਰਹਿੰਦਾ ਹੈ, ਇਸ ਨੂੰ ਤਿਲੀ ਯਾ ਪਲੀਹਾ ਵੀ ਕਹਿੰਦੇ ਹਨ। ਇਸ ਦੀ ਥਾਂ ਹਿਰਦੇ ਦੇ ਖੱਬੇ ਪਾਸੇ ਹੈ।

ਨੋਟ:- ਔਰਤਾਂ ਦੇ ਸਰੀਰ ਵਿਚ ਪੁਰਸ਼ਾਂ ਨਾਲੋਂ ਤਿੰਨ ਥੈਲੀਆਂ ਜ਼ਿਆਦਾ ਹੁੰਦੀਆਂ ਹਨ ਦੋ ਦੁਧੀਆਂ ਜਿਨ੍ਹਾਂ ਵਿਚ ਦੁਧ ਰਹਿੰਦਾ ਹੈ ਅਤੇ ਇਕ ਗਰਭ ਆਸ਼ਯ ਯਾਨੀ ਬੱਚੇ-ਦਾਨੀ। ਇਸ ਵਿਚ ਗਰਭ ਰਹਿੰਦਾ ਹੈ ਇਸ ਦੀ ਥਾਂ ਗਰਭਾਸ਼ਯ-ਅਗਨੀ ਦੀ ਥੈਲੀ ਅਤੇ ਮਲਾਆਸ਼ਯ ਮਲ ਦੀ ਥੈਲੀ ਦੇ ਵਿਚਕਾਰ ਹੈ।

## ਹਿਰਦਾ

ਕੌਲ ਫੁਲ ਸਮ ਕੁਝ ਖਿੜਿਆ ਹੋਇਆ ਹੇਠਾਂ ਵਲ ਝੁਕਿਆ ਹੋਇਆ ਹੈ। ਇਹ ਵੀ ਗਿਆਨ ਸ਼ਕਤੀ ਦਾ ਕੇਂਦਰ ਹੈ ਅਰ ਓਜ ਧਾਤੂ ਜੋ ਸਭ ਧਾਤੂਆਂ ਦਾ ਸਾਰ ਹੈ, ਉਸ ਦਾ ਆਸਰਾ ਹੈ। ਇਹ ਛਾਤੀ ਵਿਚ ਦੋਹਾਂ ਫਿਫਰਿਆਂ ਦੇ ਵਿਚ

ਮੰਮਿਆਂ ਦੇ ਕੋਲ ਖੱਬੇ ਬੰਨੇ ਹੈ। ਇਸ ਵਿਚ ਪ੍ਰਾਣ ਵਾਯੂ ਵੀ ਰਹਿੰਦੀ ਹੈ। ਇਸ ਦੀ ਕ੍ਰਿਆ ਰੁਕ ਜਾਣ ਨਾਲ ਮੌਤ ਵਾਕਿਆ ਹੋ ਜਾਂਦੀ ਹੈ। ਹਿਰਦਾ ਹਰ ਵੇਲੇ ਧੜਕਦਾ ਰਹਿੰਦਾ ਹੈ ਜਦ ਇਸ ਦੀ ਧੜਕਣ ਬੰਦ ਹੋ ਜਾਵੇ ਤਾਂ ਖਤਰਾ ਸਮਝਿਆ ਜਾਂਦਾ ਹੈ।

## ਦਿਲ

ਹਕੀਮ:—ਅਸੀਂ ਹਿਰਦੇ ਨੂੰ ਦਿਲ ਯਾਂ ਕਲਬ ਕਹਿੰਦੇ ਹਾਂ, ਇਹ ਗਾਜਰ ਦੀ ਸ਼ਕਲ ਦਾ ਮਾਸ, ਪੱਠੇ ਅਤੇ ਝਿਲੀ ਆਦਿਕਾਂ ਦਾ ਬਣਿਆ ਹੋਇਆ ਹੈ। ਸੀਨੇ ਵਿਚ ਜ਼ਰਾ ਦੋਹਾਂ ਫਿਫਰਿਆਂ ਦੇ ਵਿਚ ਖੱਬੇ ਪਾਸੇ ਝੁਕਿਆ ਰਹਿੰਦਾ ਹੈ ਅਤੇ ਬਹੁਤ ਸਾਰੀਆਂ ਸਿਰਾ (ਨਾੜੀਆਂ) ਇਸ ਵਿਚੋਂ ਨਿਕਲਦੀਆਂ ਹਨ। ਇਸ ਦਾ ਮਾਸ ਕਰੜਾ ਹੁੰਦਾ ਹੈ।

ਜਵਾਨੀ ਵਿਚ ਦਿਲ ਪੰਜ ਇੰਚ ਲੰਬਾ, ਸਾਢੇ ਤਿੰਨ ਇੰਚ ਚੌੜਾ ਅਤੇ ਢਾਈ ਇੰਚ ਮੋਟਾ ਹੁੰਦਾ ਹੈ। ਮਰਦਾਂ ਦੇ ਦਿਲ ਦਾ ਵਜ਼ਨ ਸਵਾ ਪਾ ਯਾ ਡੇਢ ਪਾ ਹੁੰਦਾ ਹੈ ਪਰ ਜ਼ਨਾਨੀਆਂ ਦਾ ਪਾ ਯਾ ਸਵਾ ਪਾ ਤੋਂ ਵਧ ਨਹੀਂ ਹੁੰਦਾ। ਦਿਲ ਦੇ ਜ਼ੋਰ ਨਾਲ ਸੁਕੜਨ ਕਰਕੇ ਹੀ ਨਾੜੀਆਂ ਵਿਚ ਖੂਨ ਜਾ ਕੇ ਸਾਰੇ ਸਰੀਰ ਨੂੰ ਪਾਲਦਾ ਪੋਸਦਾ ਹੈ।

ਇਸ ਦੇ ਖਰਾਬ ਹੋਣ ਨਾਲ ਗਸ਼ੀ ਆਦਿਕ ਦਿਲ ਦੀਆਂ ਕਈ ਬੀਮਾਰੀਆਂ ਹੋ ਜਾਂਦੀਆਂ ਹਨ।

# ਮੇਦਾ

ਹਕੀਮ:—ਉਸ ਗਿਜ਼ਾ ਦੀ ਨਾਲੀ ਦਾ ਸਭ ਤੋਂ ਚੌੜਾ ਹਿੱਸਾ, ਜਿਸ ਵਿਚ ਗਿਜ਼ਾ ਜਾ ਕੇ ਹਜ਼ਮ ਹੁੰਦੀ ਹੈ, ਉਸ ਨੂੰ ਮੇਦਾ ਕਿਹਾ ਜਾਂਦਾ ਹੈ। ਉਸ ਦੀ ਸ਼ਕਲ ਮਸ਼ਕ ਵਰਗੀ ਹੁੰਦੀ ਹੈ। ਜਿਹਾ ਕਿ ਵੈਦਿਕ ਦੇ ਮਤ ਅਨੁਸਾਰ ਆਮਾਸਯ ਨੂੰ ਥੈਲੀ ਨੁਮਾ ਹੀ ਦੱਸਿਆ ਹੈ। ਮੇਦਾ ਧੁੰਨੀ ਤੋਂ ਉਤਲੇ ਹਿੱਸੇ ਵਿਚ ਹੁੰਦਾ ਹੈ। ਖੱਬੇ ਸਿਰੇ ਦਾ ਸੁਰਾਖ 'ਮਿਰੀ' ਨਾਲੀ ਦੇ ਸੁਰਾਖ ਨਾਲ ਮਿਲਿਆ ਰਹਿੰਦਾ ਹੈ। ਯਾਨੀ ਮਿਰੀ-ਗਿਜ਼ਾ ਨਾਲੀ ਆਪਣੇ ਵਿਚੋਂ ਗਿਜ਼ਾ ਨੂੰ ਇਸ ਵਿਚ ਸੁਟਦੀ ਹੈ। ਸੱਜੇ ਪਾਸੇ 'ਬਾਰ੍ਹਾਂ ਉਂਗਲੀ ਆਂਦ੍ਰ' ਦੇ ਸੁਰਾਖ ਨਾਲ ਮਿਲਿਆ ਰਹਿੰਦਾ ਹੈ ਅਤੇ ਇਥੇ ਇਕ ਫਾਟਕ ਲਗਾ ਰਹਿੰਦਾ ਹੈ ਜੋ ਆਂਦ੍ਰ ਵਿਚ ਪਹੁੰਚੀ ਹੋਈ ਗਿਜ਼ਾ ਨੂੰ ਮੁੜ ਵਾਪਸ ਮੇਦੇ ਵਿਚ ਆਉਣੋਂ ਰੋਕਦਾ ਹੈ।

ਮੇਦਾ ਮਾਸ, ਪੱਠੇ ਸਿਰਾਂ ਅਤੇ ਲੁਆਬਦਾਰ ਝਿੱਲੀ ਆਦਿਕ ਤੋਂ ਬਣਿਆ ਹੋਇਆ ਹੈ। ਇਸ ਵਿਚ ਛੋਟੇ ਛੋਟੇ ਗਦੂਦ ਹੁੰਦੇ ਹਨ ਜਿਨ੍ਹਾਂ ਵਿਚੋਂ ਗਿਜ਼ਾ ਨੂੰ ਹਜ਼ਮ ਕਰਨ ਵਾਲੀ ਰਤੂਬਤ ਪੈਦਾ ਹੁੰਦੀ ਹੈ ਅਤੇ ਗਿਜ਼ਾ ਵਿਚ ਮਿਲ ਕੇ ਹਜ਼ਮ ਦੇ ਕੰਮ ਨੂੰ ਮਦਦ ਦਿੰਦੀ ਹੈ। ਮੇਦਾ ੧੨ ਤੋਂ ੧੫ ਇੰਚ ਤਕ ਲੰਬਾ ਅਤੇ ੪ ਇੰਚ ਚੌੜਾ ਹੁੰਦਾ ਹੈ ਅਤੇ ਖਾਲੀ ਹਾਲਤ ਵਿਚ ਤਕਰੀਬਨ ਚਾਰਾਂ ਤੋਲੇ ਵਜ਼ਨ ਵਿਚ ਹੁੰਦਾ ਹੈ। ਮੇਦੇ ਵਿਚ 'ਹਸ'-ਸਪੂਸ਼ ਗਿਆਨ ਬਹੁਤ ਹੈ, ਅਗਰ ਉਸ ਨੂੰ ਕੋਈ ਮਾੜੀ ਚੀਜ ਲਗਦੀ ਹੈ ਤਾਂ ਝਟ ਉਲਟੀ ਦੇ

ਰਸਤੇ ਬਾਹਰ ਕਢ ਦਿੰਦਾ ਹੈ। ਇਸ ਦੇ ਖ਼ਰਾਬ ਹੋਣ ਨਾਲ ਸਰੀਰ ਦੇ ਸਾਰੇ ਅੰਗ ਖ਼ਰਾਬ ਹੋ ਜਾਂਦੇ ਹਨ ਕਿਉਂਕਿ ਜਦ ਇਹ ਖ਼ਰਾਬ ਹੁੰਦਾ ਹੈ ਤੇ ਗਿਜ਼ਾ ਨੂੰ ਹਜ਼ਮ ਨਹੀਂ ਕਰ ਸਕਦਾ ਇਸ ਤੇ ਦੂਸਰੇ ਅੰਗਾਂ ਨੂੰ ਰਸ ਨਹੀਂ ਪਹੁੰਚਦਾ ਇਸ ਲਈ ਸਾਰਾ ਸਰੀਰ ਦੁਖਤ ਹੋ ਜਾਂਦਾ ਹੈ, ਇਸ ਵਾਸਤੇ ਮੇਦੇ ਦਾ ਹਰ ਵਕਤ ਖਿਆਲ ਰਖੋ, ਇਸ ਦੀ ਸ਼ਕਤੀ ਨੂੰ ਬਣਾਈ ਰਖੋ। ਦੂਸਰਾ ਜਦ ਵੀ ਸਰੀਰ ਦੇ ਕਿਸੇ ਹੋਰ ਅੰਗ ਦਾ ਇਲਾਜ ਕਰਨ ਲਗੋ ਤਾਂ ਇਸ ਦਾ ਖਿਆਲ ਜ਼ਰੂਰ ਰਖੋ।

## ਫਮ ਮੇਦਾ

ਹਕੀਮ:—ਇਹ ਇਕ ਲੰਮਾ ਚੌੜਾ ਅੰਗ ਹੈ, ਜੋ ਦਿਲ ਦੇ ਸਜੇ ਪਾਸੇ ਵਲ ੬ ਇੰਚ ਦੇ ਲਗ ਭਗ ਲੰਮਾ ਹੈ। ਖੁਲਾਸਾ ਇਸ ਪ੍ਰਕਾਰ ਹੈ ਕਿ ਪੁਰਾਣੇ ਹਕੀਮਾਂ ਨੇ ਮੇਦੇ ਦੇ ਤਿੰਨ ਹਿੱਸੇ ਕੀਤੇ ਹੋਏ ਹਨ (੧) ਮਿਰੀ-ਗਿਜ਼ਾ ਨਲੀ (੨) ਫਮ ਮੇਦਾ-ਹੇਠਲਾ ਮੂੰਹ। (੩) ਕੋਹਰ ਮੇਦਾ-ਮੇਦੇ ਦਾ ਹੇਠਲਾ ਭਾਗ। ਇਸੇ ਨੂੰ ਹੀ ਕਵੀਰਾਜ ਜੀ ਨੇ ਕਲੋਮ ਕਹਿਆ ਹੈ ਇਹੋ ਪਿਆਸ ਲਾਉਂਦਾ ਹੈ ਦਰ ਅਸਲ ਮੇਦੇ ਦਾ ਇਕ ਹਿਸਾ ਹੀ ਹੈ। ਆਮ ਬੋਲ ਚਾਲ ਵਿਚ ਇਸ ਨੂੰ ਕੋਡੀ ਕਹਿੰਦੇ ਹਨ, ਇਸ ਦੇ ਥਾਂ ਤੋਂ ਹਿਲ ਜਾਣ ਨਾਲ ਦਿਲ ਕੱਚਾ ਹੁੰਦਾ ਹੈ ਅਤੇ ਉਬਕਾਈਆਂ ਆਉਂਦੀਆਂ ਹਨ।

## ਚਾਰ ਖਿਲਤਾਂ ਦੀ ਬਨਾਵਟ

ਹਕੀਮ:—ਯੂਨਾਨੀ ਹਿਕਮਤ ਦੇ ਮਾਹਰ ਕਹਿੰਦੇ

ਹਨ ਕਿ ਜਦ ਗਿਜ਼ਾ ਦਾ ਪਹਿਲਾ ਪਾਚ ਹੋ ਕੇ ਨਾੜੀਆਂ ਥਾਣੀ ਮੇਦੇ ਵਿਚੋਂ ਜਿਗਰ ਵਿਚ ਜਾਂਦਾ ਹੈ, ਤਾਂ ਉੱਥੇ ਉਸ ਦੀ ਸੂਰਤ ਬਦਲ ਜਾਂਦੀ ਹੈ ਯਾਨੀ ਉਹ ਖਿਲਤੀ ਸੂਰਤ ਬਨਾ ਲੈਂਦਾ ਹੈ। ਉਸ ਨੂੰ ਕੈਮੂਸ ਕਹਿੰਦੇ ਹਨ। ਇਸ ਵਿਚ ਹੀ ਚਾਰੇ ਖਿਲਤਾਂ-ਖ਼ੂਨ, ਬਲਗਮ, ਸਫਰਾ ਅਤੇ ਸੌਦਾ ਪੈਦਾ ਹੁੰਦੀਆਂ ਹਨ। ਇਸ ਦੂਸਰੇ ਜਿਗਰੀ ਪਾਚ ਦੇ ਉਤੇ ਜੋ ਚੀਜ਼ ਝਗ ਵਾਂਙ ਆਉਂਦੀ ਹੈ ਉਸ ਨੂੰ ਸਫਰਾ ਕਹਿੰਦੇ ਹਨ। ਅਤੇ ਜਿਹੜੀ ਤਲਛਟ ਦੇ ਸਮਾਨ ਹੇਠਾਂ ਬੈਠ ਜਾਂਦੀ ਹੈ ਉਸ ਨੂੰ ਸੌਦਾ ਕਿਹਾ ਜਾਂਦਾ ਹੈ ਅਰ ਜੋ ਹਜ਼ਮ ਦੇ ਕਸੂਰ ਨਾਲ ਕੁਝ ਕਚੀ ਰਹਿ ਜਾਂਦੀ ਹੈ, ਉਹ ਬਲਗਮ ਹੈ। ਜੋ ਪਕ ਕੇ ਬਿਲਕੁਲ ਠੀਕ ਹੋ ਜਾਂਦੀ ਹੈ ਉਸ ਨੂੰ ਖ਼ੂਨ ਆਖਦੇ ਹਨ। ਜਿਗਰ ਵਿਚ ਖਿਲਤਾਂ ਪੈਦਾ ਹੋਣ ਤੋਂ ਬਾਦ ਸੁਫਰਾ ਸੌਦਾ ਦੇ ਦੋ ਹਿੱਸੇ ਹੋ ਜਾਂਦੇ ਹਨ। ਇਸ ਲਈ ਕੁਝ ਸਫਰਾ ਤਾਂ ਪਿੱਤੇ ਵਿਚ ਚਲਾ ਜਾਂਦਾ ਹੈ, ਅਰ ਕੁਝ ਖ਼ੂਨ ਦੇ ਨਾਲ ਰਗ-ਨਾੜੀ ਵਿਚ ਚਲਾ ਜਾਂਦਾ ਹੈ। ਇਸ ਤਰ੍ਹਾਂ ਕੁਝ ਸੌਦਾ ਤਿਲੀ ਵਿਚ ਚਲਾ ਜਾਂਦਾ ਹੈ ਤੇ ਕੁਝ ਪੂਖ ਵਿਚ ਸ਼ਾਮਲ ਹੋ ਜਾਂਦਾ ਹੈ। ਪਰ ਬਲਗਮ ਲਈ ਕੋਈ ਖਾਸ ਥਾਂ ਮਿਥੀ ਹੋਈ ਨਹੀਂ ਉਹ ਖ਼ੂਨ ਦੇ ਨਾਲ ਹੀ ਨਾੜੀਆਂ ਵਿਚ ਚਲੀ ਜਾਂਦੀ ਹੈ ਦਰਅਸਲ ਸੁਧ ਬਲਗਮ ਕੱਚਾ ਖ਼ੂਨ ਹੀ ਹੈ, ਅਤੇ ਲੋੜ ਵੇਲੇ ਇਹੋ ਬਲਗਮ ਖ਼ੂਨ ਬਣ ਕੇ ਜਿਸਮ ਦੀ ਪ੍ਰਵਰਸ਼ ਕਰਦੀ ਹੈ। ਇਸ ਲਈ ਤਬੀਪਤ ਨੇ ਇਸ ਦੇ ਲਈ ਕੋਈ ਖਾਸ ਥਾਂ ਮੁਕਰਰ ਨਹੀਂ ਕੀਤੀ ਬਲਕਿ ਇਸ ਨੂੰ ਖ਼ੂਨ ਦੇ ਨਾਲ

ਹੀ ਰਗਾਂ ਵਿਚ ਜਾਰੀ ਕਰਦੀ ਹੈ ਤਾਂ ਕਿ ਇਹ ਸਭ ਅੰਗਾਂ ਵਿਚ ਵੰਡੀ ਰਹੇ ਅਤੇ ਜਦ ਵੀ ਕਦੀ ਅੰਗਾਂ ਨੂੰ ਕੋਈ ਗਿਜਾ ਨਾ ਮਿਲੇ ਤਾਂ ਇਹੋ ਬਲਗਮ ਜੋ ਅੰਗਾਂ ਪਾਸ ਮਜੂਦ ਹੈ ਗਿਜ਼ਾ ਬਣ ਜਾਂਦੀ ਹੈ। ਬਸ ਇਸ ਤਰ੍ਹਾਂ ਇਨ੍ਹਾਂ ਖਿਲਤਾਂ ਦੀ ਬਨਾਵਟ ਹੈ।

## ਚਾਰ ਖਿਲਤਾਂ ਦੇ ਲਛਣ

ਹਕੀਮ—ਜਿਸ ਦੇ ਅੰਦ੍ਰ ਖ਼ੂਨ ਵਧਿਆ ਹੋਇਆ ਹੋਵੇ, ਉਸ ਦੀਆਂ ਇਹ ਨਿਸ਼ਾਨੀਆਂ ਹਨ:—

ਸਾਰਾ ਸਰੀਰ ਗਰਮ, ਸਾਰੇ ਅੰਗ ਭਾਰੇ, ਅੰਗੜਾਈਆਂ ਤੇ ਉਬਾਸੀਆਂ ਬਹੁਤ ਆਉਣੀਆਂ, ਘੂਕੀ ਰਹਿਣੀ, ਨੀਂਦ ਬਹੁਤ ਆਉਣੀ, ਚੇਤਨਤਾ ਦੀ ਕਮੀ, ਜਿਸਮ ਦੀ ਸਫੁਰਤੀ ਘਟ ਜਾਣੀ, ਮੂੰਹ ਦਾ ਸੁਾਦ ਮਿਠਾ ਹੋਣਾ, ਅੱਖਾਂ ਤੇ ਜ਼ਬਾਨ ਲਾਲ ਰੰਗ ਦੀਆਂ ਹੋਣੀਆਂ। ਪੇਸ਼ਾਬ ਬਹੁਤ ਆਉਣਾ ਤੇ ਰੰਗ ਉਸ ਦਾ ਲਾਲ ਹੋਣਾ, ਅਰ ਉਸ ਵਿਚ ਕੋਈ ਚੀਜ਼ ਹੇਠਾਂ ਬੈਠ ਜਾਂਦੀ ਹੈ ਤੇ ਉੱਤੇ ਝਗ ਆਉਂਦੀ ਹੈ। ਨਾੜੀ ਤੇਜ਼ ਚਲਦੀ ਹੈ। ਅੰਗਾਂ ਵਿਚ ਸੁਸਤੀ, ਅਧਿਕ ਹਸਣਾ ਤੇ ਮੁਸਕ੍ਰਾਉਣਾ, ਫੋੜੇ ਫੁਨਸੀਆਂ ਨਿਕਲਦੀਆਂ। ਮਸੂੜਿਆਂ ਤੇ ਨਕ ਵਿਚੋਂ ਖ਼ੂਨ ਜਾਣਾ।

(੨) ਜਿਸ ਵਿਚ ਸਫਰਾ ਪਿੱਤ ਦੀ ਜ਼ਿਆਦਤੀ ਹੋਵੇ ਉਸ ਦੀਆਂ ਨਿਸ਼ਾਨੀਆਂ ਇਹ ਹੁੰਦੀਆਂ ਹਨ ਜਿਸਮ ਗਰਮ, ਅੰਗ, ਅੱਖਾਂ ਤੇ ਜ਼ਬਾਨ ਦਾ ਰੰਗ ਪੀਲਾ ਹੋਣਾ ਮੂੰਹ ਕੌੜਾ ਹੋਣਾ, ਖੁਸ਼ਕੀ, ਨੱਕ ਵਿਚ ਜਲਣ ਤੇ ਖੁਸ਼ਕੀ, ਨੱਕ ਵਿਚੋਂ

ਹਵਾ ਗਰਮ ਨਿਕਲਣੀ, ਪਿਆਸ ਬਹੁਤ ਲਗਣੀ, ਅੰਨ ਵਿਚ ਅਰੁਚੀ, ਜੀ ਕੱਚਾ ਹੋਣਾ, ਕੌੜੀ ਉਲਟੀ ਆਉਣੀ, ਮੂਤ੍ਰ ਵਿਚ ਜਲਨ ਤੇ ਰੰਗ ਪੀਲਾ ਹੋਣਾ, ਨੀਂਦ ਘਟ ਆਉਣੀ। ਅੰਗਾਂ ਵਿਚ ਖਾਰਸ਼ ਤੇ ਜਲਨ ਹੋਣੀ। ਠੰਢੀ ਤੇ ਖੱਟੀ ਚੀਜ਼ ਦੀ ਚਾਹ ਹੋਣੀ। ਨਾੜੀ ਤੇਜ਼ ਚਲਣੀ ਅਤੇ ਨਾੜੀ ਗਰਮ ਹੋਣੀ ਆਦਿ ਆਦਿ।

(੩) ਜਿਸ ਵਿਚ ਕਫ਼ ਦੀ ਅਧਿਕਤਾ ਹੋਵੇ ਉਸ ਦੇ ਇਹ ਲਛਣ ਹੁੰਦੇ ਹਨ:—ਅੰਗਾਂ ਵਿਚ ਨਰਮੀ, ਸਫੈਦੀ ਤੇ ਠੰਢਕ ਪ੍ਰਤੀਤ ਹੁੰਦੀ ਹੈ। ਪੇਟ ਗੰਮ ਜਿਹਾ ਹੋਣਾ, ਅੰਗ, ਜ਼ਬਾਨ ਅਤੇ ਅੱਖਾਂ ਦਾ ਰੰਗ ਸਫੈਦ ਹੁੰਦਾ ਹੈ, ਅੰਗ ਭਾਰੇ ਜਾਪਣੇ, ਨੀਂਦ ਬਹੁਤ ਆਉਣੀ ਪਾਚਨ ਸ਼ਕਤੀ ਘਟ ਹੋ ਜਾਣੀ, ਖੱਟੇ ਖੱਟੇ ਡਕਾਰ ਆਉਣੇ, ਚੇਤਨਤਾ ਘਟ ਜਾਣੀ, ਨੱਕ 'ਚੋਂ ਪਾਣੀ ਵਗਣਾ, ਮੂੰਹ ਵਿਚੋਂ ਲਾਰ੍ਹਾਂ ਵਗਣੀਆਂ, ਪੇਸ਼ਾਬ ਚਿੱਟਾ ਅਤੇ ਬਹੁਤ ਆਉਣਾ ਸੰਘਣਾ ਝਗ ਵਾਲਾ ਹੋਣਾ, ਨਾੜੀ ਦੀ ਚਾਲ ਮੰਦੀ ਹੋਣੀ ਨਾੜੀ ਮੋਟੀ ਅਤੇ ਨਰਮ ਹੋਣੀ।

(੪) ਜਿਸ ਦੀ ਵਾਤ ਵਧੀ ਹੋਈ ਹੋਵੇ ਉਸ ਦੇ ਇਹ ਲਛਣ ਹੁੰਦੇ ਹਨ:—ਅੰਗ ਸੁਕੇ ਜਿਹੇ ਤੇ ਕਾਲੇ ਜਿਹੇ ਹੋਣੇ, ਖ਼ੂਨ ਗਾੜ੍ਹਾ ਹੋਣਾ। ਸ਼ੋਕ ਬਹੁਤ ਕਰਨਾ। ਨੀਂਦ ਘਟ ਹੋਣੀ। ਜ਼ਬਾਨ ਕਾਲੀ ਹੋਣੀ। ਪਿਆਸ ਤੋਂ ਬਿਨਾਂ ਹੀ ਮੂੰਹ ਸੁਕਿਆ ਰਹਿਣਾ। ਮੂਤ੍ਰ ਘਟ ਆਉਣਾ ਤੇ ਪਹਿਲੇ ਪਤਲਾ ਤੇ ਪਿਛੋਂ ਗਾੜ੍ਹਾ ਆਉਣਾ। ਭਰੇ ਹੋਏ ਪੇਟ ਵਿਚ ਭੁਖ

ਜਾਪਣੀ ਅਤੇ ਨਾੜੀ ਸੁਸਤ ਅਰ ਝੂੰਕ ਜਿਹੀ ਚਲਣੀ ।

## ਸ਼ਰੀਰਕ ਧਾਤੂਆਂ

ਸਰੀਰ ਨੂੰ ਧਾਰਣ ਅਤੇ ਪਾਲਣ ਵਾਲੀਆਂ ਸਤ ਧਾਤੂਆਂ ਹਨ, ਜਿਹੜੀਆਂ ਕਿ ਸ਼ੁਧ ਚੀਜਾਂ ਖਾਣ ਪੀਣ ਤੋਂ ਬਣਦੀਆਂ ਹਨ ਅਰ ਸ਼ਰੀਰ ਵਿਚ ਰਹਿੰਦੀਆਂ ਹਨ ।

( ੧ ) ਰਸ ਧਾਤੂ, ( ੨ ) ਰਕਤ ਧਾਤੂ, ( ੩ ) ਮਾਸ ਧਾਤੂ, (੪) ਮੇਦ ਧਾਤੂ, (੫) ਅਸਤੀ ਧਾਤੂ, (੬) ਮੱਜਾ ਧਾਤੂ, ( ੭ ) ਬੀਰਜ ਧਾਤੂ । ਇਨ੍ਹਾਂ ਦੀ ਬਨਾਵਟ ਇਸ ਪ੍ਰਕਾਰ ਹੈ:—

( ੧ ) ਰਸ-ਜੋ ਕੁਝ ਮਨੁਸ਼ ਖਾਂਦਾ ਪੀਂਦਾ ਹੈ ਉਸ ਦਾ ਜਠਰ ਅਗਨੀ ਦਵਾਰਾ ਪਾਕ ਹੋ ਕੇ ਰਸ ਬਣਦਾ ਹੈ। ਇਹ ਰਸ ਚਿੱਟਾ ਜਿਹਾ, ਝਗ ਸਮਾਨ ਪਤਲੀ ਜਿਹੀ ਚੀਜ ਹੈ। ਇਹ ਸ਼ੁਧ ਰਸ, ਰਸ-ਵਹਾਊ-ਨਾੜੀਆਂ ਦਵਾਰਾ ਸਾਰੇ ਸਰੀਰ ਵਿਚ ਫੈਲਕੇ ਸਰੀਰ ਨੂੰ ਪਾਲਦਾ ਹੈ ਅਤੇ ਇਸੇ ਰਸ ਦਾ ਸਤ ਰੂਪ ਖ਼ੂਨ ਬਣਦਾ ਹੈ।

( ੨ ) ਰਕਤ-ਖ਼ੂਨ-ਰਸ ਨੂੰ ਖ਼ੂਨ ਦੀ ਅਗਨੀ ਪਕਾਉਂਦੀ ਹੈ ਅਤੇ ਉਸ ਵਿਚੋਂ ਸਤ ਖਿਚਕੇ ਖ਼ੂਨ ਬਣਾ ਦਿੰਦੀ ਹੈ ਅਰ ਬਾਕੀ ਰਸ ਦਾ ਰਸ ਰਹਿ ਜਾਂਦਾ ਹੈ।

ਉਹ ਖ਼ੂਨ ਦਿਲ ਵਿਚ ਪੁਜ ਕੇ ਦਿਲ ਦੀਆਂ ਰਗਾਂ ਥਾਣੀ ਸਾਰੇ ਸਰੀਰ ਵਿਚ ਦੌਰਾ ਕਰਦਾ ਹੈ ਅਤੇ ਸਰੀਰ ਨੂੰ ਤਾਕਤ ਵਰ ਬਣਾਈ ਰਖਦਾ ਹੈ।

( ੩ ) ਮਾਂਸ—ਉਸੇ ਤਰ੍ਹਾਂ ਮਾਂਸ ਦੀ ਅਗਨੀ ਖ਼ੂਨ ਨੂੰ ਪਕਾ ਕੇ ਉਸ ਦਾ ਕੁਝ ਸਤ ਖਿਚ ਕੇ ਮਾਂਸ ਬਣਾ ਦਿੰਦੀ ਹੈ

ਅਤੇ ਕੁਝ ਹਿੱਸਾ ਖ਼ੂਨ ਹੀ ਰਹਿ ਜਾਂਦਾ ਹੈ । ਇਹ ਮਾਸ ਨਾਲੋ ਨਾਲ ਸਰੀਰ ਦੇ ਮਾਂਸ ਨੂੰ ਮੋਟਾ ਤਾਜ਼ਾ ਕਰਦਾ ਰਹਿੰਦਾ ਹੈ।

( ੪ ) ਮੇਦ-ਮਾਂਸ ਨੂੰ ਵੀ ਮੇਦ ਦੀ ਅਗਨੀ ਪਕਾ ਕੇ ਕੁਝ ਸਤ ਖਿਚ ਕੇ ਮੇਦ ਬਣਾ ਲੈਂਦੀ ਹੈ ਬਾਕੀ ਮਾਂਸ ਦਾ ਮਾਂਸ ਰਹਿ ਜਾਂਦਾ ਹੈ ਤੇ ਮੇਦ ਧਾਤ ਵਧਦੀ ਰਹਿੰਦੀ ਹੈ ।

( ੫ ) ਅਸਥੀ-ਹਡੀਆਂ—ਮੇਦ ਧਾਤੂ ਉਸੇ ਤਰ੍ਹਾਂ ਪੂਰੀ ਪਕ ਕੇ ਕੁਝ ਹਡੀਆਂ ਦਾ ਚੂਨਾ ਬਣ ਜਾਂਦੀ ਹੈ ਅਰ ਕੁਝ ਮੇਦ ਹੀ ਬਣੀ ਰਹਿੰਦੀ ਹੈ। ਚੂਨਾ ਹਡੀਆਂ ਨੂੰ ਵਧਾਉਂਦਾ ਰਹਿੰਦਾ ਹੈ।

(੬) ਮੱਜਾ—ਅਸਥੀ ਧਾਤੂ ਮੱਜਾ ਦੀ ਅਗਨੀ ਨਾਲ ਪੂਰੀ ਤਰ੍ਹਾਂ ਪਕ ਕੇ ਸਾਰ-ਸਤ ਭਾਗ ਮੱਜਾ ਬਣ ਜਾਂਦੀ ਹੈ, ਅਰ ਬਾਕੀ ਅਸਥੀ ਹੀ ਰਹਿ ਜਾਂਦੀ ਹੈ। ਮਜਾ ਧਾਤੂ ਪੋਲੀਆਂ ਹਡੀਆਂ ਵਿਚ ਰਹਿੰਦੀ ਹੈ ।

(੭) ਬੀਰਜ—ਮੱਜਾ ਧਾਤੂ ਦਾ ਉਤਲੇ ਤਰੀਕੇ ਨਾਲ ਪਾਕ ਹੋ ਕੇ ਸਤ ਖਿਚਿਆ ਜਾਂਦਾ ਹੈ, ਬਸ ਉਹ ਸਤ ਹੀ ਬੀਰਜ ਹੈ। ਇਸ ਤਰ੍ਹਾਂ ਇਹ ਸਤ ਧਾਤੂਆਂ ਬਣਦੀਆਂ ਹਨ ।

ਵੈਦ ਸਾਰੰਗ ਧਰ ਜੀ ਲਿਖਦੇ ਹਨ ਕਿ ਰਸ ਆਦਿਕ ਸੱਤੇ ਧਾਤੂਆਂ ਇਕ ਮਹੀਨੇ ਵਿਚ ਪੂਰਨ ਹੁੰਦੀਆਂ ਹਨ। ਭਾਵ ਅਜ ਅਸੀਂ ਜੋ ਗਿਜ਼ਾ ਖਾਧੀ ਹੈ ਉਸ ਦਾ ਬੀਰਜ ਇਕ ਮਹੀਨੇ ਤਕ ਬਣੇਗਾ।

ਪਰ ਇਹ ਕੁਦਰਤੀ ਚੱਕਰ ਹੈ ਕਿ ਰਸ ਤੋਂ ਲੈ ਕੇ ਬੀਰਜ ਤਕ ਸੱਤੇ ਧਾਤੂਆਂ ਰੋਜ ਹੀ ਬਣਦੀਆਂ ਰਹਿੰਦੀਆਂ

ਹਨ ਕਿਉਂਕਿ ਜਿਹੜੀ ਚੀਜ ਅਸੀਂ ਅਜ ਖਾਧੀ ਹੈ ਉਸ ਦਾ ਤੀਸਵੇਂ ਦਿਨ, ਜਿਹੜੀ ਕਲ ਖਾਵਾਂਗੇ ਉਸ ਦਾ ਇਕ ਤੀਸਵੇਂ ਦਿਨ ਬੀਰਜ ਬਣੇਗਾ, ਬਸ ਇਸ ਤਰ੍ਹਾਂ ਇਹ ਚੱਕਰ ਚਲਿਆ ਹੀ ਰਹਿੰਦਾ ਹੈ, ਇਸ ਲਈ ਸਰੀਰ ਵਿਚੋਂ ਕੋਈ ਧਾਤੂ ਨਹੀਂ ਮੁਕਦੀ ਜੇ ਕਿਸੇ ਕਾਰਨ ਕਰਕੇ ਕੋਈ ਧਾਤੂ ਨਾ ਬਣੇ ਤਾਂ ਉਹ ਮੁਕ ਜਾਂਦੀ ਹੈ ਅਤੇ ਉਸ ਦੀਆਂ ਨਿਸ਼ਾਨੀਆਂ ਸਰੀਰ ਦੀ ਕਮਜ਼ੋਰੀ ਆਦਿਕ ਦਿਸਣ ਲਗ ਜਾਂਦੀਆਂ ਹਨ। ਧਾਤੂਆਂ ਦੇ ਮੁਕਣ ਸੁਕਣ ਤੇ ਹੀ ਰਾਜ ਯਖਮਾ ਹੁੰਦਾ ਹੈ, ਜਿਸ ਨੂੰ ਤਪਦਿਕ ਕਹਿੰਦੇ ਹਨ।

## ਬਾਰਾਂ ਉਂਗਲੀ ਆਂਦ੍ਰ

ਹਕੀਮ:—ਬਾਰਾਂ ਉਂਗਲੀ ਆਂਦ੍ਰ ਮੇਦੇ ਦੇ ਹੇਠਲੇ ਸੁਰਾਖ ਤੋਂ ਸ਼ੁਰੂ ਹੋਕੇ ਆਪਣੇ ਹੇਠਾਂ ਵਾਲੀ ਆਂਦ੍ਰ ਵਿਚ ਖਤਮ ਹੋ ਜਾਂਦੀ ਹੈ। ਜਿਗਰ ਅਤੇ ਪਿੱਤੇ ਦੀ ਨਾਲੀ ਇਸੇ ਆਂਦ੍ਰ ਵਿਚ ਖੁਲਦੀ ਹੈ। ਜਿਸ ਦੇ ਰਸਤੇ ਸਫਰਾ ਆਕੇ ਗਿਜਾ ਵਿਚ ਮਿਲਦਾ ਹੈ।

ਇਹ ਆਂਦ੍ਰ ਕ਼ਰੀਬਨ ੧੨ ਉਂਗਲ ਲੰਮੀ ਹੈ, ਇਸ ਲਈ ਇਸ ਦਾ ਨਾਮ ਹੀ ਬਾਰਾਂ ਅੰਗੁਸਤੀ ਪੈ ਗਿਆ ਹੈ।

## ਖਾਲੀ ਆਂਦ੍ਰ

ਕਿਉਂਕਿ ਮਰਨ ਤੋਂ ਬਾਦ ਛੋਟੀਆਂ ਆਂਦ੍ਰਾਂ ਦਾ ਇਹ ਹਿਸਾ ਖਾਲੀ ਪਾਇਆ ਜਾਂਦਾ ਹੈ, ਇਸ ਲਈ ਇਸ ਨੂੰ ਖਾਲੀ ਆਂਦ੍ਰ ਆਖਦੇ ਹਨ। ਇਹ ਕਮਰ ਦੇ ਦੂਸਰੇ ਮੋਹਰੇ ਦੇ ਖਬੇ ਕਨਾਰੇ ਦੇ ਬ੍ਰਾਬ੍ਰ ਬਾਰਾਂ ਉਂਗਲੀ ਆਂਦ੍ਰ ਤੋਂ ਸ਼ੁਰੂ ਹੋਕੇ ਪੇਚੀਦਾ

ਆਂਦ੍ਰ ਨਾਲ ਮਿਲ ਜਾਂਦੀ ਹੈ। ਇਸ ਦੀ ਲੰਬਾਈ ਕ਼ਰੀਬਨ ਸਤ ਫੁਟ ਅਠ ਇੰਚ ਹੈ।

## ਪੇਚੀਦਾ ਆਂਦ੍ਰ

ਪੇਚੀਦਾ ਆਂਦ੍ਰ ਸਾਢੇ ਬਾਰਾਂ ਫੁਟ ਲੰਬੀ ਹੁੰਦੀ ਹੈ ਅਤੇ ਖਾਲੀ ਆਂਦ੍ਰ ਤੋਂ ਸ਼ੁਰੂ ਹੋਕੇ ਹੇਠ ਵਡੀਆਂ ਆਂਦ੍ਰਾਂ ਨਾਲ ਜਾਕੇ ਮਿਲ ਜਾਂਦੀ ਹੈ।

## ਵਡੀਆਂ ਆਂਦ੍ਰਾਂ

ਹਕੀਮ:-ਵਡੀਆਂ ਆਂਦ੍ਰਾਂ ਛੋਟੀਆਂ ਆਂਦ੍ਰਾਂ ਤੋਂ ਸ਼ੁਰੂ ਹੋਕੇ ਮਕਾਅਦ ਯਾਨੀ ਗੁਦਾ ਵਿਚ ਆਕੇ ਖਤਮ ਹੁੰਦੀਆਂ ਹਨ, ਇਹ ਪੰਜ ਕੁ ਫੁਟ ਲੰਬੀਆਂ ਹੁੰਦੀਆਂ ਹਨ। ਇਨ੍ਹਾਂ ਦੇ ਤਿੰਨ ਹੀ ਹਿੱਸੇ ਹਨ:--

(੧) ਅੰਧੀ ਆਂਤ। (੨) ਖਮਦਾਰ ਆਂਤ ਅਤੇ (੩) ਸਿਧੀ ਆਂਤ।

ਅੰਧੀ ਆਂਤ-ਅੰਨ੍ਹੀ ਆਂਦ੍ਰ-ਵਡੀ ਆਂਦ੍ਰਾਂ ਦਾ ਇਹ ਹਿੱਸਾ ਕਰੀਬਨ ੨॥ ਇੰਚ ਲੰਬਾ ਹੈ ਅਤੇ ਦੂਸਰੇ ਸਾਰੇ ਹਿਸਿਆਂ ਨਾਲੋਂ ਜ਼ਿਆਦਾ ਚੋੜਾ ਹੁੰਦਾ ਹੈ। ਇਹ ਹਿਸਾ ਪੇਡੂ ਦੇ ਸੱਜੇ ਪਾਸੇ ਰਹਿੰਦਾ ਹੈ। ਇਸ ਦੇ ਹੇਠਾਂ ਅਤੇ ਪਿਛੇ ਦੀ ਸਤਹ ਉਤੇ ਇਕ ਲੰਬਾ ਤੇ ਬਰੀਕ ਜਿਹਾ ਗੰਡੋਏ (ਕੇਚੁਏ) ਦੀ ਤਰ੍ਹਾਂ ਦਾ ਹਿੱਸਾ ਹੁੰਦਾ ਹੈ। ਇਸ ਦੀ ਨਾਲੀ ਅੰਨ੍ਹੀ ਆਂਦਰ ਦੇ ਨਾਲ ਮਿਲੀ ਰਹਿੰਦੀ ਹੈ। ਪੇਚੀਦਾ ਆਂਦ੍ਰ, ਅੰਨ੍ਹੀ ਆਂਦ੍ਰ ਅਤੇ ਖਮਦਾਰ ਆਂਦ੍ਰ ਜਿਥੇ ਮਿਲਦੀਆਂ ਹਨ ਉਥੇ ਇਕ ਕਵਾੜ ਹੁੰਦਾ ਹੈ। ਜਿਸ ਦੇ ਵਿਚ ਲੰਬਾ ਅਤੇ ਤੰਗ ਸੁਰਾਖ

ਹੁੰਦਾ ਹੈ ਇਹ ਕਵਾੜ ਵਡੀਆਂ ਆਂਦ੍ਰਾਂ ਤੋਂ ਗਿਜ਼ਾ ਅਤੇ ਹਵਾ ਛੋਟੀਆਂ ਆਂਦ੍ਰਾਂ ਵਿਚ ਵਾਪਸ ਜਾਣ ਨਹੀਂ ਦਿੰਦੀ।

## ਖਮਦਾਰ ਆਂਦ੍ਰ

ਪੇਡੂ ਦੀ ਸੱਜੀ ਤਰਫ ਅੰਨ੍ਹੀ ਆਂਦ੍ਰ ਤੋਂ ਸ਼ੁਰੂ ਹੋਕੇ ਪਹਿਲੇ ਉੱਤੇ ਨੂੰ ਜਾਂਦੀ ਹੈ ਅਤੇ ਜਿਗਰ ਦੇ ਹੇਠਾਂ ਪੁਜ ਕੇ ਖਮ ਖਾਂਦੀ ਹੈ। ਫਿਰ ਆੜੀ ਹੋਕੇ ਧੁੰਨੀ ਦੇ ਉਤੋਂ ਖਬੇ ਪਾਸੇ ਜਾਂਦੀ ਹੈ ਅਤੇ ਤਿਲੀ ਦੇ ਹੇਠਾਂ ਪਹੁੰਚਕੇ ਖਮ ਖਾਕੇ ਹੇਠਾਂ ਨੂੰ ਜਾਕੇ ਸਿਧੀ ਆਂਦ੍ਰ ਦੇ ਵਿਚ ਖਤਮ ਹੋ ਜਾਂਦੀ ਹੈ।

## ਸਿੱਧੀ ਆਂਦ੍ਰ

ਸਿੱਧੀ ਆਂਦ੍ਰ ਵਡੀਆਂ ਆਂਦ੍ਰਾਂ ਦਾ ਆਖਰੀ ਹਿੱਸਾ ਹੈ। ਜੋ ਖਮ ਦਾਰ ਆਂਦ੍ਰ ਦੇ ਅੰਗ੍ਰੇਜ਼ੀ ਹਰਫ ਐਸ S ਦੀ ਸ਼ਕਲ ਵਾਲੇ ਹਿੱਸੇ ਤੋਂ ਸ਼ੁਰੂ ਹੁੰਦੀ ਹੈ ਤੇ ਸੁਰਾਖ ਮਕਾਅਦ ਵਿਚ ਜਾਕੇ ਖਤਮ ਹੋ ਜਾਂਦੀ ਹੈ।

## ਕਲੋਮ-ਕੌਡੀ

ਕਵੀ ਰਾਜ-ਸੱਜੇ ਪਾਸੇ, ਯਕ੍ਰਿਤ-ਜਿਗਰ ਦੇ ਪਾਸ ਕਲੋਮ ਯਾ ਤਿਲ ਹੈ। ਇਹ ਤਿਲ ਖੂਨ ਦੀ ਤਲਛਟ ਤੋਂ ਬਣਿਆ ਹੋਇਆ ਹੈ। ਇਹ ਪਾਣੀ ਵਗਾਊ ਨਾੜੀਆਂ ਦਾ ਮੂਲ ਹੈ। ਇਥੋਂ ਹੀ ਪਿਆਸ ਲਗਦੀ ਹੈ।

## ਪਿੱਤਾ-ਮੁਰਾਰਾ

ਪਿੱਤਾ ਇਕ ਨਾਸਪਾਤੀ-ਨਾਖ ਦੀ ਸ਼ਕਲ ਦਾ ਗੋਲ ਥੈਲੀ ਨੁਮਾ ਅੰਗ ਹੈ, ਜੋ ਜਿਗਰ ਦੇ ਸੱਜੇ ਪਾਸੇ ਹੇਠਾਂ

ਨੂੰ ਅਸਲੋਂ ਨਾਲ ਕਰਕੇ ਮਿਲਿਆ ਹੋਇਆ ਹੈ। ਇਹ ਥੈਲੀ ੨ ਇੰਚ ਲੰਬੀ ਅਤੇ ਇਕ ਇੰਚ ਚੌੜੀ ਹੁੰਦੀ ਹੈ। ਇਸ ਦੇ ਵਿਚ ਅੱਧੀ ਛਟਾਂਕ ਸਫ਼ਰਾ-ਪਿੱਤ ਰਹਿ ਸਕਦਾ ਹੈ। ਇਸ ਵਿਚ ਦੋ ਨਾਲੀਆਂ ਹਨ, ਇਕ ਦਾ ਜਿਗਰ ਨਾਲ ਸੰਬੰਧ ਹੈ ਅਤੇ ਜਿਗਰ ਵਿਚ ਸਫਰਾ ਲਿਆਉਂਦੀ ਹੈ। ਦੂਸਰੀ ਪਿੱਤੇ ਵਿਚੋਂ ਨਿਕਲ ਕੇ ਬਾਰਾਂ ਉਂਗਲੀ ਅੰਦਰ ਵਿਚ ਜਾਂਦੀ ਹੈ।

## ਪਲੀਹਾ—ਲਿਫ

ਕਵੀ ਰਾਜ:—ਪਲੀਹਾ ਦਿਲ ਦੇ ਖੱਬੇ ਪਾਸੇ ਹੈ, ਇਹ ਖ਼ੂਨ ਵਗਾਊ-ਨਾੜੀਆਂ ਦੀ ਜੜ੍ਹ ਹੈ ਅਤੇ ਖ਼ੂਨ ਤੋਂ ਹੀ ਪੈਦਾ ਹੋਇਆ ਹੈ।

## ਤਿਲੀ

ਹਕੀਮ:—ਤਿਲੀ ਦੀ ਸ਼ਕਲ ਆਂਡੇ ਵਾਂਗ ਚਪਿਥਲੀ ਹੈ ਤੇ ਰੰਗ ਇਸ ਦਾ ਸ਼ਾਹੀ ਮਾਇਲ ਲਾਲ ਹੁੰਦਾ ਹੈ। ਇਹ ਨਰਮ ਤੇ ਬੜਾ ਨਾਜ਼ਕ ਅੰਗ ਹੈ। ਪੇਟ ਦੇ ਖੱਬੇ ਪਾਸੇ ਹੇਠਲੀਆਂ ਪਸਲੀਆਂ ਦੇ ਹੇਠਾਂ ਹੈ ਅਤੇ ਲੁਆਬਦਾਰ ਝਿੱਲੀ ਨਾਲ ਚੋਹਾਂ ਪਾਸਿਆਂ ਤੋਂ ਵਲੇਟੀ ਹੋਈ ਹੈ ਅਰ ਝਿੱਲੀ ਦਾ ਇਕ ਬੰਦ ਇਸ ਨੂੰ ਮੇਦੇ ਨਾਲ ਮਿਲਾਉਂਦਾ ਹੈ। ਠੀਕ ਹਾਲਤ ਵਿਚ ਪਸਲੀਆਂ ਦੇ ਹੇਠਾਂ ਮਲੂਮ ਨਹੀਂ ਹੁੰਦੀ, ਪਰ ਜਦ ਬੀਮਾਰੀ ਦੀ ਹਾਲਤ ਵਿਚ ਵਧ ਜਾਂਦੀ ਹੈ ਤਾਂ ਕਈ ਦਫ਼ਾ ਧੁੰਨੀ ਤੇ ਪੇਡੂ ਤਕ ਵੀ ਚਲੀ ਜਾਂਦੀ ਹੈ। ਤੰਦਰੁਸਤ ਨੌਜਵਾਨ ਆਦਮੀ ਦੀ ਤਿਲੀ ਦਾ ਵਜਨ ੨॥ ਯਾ ਤਿੰਨ ਛਟਾਂਕ ਹੁੰਦਾ ਹੈ। ਤਿਲੀ ਗਿਜ਼ਾ ਹਜ਼ਮ ਕਰਨ ਵਿਚ ਮਦਦ ਦੇਣ ਦੇ

ਇਲਾਵਾ ਖ਼ੂਨ ਦੇ ਸੁਫੈਦ ਦਾਣੇ ਬਣਾਉਂਦੀ ਹੈ ਅਤੇ ਉਹਨਾਂ ਨੂੰ ਸੁਰਖ ਕਰਨ ਵਿਚ ਮਦਦ ਦਿੰਦੀ ਹੈ। ਖ਼ੂਨ ਦੀ ਕਾਲਖ, ਤਲਛਟ ਅਤੇ ਹੋਰ ਵਾਧੂ ਚੀਜ਼ਾਂ ਨੂੰ ਜਜ਼ਬ ਕਰ ਲੈਂਦੀ ਹੈ। ਹਕੀਮ ਜਾਲੀ ਨੂਸ ਦਾ ਕੌਲ ਹੈ ਕਿ ਜਿਸ ਆਦਮੀ ਦੀ ਤਿਲੀ ਛੋਟੀ ਹੁੰਦੀ ਹੈ, ਉਸ ਦਾ ਜਿਸਮ ਚੁਸਤ ਅਰ ਤਾਕਤਵਰ ਰਹਿੰਦਾ ਹੈ। ਪਰ ਜਿਸ ਦੀ ਤਿਲੀ ਵੱਡੀ ਹੁੰਦੀ ਹੈ ਉਸ ਦਾ ਜਿਸਮ ਕਮਜ਼ੋਰ ਅਤੇ ਸੁਸਤ ਰਹਿੰਦਾ ਹੈ। ਤਿਲੀ ਦਾ ਵਧ ਜਾਣਾ ਯਾ ਸੁੰਗੜ ਜਾਣਾ, ਦੋਵੇਂ ਹੀ ਰੋਗ ਦਾ ਕਾਰਣ ਹਨ। ਇਸ ਦੇ ਖ਼੍ਰਾਬ ਹੋਣ ਨਾਲ ਪੀਲੀਆ ਤੇ ਤਾਪ ਆਦਿਕ ਰੋਗ ਹੋ ਜਾਂਦੇ ਹਨ। ਹਰ ਰੋਗ ਦੇ ਵਿਚ ਇਸ ਦਾ ਵੀ ਖਿਆਲ ਕਰਨਾ ਜ਼ਰੂਰੀ ਹੈ

## ਯਕ੍ਰਿਤ

ਕਵਿਰਾਜ:—ਹਿਰਦੇ ਦੇ ਸੱਜੇ ਪਾਸੇ ਯਕ੍ਰਿਤ ਹੈ, ਇਸ ਨੂੰ ਕਲੇਜਾ ਵੀ ਕਹਿੰਦੇ ਹਨ। ਇਹ ਰੰਜਕ ਪਿਤ ਅਤੇ ਖ਼ੂਨ ਦਾ ਘਰ ਹੈ ਭਾਵ ਇਸ ਵਿਚ ਖ਼ੂਨ ਅਤੇ ਖ਼ੂਨ ਨੂੰ ਰੰਗਣ ਵਾਲਾ ਪਿੱਤ ਰਹਿੰਦਾ ਹੈ।

## ਜਿਗਰ

ਹਕੀਮ:—ਜਿਗਰ ਵੀ ਇਕ ਕਿਸਮ ਦਾ ਗਦੂਦ ਹੈ, ਜੋ ਜਿਸਮ ਇਨਸਾਨ ਦੇ ਦੂਸਰੇ ਕੁਲ ਗਦੂਦਾਂ ਦੀ ਨਿਸਬਤ ਵੱਡਾ ਹੁੰਦਾ ਹੈ। ਜਵਾਨਾਂ ਨਾਲੋਂ ਬੱਚਿਆਂ ਦਾ ਜਿਗਰ ਵਡਾ ਹੁੰਦਾ ਹੈ। ਉਸ ਦੀ ਰੰਗਤ ਸੁਰਖੀ ਮਾਇਲ ਤੇ ਭੂਰੀ ਹੁੰਦੀ ਹੈ। ਇਸ ਦਾ ਬਹੁਤ ਸਾਰਾ

ਹਿਸਾ ਸੱਜੀ ਤਰਫ ਹੇਠਲੀਆਂ ਪਸਲੀਆਂ ਦੇ ਹੇਠਾਂ ਮੇਦੇ ਦੇ ਉੱਤੇ ਜਿਹੇ ਹੁੰਦਾ ਹੈ। ਪਰ ਇਸ ਦੇ ਖੱਬੇ ਲੋਥੜੇ (ਟੁਕੜੇ) ਦਾ ਥੋੜਾ ਜਿਹਾ ਹਿੱਸਾ ਖਬੇ ਪਾਸੇ ਦੀਆਂ ਹੇਠਲੀਆਂ ਪਸਲੀਆਂ ਦੇ ਹੇਠਾਂ ਵੀ ਰਹਿੰਦਾ ਹੈ। ਜਵਾਨੀ ਦੇ ਸਮਯ ਤੰਦੁਰਸਤੀ ਦੀ ਹਾਲਤ ਵਿਚ ਜਿਗਰ ਦਾ ਤੋਲ ਡੇਢ ਯਾ ਦੋ ਸੇਰ ਅੰਗ੍ਰੇਜ਼ੀ ਹੁੰਦਾ ਹੈ ਅਥਵਾ ਸਾਰੇ ਜਿਸਮ ਦੇ ਵਜਨ ਦਾ ਚਾਲੀਵਾਂ ਹਿਸਾ ਹੁੰਦਾ ਹੈ। ਮੇਦੇ ਦੀ ਹੇਠਲੀ ਸਤਹਭਾਗ ਦੇ ਹੇਠਾਂ ਮੇਦਾ, ਬਾਰ੍ਹਾਂ ਉਂਗਲੀ ਆਂਦ੍ਰ ਅਤੇ ਸੱਜਾ ਗੁਰਦਾ ਵਗੈਰਾ ਹੁੰਦੇ ਹਨ। ਹੇਠਲੇ ਪਾਸਿਓਂ ਇਕ ਲੰਮੀ ਦਰਜ ਨੇ ਜਿਗਰ ਨੂੰ ਦੋ ਹਿਸਿਆਂ ਵਿਚ ਵੰਡ ਦਿੱਤਾ ਹੋਇਆ ਹੈ। ਸੱਜਾ ਹਿੱਸਾ ਖੱਬੇ ਨਾਲੋਂ ਬਹੁਤ ਵੱਡਾ ਹੈ ਅਤੇ ਪੇਟ ਦੇ ਉਤਲੇ ਪਾਸੇ ਸੱਜੀ ਤਰਫ ਦੀ ਸਾਰੀ ਜਗਾ ਵਿਚ ਰਹਿੰਦਾ ਹੈ। ਖੱਬਾ ਹਿਸਾ ਛੋਟਾ ਹੁੰਦਾ ਹੈ ਅਤੇ ਮੇਦੇ ਦੇ ਬਿਲਕੁਲ ਉਤੇ ਹੁੰਦਾ ਹੈ। ਕਦੀ ਕਦੀ ਇਸ ਹਿੱਸੇ ਦਾ ਕਿਨਾਰਾ ਤਿਲੀ ਨਾਲ ਜਾ ਮਿਲਦਾ ਹੈ।

ਜਿਗਰ ਦੀ ਹੇਠਲੀ ਡੂੰਘੀ ਸਤਹ ਜੋ ਗਿਜਾ ਦੇ ਜਜ਼ਬ ਕਰਨ ਦਾ ਰਸਤਾ ਹੈ ਯਾਨੀ ਜੋ ਗਿਜ਼ਾ ਦੇ ਜਜ਼ਬ ਕਰਨ ਵਾਲੀ ਨਾਲੀ ਹੈ, ਉਸ ਦੀਆਂ ਦੋ ਸ਼ਾਖਾਂ ਹੋਕੇ ਇਕ ਜਿਗਰ ਦੇ ਅੰਦਰ ਸ਼ਾਖ ਦਰ ਸ਼ਾਖ ਹੋ ਜਾਂਦੀ ਹੈ, ਜਿਨ੍ਹਾਂ ਵਿਚ ਗਿਜਾ ਪਕਦੀ ਹੈ। ਇਕ ਸ਼ਾਖ ਜਿਗਰ ਤੋਂ ਬਾਹਰ ਹੋਰ ਹੋਰ ਆਂਦਰਾਂ ਵਿਚ ਜਾਕੇ ਸ਼ਾਖ ਦਰ ਸ਼ਾਖ ਹੋ ਜਾਂਦੀ ਹੈ। ਜਿਹਨਾਂ ਦੇ ਰਸਤੇ ਮੇਦਾ ਅਤੇ ਆਂਦਰਾਂ ਤੋਂ ਕੇਲੂਸ-ਗਿਜਾ ਦਾ ਪਹਿਲਾ ਪਕਾਵਦਾ ਸਾਫ ਹਿੱਸਾ ਧੀਰੇ ਧੀਰੇ ਜਜ਼ਬ ਹੋ ਕੇ ਜਿਗਰ

ਵਿਚ ਪਹੁੰਚਦਾ ਹੈ। ਜਿਸ ਤਰ੍ਹਾਂ ਅਸਫੰਜ ਪਾਣੀ ਨੂੰ ਜਜ਼ਬ ਕਰ ਲੈਂਦਾ ਹੈ ਉਸੇ ਤਰ੍ਹਾਂ ਮੇਦੇ ਤੋਂ 'ਕੇਲੂਸ' ਛੋਟੀ ਛੋਟੀ, ਸਖਤ ਤੇ ਬਰੀਕ ਰਗਾਂ-ਨਾੜੀਆਂ ਦੇ ਰਸਤੇ ਜਜ਼ਬ ਹੋਕੇ ਜਿਗਰ ਵਿਚ ਪਹੁੰਚਦਾ ਹੈ।

ਜਿਗਰ ਦੇ ਉਤਲੇ ਉਭਰੇ ਹੋਇ ਹਿੱਸੇ ਵਲੋਂ ਜੋ ਰਸਤਾ ਹੈ, ਜਿਸ ਦੇ ਜਰੀਏ ਕੇਮੂਸ-ਖਿਲਤਾਂ ਅਰਬੀਆ-ਖੂਨ ਦੇ ਨਾਲ ਮਿਲ ਕੇ ਜਿਸਮ ਨੂੰ ਪਾਲਣ ਵਾਸਤੇ ਜਾਂਦੀਆਂ ਹਨ, ਉਸ ਨੂੰ ਅਜੋਫ ਕਹਿੰਦੇ ਹਨ। ਅਜੋਫ ਦਾ ਇਕ ਹਿੱਸਾ ਜਿਗਰ ਦੇ ਅੰਦ੍ਰ ਸ਼ਾਖ ਦਰ ਸ਼ਾਖ ਹੋ ਜਾਂਦਾ ਹੈ ਅਤੇ ਦੂਸਰਾ ਹਿੱਸਾ ਬਾਹਰ ਆਕੇ ਦੋ ਸ਼ਾਖਾਂ ਬਣ ਜਾਂਦਾ ਹੈ। ਜਿਨ੍ਹਾਂ ਵਿਚੋਂ ਇਕ ਉਤੇ ਚੜ੍ਹਨ ਵਾਲੀ ਸੁਰਖ ਜੋ ਉਤਲੇ ਹਿੱਸੇ ਵਾਸਤੇ ਗਿਜ਼ਾ ਯਾਨੀ ਖੂਨ ਲੈ ਜਾਂਦੀ ਹੈ, ਉਹ ਉਤੇ ਚੜ ਕੇ ਸ਼ਾਖ ਦਰ ਸ਼ਾਖ ਹੋ ਜਾਂਦੀ ਹੈ।

ਦੂਸਰੀ ਸ਼ਾਖ ਜਿਹੜੀ ਜਿਸਮ ਦੇ ਹੇਠਲੇ ਹਿਸੇ ਲਈ ਗਿਜ਼ਾ ਲੈ ਜਾਂਦੀ ਹੈ। ਉਹ ਵੀ ਸ਼ਾਖ ਦਰ **ਸ਼ਾਖ** ਹੋ ਜਾਂਦੀ ਹੈ। ਓਹ ਦੋਵੇਂ ਰਸਤੇ ਯਾ ਨਾਲੀਆਂ ਜੇਹੜੀਆਂ ਖੂਨ ਵਿਚੋਂ ਰਤੂਬਤ-ਇਕ ਕਿਸਮ ਦਾ ਪਾਣੀ-ਨੂੰ ਅਤੇ ਗੁਰ-ਦਿਆਂ ਦੀ ਗਿਜ਼ਾ ਨੂੰ ਲੈ ਕੇ ਦੋਹਾਂ ਗੁਰਦਿਆਂ ਤਕ ਪਹੁੰਚ ਦੀਆਂ ਹਨ। ਇਹ ਉਭਰੇ ਹੋਇ ਜਿਗਰ ਤੋਂ ਹੀ ਪੈਦਾ ਹੁੰਦੀਆਂ ਹਨ।

ਜਿਗਰ ਦੀ ਡੂੰਘੀ ਸਤਹ ਤੋਂ ਇਕ ਰਸਤਾ ਪਿੱਤੇ ਤਕ ਪਹੁੰਚਦਾ ਹੈ ਜਿਸ ਦੇ ਥਾਣੀ ਸਫਰਾ-ਪਿੱਤ ਪਿੱਤੇ ਵਿਚ ਜਾਂਦਾ ਹੈ ਅਤੇ ਇਕ ਰਸਤਾ ਤਿਲੀ ਵਿਚ ਜਾਂਦਾ ਹੈ ਜਿਸ ਥਾਣੀ

ਖ਼ੂਨ ਦੀ ਤਲ ਛਟ-ਸੋਦਾ-ਤਿਲੀ ਵਿਚ ਜਾਂਦਾ ਹੈ।

ਪਰ ਜਦ ਹਜ਼ਮ ਦਾ ਵੇਲਾ ਹੁੰਦਾ ਹੈ ਤਾਂ ਸਫਰਾ ਬਾਰਾਂ ਉਂਗਲੀ ਨਾੜੀ ਵਿਚ ਜਾਂਦਾ ਹੈ ਨਹੀਂ ਤਾਂ ਪਿੱਤੇ ਵਿਚ ਜਾਕੇ ਜਮਾ ਹੁੰਦਾ ਰਹਿੰਦਾ ਹੈ।

## ਗੁਰਦੇ (ਗ੍ਰਿਕ)

ਗੁਰਦੇ ਗਿਣਤੀ ਵਿਚ ਦੋ ਹਨ ਇਕ ਸਜੇ ਪਾਸੇ ਅਤੇ ਇਕ ਖਬੇ। ਹਰ ਇਕ ਗੁਰਦਾ ਯਾਰ੍ਹਵੀਂ ਪਸਲੀ ਦੇ ਹੇਠਾਂ ਪੇਠ ਦੇ ਪਿਛਲੇ ਪਾਸੇ ਕਮਰ ਦੀ ਥਾਂ ਤੇ ਹੁੰਦਾ ਹੈ। ਸੱਜਾ ਗੁਰਦਾ ਜਿਗਰ ਦੇ ਕਾਰਨ ਖਬੇ ਗੁਰਦੇ ਨਾਲੋਂ ਕੁਝ ਨੀਵਾਂ ਹੁੰਦਾ ਹੈ। ਜਵਾਨੀ ਦੀ ਤੰਦਰੁਸਤੀ ਦੀ ਹਾਲਤ ਵਿਚ ਹਰ ਇਕ ਗੁਰਦਾ ਚਾਰ ਇੰਚ ਲੰਬਾ ਦੋ ਇੰਚ ਚੋੜਾ ਅਤੇ ਦੋ ਤੋਂ ੩ ਛਟਾਂਕ ਵਜ਼ਨੀ ਹੁੰਦਾ ਹੈ।

ਜਨਾਨੀਆਂ ਦੇ ਗੁਰਦੇ ਮਰਦਾਂ ਦੇ ਗੁਰਦਿਆਂ ਨਾਲੋਂ ਅੱਧੀ ਛਟਾਂਕ ਘਟ ਹੁੰਦੇ ਹਨ। ਗੁਰਦੇ ਦਾ ਉਤਲਾ ਸਿਰਾ ਮੋਟਾ ਅਤੇ ਗੋਲ ਹੁੰਦਾ ਹੈ। ਜਿਸ ਉਤੇ ਗੁਰਦੇ ਦੀ ਟੋਪੀ ਲੱਗੀ ਰਹਿੰਦੀ ਹੈ।

ਹੇਠਲਾ ਸਿਰਾ ਪਤਲਾ ਅਤੇ ਛੋਟਾ ਹੁੰਦਾ ਹੈ। ਗੁਰਦਿਆਂ ਵਿਚ ਖ਼ੂਨ ਤੋਂ ਪੇਸ਼ਾਬ ਪੈਦਾ ਹੁੰਦਾ ਹੈ ਤੇ ਗੁਰਦਿਆਂ ਦੀਆਂ ਨਾਲੀਆਂ ਦੇ ਰਸਤੇ ਮਸਾਨੇ ਵਿਚ ਜਾ ਕੇ ਜਮ੍ਹਾ ਹੁੰਦਾ ਰਹਿੰਦਾ ਹੈ। ਜਿਥੋਂ ਫਿਰ ਪੇਸ਼ਾਬ ਦੀ ਨਾਲੀ ਰਸਤੇ ਬਾਹਰ ਖਾਰਜ ਹੋ ਜਾਂਦਾ ਹੈ।

## ਪੇੜੂ—ਪੇਡੂ

ਪੇੜੂ ਇਕ ਹੱਡੀ ਦਾ ਖੋਲ ਹੈ। ਦਰਅਸਲ ਇਹ ਪੇਟ ਦਾ ਹੇਠਲਾ ਹਿੱਸਾ ਹੈ। ਇਸ ਖੋਲ ਵਿਚ ਮਸਾਨਾ, ਸਿੱਧੀ ਆਂਦ੍ਰ ਅਤੇ ਮਰਦ ਔਰਤ ਦੇ ਗੁਪਤ ਅੰਗ ਹੁੰਦੇ ਹਨ।

## ਮਸਾਨਾ

ਹਕੀਮ—ਕਵੀਰਾਜ ਜੀ ਨੇ ਜਿਸ ਮੂਤ੍ਰਾਸ਼ਯ ਯਾ ਮੂਤ੍ਰ ਥੈਲੀ ਦਾ ਜ਼ਿਕਰ ਸੱਤਾਂ ਆਸ਼ਯਾਂ ਵਿਚ ਕੀਤਾ ਹੈ ਉਸ ਨੂੰ ਯੂਨਾਨੀ ਹਕੀਮ ਮਸਾਨਾ ਆਖਦੇ ਹਨ। ਇਹ ਪੇਸ਼ਾਬ ਦੀ ਥੈਲੀ ਹੈ, ਇਸ ਵਿਚ ਪੇਸ਼ਾਬ ਰਹਿੰਦਾ ਹੈ ਅਤੇ ਇਸ ਥੈਲੀ ਦੀ ਥਾਂ ਪੇੜੂ ਦੇ ਖੋਲ ਹੇਠਾਂ ਉਸ ਦੇ ਬਿਲਕੁਲ ਸਾਹਮਣੇ ਹੈ। ਯਾਨੀ ਉਸ ਦੇ ਵਿਚਕਾਰ ਹੈ। ਇਸ ਦੇ ਸਾਹਮਣੇ ਆਦਮੀਆਂ ਦੀ ਤਾਂ 'ਸਿੱਧੀ-ਆਂਦ੍ਰ' ਹੁੰਦੀ ਹੈ ਪਰ ਔਰਤਾਂ ਦਾ ਰਹਮ ਅਤੇ ਗੁਪਤ ਅੰਗ ਹੁੰਦਾ ਹੈ। ਬਚਪਨ ਵਿਚ ਮਸਾਨੇ ਦੀ ਸ਼ਕਲ ਗਾਉਦੁਮ ਯਾ ਗਾਜਰ ਦੀ ਤਰ੍ਹਾਂ ਹੁੰਦੀ ਹੈ ਅਤੇ ਉਹ ਪੇਟ ਵਿਚ ਨਾਭੀ ਤੋਂ ਜਰਾ ਹੇਠਾਂ ਰਹਿੰਦਾ ਹੈ। ਜਵਾਨੀ ਵਿਚ ਮਸਾਨਾ ਖ਼ਾਲੀ ਹੋਣ ਦੀ ਹਾਲਤ ਵਿਚ ਛੋਟਾ ਮੋਟਾ ਤ੍ਰਿਕੋਣ ਜਿਹੀ ਸ਼ਕਲ ਦਾ ਹੁੰਦਾ ਹੈ ਅਤੇ ਪੇੜੂ ਦੇ ਖੋਲ ਵਿਚ ਰਹਿੰਦਾ ਹੈ। ਜਦੋਂ ਕੁਝ ਪੁਰ ਹੋ ਜਾਵੇ ਤਾਂ ਗੋਲ ਅਰ ਜਦ ਬਹੁਤ ਪੁਰ ਹੋ ਜਾਵੇ ਤਾਂ ਆਂਡੇ ਦੀ ਸ਼ਕਲ ਦਾ ਹੋ ਜਾਂਦਾ ਹੈ ਅਰ ਪੇਡੂ ਤੋਂ ਉਤੇ ਨਾਭੀ ਤਕ ਚਲਾ ਜਾਂਦਾ ਹੈ। ਵਿਚਲੇ ਦਰਜੇ ਤੇ ਪੁਰ ਹੋਣ ਦੀ ਹਾਲਤ ਵਿਚ ਮਸਾਨਾ ਪੰਜ ਇੰਚ ਲੰਮਾ ਅਤੇ ਤਿੰਨ ਇੰਚ ਚੌੜਾ ਹੁੰਦਾ ਹੈ ਅਰ ਇਸ ਦੇ ਵਿਚ

੧੦ ਛਟਾਂਕ ਪੇਸ਼ਾਬ ਜਮ੍ਹਾ ਹੁੰਦਾ ਹੈ। ਮਸਾਨੇ ਨੂੰ ਪੰਜ ਬੰਦ ਲਗੇ ਹੋਏ ਹਨ, ਜਿਨ੍ਹਾਂ ਦੇ ਨਾਲ ਉਹ ਆਪਣੀ ਜਗ੍ਹਾ ਤੇ ਕਾਇਮ ਰਹਿੰਦਾ ਹੈ। ਮਸਾਨੇ ਵਿਚ ਤਿੰਨ ਸੁਰਾਖ ਹੁੰਦੇ ਹਨ। ਦੋ ਤਾਂ ਦੋਹਾਂ ਗੁਰਦਿਆਂ ਦੀਆਂ ਨਾਲੀਆਂ ਦੇ ਅਤੇ ਇਕ ਪੇਸ਼ਾਬ ਨਾਲੀ ਨਾਲ ਮਿਲਦਾ ਹੈ, ਜਿਸ ਦੇ ਰਸਤੇ ਮਸਾਨੇ ਵਿਚੋਂ ਪੇਸ਼ਾਬ ਖਾਰਜ ਹੁੰਦਾ ਹੈ। ਮਸਾਨੇ ਦੀ ਗਰਦਨ ਉੱਤੇ, ਜੋ ਕਿ ਇਕ ਤੰਗ ਹਿੱਸਾ ਹੁੰਦਾ ਹੈ ਤੇ ਜਿਸ ਤੋਂ ਪੇਸ਼ਾਬ ਦੀ ਨਾਲੀ ਸ਼ੁਰੂ ਹੁੰਦੀ ਹੈ, ਇਕ ਗੋਲ ਜਿਹੀ ਮਛਲੀ ਯਾਨੀ ਮਾਸ ਪੇਸ਼ੀ ਲੱਗੀ ਹੋਈ ਹੁੰਦੀ ਹੈ। ਅਮੂਮਨ ਉਹ ਸੁਕੜੀ ਹੁੰਦੀ ਹੈ ਤੇ ਪੇਸ਼ਾਬ ਨੂੰ ਮਸਾਨੇ ਵਿਚੋਂ ਹਰ ਵੇਲੇ ਖਾਰਜ ਨਹੀਂ ਹੋਣ ਦਿੰਦੀ ਪਰ ਜਦੋਂ ਮਸਾਨਾਂ ਪੇਸ਼ਾਬ ਨਾਲ ਪੁਰ ਹੋ ਜਾਂਦਾ ਹੈ ਅਰ ਪੇਸ਼ਾਬ ਕਰਨ ਦੀ ਜ਼ਰੂਰਤ ਭਾਸਦੀ ਹੈ ਤਾਂ ਇਹ ਮਛਲੀ ਢਿੱਲੀ ਹੋ ਜਾਂਦੀ ਹੈ ਅਤੇ ਮਸਾਨੇ ਦੀਆਂ ਦਿਵਾਰਾਂ ਵੀ ਸੁਕੜਨ ਲੱਗ ਜਾਂਦੀਆਂ ਹਨ। ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਪੇਸ਼ਾਬ ਖਾਰਜ ਹੋ ਜਾਂਦਾ ਹੈ। ਗੁਰਦਿਆਂ ਵਿਚ ਪੇਸ਼ਾਬ ਲਗਾਤਾਰ ਪੈਦਾ ਹੁੰਦਾ ਰਹਿੰਦਾ ਹੈ ਅਤੇ ਗੁਰਦਿਆਂ ਦੀਆਂ ਨਾਲੀਆਂ ਦੇ ਰਸਤੇ ਤੁਬਕਾ ਤੁਬਕਾ ਟਪਕਦਾ ਰਹਿੰਦਾ ਹੈ। ਇਸ ਤਰ੍ਹਾਂ ਮਸਾਨੇ ਵਿਚ ਪੇਸ਼ਾਬ ਜਮਾਂ ਰਹਿੰਦਾ ਹੈ ਅਤੇ ਲੋੜ ਵੇਲੇ ਖਾਰਜ ਹੋ ਜਾਂਦਾ ਹੈ। ਗੁਰਦਿਆਂ ਦੀਆਂ ਨਾਲੀਆਂ ਰਸਤੇ ਪੇਸ਼ਾਬ ਮਸਾਨੇ ਵਿਚ ਆ ਤਾਂ ਜਾਂਦਾ ਹੈ ਪਰ ਵਾਪਸ ਨਹੀਂ ਜਾ ਸਕਦਾ ਕਿਉਂਕਿ ਲੁਆਬ ਦਾਰ ਝਿੱਲੀ ਉਥੇ ਕਵਾੜ ਦਾ ਕੰਮ ਕਰਦੀ ਹੈ।

## ਬ੍ਰਿਖਣ

ਬ੍ਰਿਖਣ ਮਾਸ, ਕਫ ਅਤੇ ਮੇਦ ਦੇ ਸਤ ਤੋਂ ਪੈਦਾ ਹੋਏ ਹਨ, ਗਿਣਤੀ ਵਿਚ ਦੋ ਹਨ। ਅਰ ਵੀਰਜ ਵਗਾਊ-ਨਾੜੀਆਂ ਦਾ ਆਸਰਾ ਹਨ ਅਰ ਬਲ ਦੇਣ ਵਾਲੇ ਹਨ। ਇਨ੍ਹਾਂ ਨੂੰ ਆਂਡ ਵੀ ਕਿਹਾ ਜਾਂਦਾ ਹੈ।

## ਖੁਸੀਏ

ਹਕੀਮ:-ਬ੍ਰਿਖਣਾਂ ਨੂੰ ਹੀ ਤਿੱਬੀ ਹਕੀਮ ਖੁਸੀਏ ਕਹਿੰਦੇ ਹਨ, ਇਹ ਮਣੀ ਨੂੰ ਪੈਦਾ ਕਰਨ ਵਾਲੇ ਆਂਡੇ ਦੀ ਸ਼ਕਲ ਦੇ ਸਫੈਦ ਦੋ ਗਦੂਦ ਹਨ, ਜਿਹੜੇ ਕਿ ਇਕ ਕਿਸਮ ਦੀ ਡੋਰੀ ਦੇ ਜਰੀਏ ਫੋਤੇ ਦੀ ਥੈਲੀ ਵਿਚ ਲਟਕੇ ਰਹਿੰਦੇ ਹਨ। ਜਨੀਨ-ਗਰਭ ਵਿਚ ਰਹਿਣ ਵਾਲਾ ਬੱਚਾ-ਵਿਚ ਇਹ ਗਦੂਦ ਪੇਟ ਦੇ ਅੰਦਰ ਆਬਦਾਰ ਝਿੱਲੀ ਦੇ ਪਿਛੇ ਤੇ ਗੁਰਦਿਆਂ ਦੇ ਹੇਠਾਂ ਰਹਿੰਦੇ ਹਨ ਪਰ ਪੈਦਾਇਸ਼ ਤੋਂ ਡੇਢ ਯਾ ਦੋ ਮਹੀਨੇ ਪਹਿਲੇ ਇਹ ਪੇਡੂ ਦੇ ਅੰਦਰਲੇ ਪਾਸੇ ਦੀ ਨਾਲੀ ਦੇ ਰਾਹੀਂ ਫੋਤਿਆਂ ਵਿਚ ਆ ਜਾਂਦੇ ਹਨ। ਹਰ ਇਕ ਖੁਸੀਏ ਉਤੇ ਛੇ ਗਲਾਫ-ਪੜਦੇ ਹੁੰਦੇ ਹਨ ਅਤੇ ਹਰ ਇਕ ਖੁਸੀਆ ਡੇਢ ਇੰਚ ਲੰਬਾ ਇਕ ਇੰਚ ਚੌੜਾ ਅਤੇ ਸਵਾ ਇੰਚ ਮੋਟਾ ਹੁੰਦਾ ਹੈ ਲਗ ਪਗ ਅੱਧੀ ਛਟਾਂਕ ਭਾਰਾ ਹੁੰਦਾ ਹੈ। ਖੁਸੀਏ ਦੀ ਪਿਛਲੀ ਸਤਹ ਦੇ ਬਾਹਰਲੇ ਕਿਨਾਰੇ ਦੇ ਚਪਟੇ ਤੇ ਤੰਗ ਹਿੱਸੇ ਵਿਚ ਹੀ ਮਣੀ ਦਾ ਪਾਕ ਹੁੰਦਾ ਹੈ। ਯਾਨੀ ਇਥੋਂ ਹੀ ਮਣੀ ਬਣਦੀ ਹੈ। ਇਸ ਹਿੱਸੇ ਨੂੰ ਖੁਸੀਆ ਫੋਕਾਨੀ ਕਹਿੰਦੇ ਹਨ, ਹਰ ਇਕ ਖੁਸੀਏ ਦੀ ਬਨਾਵਟ ਵਿਚ ਲਗ ਪਗ ਚਾਰ ਸੋ ਗੋਲ

ਰੋਲ ਹਿੱਸੇ ਪਾਏ ਜਾਂਦੇ ਹਨ। ਇਸ ਹਰ ਇਕ ਹਿੱਸੇ ਵਿਚ ਮਣੀ ਦੀਆਂ ਬ੍ਰੀਕ ਨਾਲੀਆਂ ਦੇ ਹਿੱਸੇ ਹੁੰਦੇ ਹਨ ਇਹ ਨਾਲੀਆਂ ਹਰ ਇਕ ਗੋਲ ਹਿਸੇ ਦੀ ਚੋਟੀ ਤੇ ਪੁਜ ਕੇ ਆਪਸ ਵਿਚ ਮਿਲਦੀਆਂ ਹੋਈਆਂ ਪੰਦਰਾਂ ਵੀਹ ਨਾਲੀਆਂ ਬਣਾ ਦਿੰਦੀਆਂ ਹਨ ਜਿਹਨਾਂ ਦੇ ਰਸਤੇ ਮਣੀ ਖੁਸੀਆ ਫੋਕਾਨੀ ਵਿਚ ਜਾਕੇ ਪਕਦੀ ਹੈ।

## ਅੰਡ ਕੋਸ਼

ਜਿਸ ਥੈਲੀ ਵਿਚ ਬ੍ਰਿਖਨ-ਅੰਡ ਰਹਿੰਦੇ ਹਨ ਉਸ ਨੂੰ ਅੰਡ ਕੋਸ਼ ਕਿਹਾ ਜਾਂਦਾ ਹੈ।

## ਫੋਤਾ

ਹਕੀਮ-ਫੋਤਾ ਖੁਸੀਆਂ ਦੀ ਥੈਲੀ ਹੈ, ਜਿਹੜੀ ਕਿ ਇਕ ਵਿਚਕਾਰਲੇ ਪੜਦੇ ਅਤੇ ਇਕ ਉਭਰੇ ਹੋਇ ਖਤ ਦੇ ਨਾਲ ਦੋ ਹਿੱਸਿਆਂ ਵਿਚ ਵੰਡੀ ਹੋਈ ਹੈ, ਹਰ ਇਕ ਹਿਸੇ ਵਿਚ ਇਕ ਖੁਸੀਆ ਰਹਿੰਦਾ ਹੈ। ਫੋਤਿਆਂ ਦੀ ਚਮੜੀ ਸਾਉਲੀ, ਬ੍ਰੀਕ ਅਤੇ ਢਿੱਲੀ ਹੁੰਦੀ ਹੈ।

## ਮਣੀ ਦੀਆਂ ਨਾਲੀਆਂ

ਇਹ ਦੋ ਨਾਲੀਆਂ ਹੁੰਦੀਆਂ ਹਨ। ਇਕ ਸਜੀ ਅਤੇ ਇਕ ਖੱਬੇ ਪਾਸੇ। ਹਰ ਇਕ ਨਾਲੀ ਲਗ ਪਗ ਦੋ ਫੁਟ ਲੰਮੀ ਹੁੰਦੀ ਹੈ ਅਤੇ ਆਪਣੀ ਤਰਫ ਦੇ ਖੁਸੀਏ ਦੇ ਉਤਲੇ ਹਿਸੇ, ਜਿਸ ਨੂੰ ਖੁਸੀਆ ਫੋਕਾਨੀ ਕਹਿੰਦੇ ਹਨ ਤੋਂ ਸ਼ੁਰੂ ਹੋਕੇ ਖੁਸੀਏ ਦੀਆਂ ਨਾੜੀਆਂ ਨਾਲ ਉਸੇ ਹੀ ਗਲਾਫ ਵਿਚ ਵਲੇਟੀ ਹੋਈ ਉਤੇ ਨੂੰ ਜਾਂਦੀ ਹੈ ਅਤੇ ਪੇਟ ਦੇ ਪੇਡ ਵਾਲੇ

ਸੁਰਾਖ ਥਾਣੀ ਪੇਟ ਵਿਚ ਪਹੁੰਚ ਕੇ ਆਪਣੇ ਸਾਥ ਦੀਆਂ ਦੂਸਰੀਆਂ ਨਾੜੀਆਂ ਤੋਂ ਵਖਰੀ ਹੋਕੇ ਸਿਧੀ ਆਂਦ੍ਰ ਤੇ ਮਸਾਨੇ ਦੇ ਵਿਚਕਾਰੋਂ ਲੰਘਦੀ ਹੋਈ ਖਮ ਖਾ ਕੇ ਮਣੀ ਦੀ ਥੈਲੀ ਵਿਚ ਖਤਮ ਹੁੰਦੀ ਹੈ। ਖੁਸੀਆਂ ਵਿਚ ਮਣੀ ਪੈਦਾ ਹੋਕੇ ਇਨ੍ਹਾਂ ਹੀ ਨਾਲੀਆਂ ਥਾਣੀ ਮਣੀ ਦੀ ਥੈਲੀ ਵਿਚ ਜਾਕੇ ਜਮਾ ਹੁੰਦੀ ਹੈ।

## ਮਣੀ ਦੀਆਂ ਥੈਲੀਆਂ

ਗਾਜਰ ਦੀ ਸ਼ਕਲ ਦੀਆਂ ਦੋ ਖਾਨਿਆਂ ਵਾਲੀਆਂ ਝਿਲੀਦਾਰ ਮਣੀ ਦੀਆਂ ਥੈਲੀਆਂ ਹਨ, ਜਿਹੜੀਆਂ ਮਸਾਨੇ ਦੀ ਜੜ੍ਹ ਅਤੇ ਮਕਾਅਦ ਗੁਦਾ ਦੇ ਦਰਮਿਆਨ ਹੁੰਦੀਆਂ ਹਨ, ਉਹਨਾਂ ਵਿਚ ਮਣੀ ਰਹਿੰਦੀ ਹੈ। ਵੇਖਣ ਵਿਚ ਭਾਵੇਂ ਉਨ੍ਹਾਂ ਦੀ ਸ਼ਕਲ ਗਾਉਦੁਮ ਹੈ ਪਰ ਦਰਅਸਲ ਇਹ ਪੇਚੀਦਾ ਨਾਲੀਦਾਰ ਗਿਲਟੀਆਂ ਹਨ, ਜੋ ਇਕ ਮਜਬੂਤ ਰੇਸ਼ਾਦਾਰ ਝਿਲੀ ਵਿਚ ਲਪੇਟੀਆਂ ਹੋਈਆਂ ਹਨ।

ਪੇਚੀਦਾ ਹਾਲਤ ਵਿਚ ਹਰ ਇਕ ੨। ਇੰਚ ਲੰਬੀ, ਕਰੀਬ ਅੱਧੀ ਇੰਚ ਚੌੜੀ ਹੁੰਦੀ ਹੈ। ਪਰ ਅਣ-ਪੇਚੀਦਾ ਹੋਣ ਤੇ ਇਹ ਪੰਜ ਯਾ ਛੇ ਇੰਚ ਲੰਬੀ ਅਤੇ ਇਕ ਪਤਲੀ ਕਲਮ ਯਾ ਬਤਖ ਦੇ ਪਰ ਦੇ ਬ੍ਰਾਬਰ ਮਟੀ ਹੁੰਦੀ ਹੈ। ਇਸ ਦੀ ਉੱਤਲੀ ਸਤਹ ਖਾਨੇਦਾਰ ਝਿੱਲੀ ਦੇ ਜਰੀਏ ਮਸਾਨੇ ਦੇ ਨਾਲ ਖੂਬ ਚਿਮੜੀ ਹੋਈ ਹੁੰਦੀ ਹੈ। ਉਨ੍ਹਾਂ ਦੇ ਸਾਹਮਣੇ ਸਿਰੇ ਨੁਕੀਲੇ ਹੁੰਦੇ ਹਨ ਅਤੇ ਆਪੋ ਆਪਣੀ ਤਰਫ ਖੁਸੀਏ ਦੀ ਨਾਲੀ ਨਾਲ ਮਿਲ ਕੇ ਪਾਣੀ ਦੀ ਥੈਲੀ ਦੀ ਨਾਲੀ

ਬਣਾਉਂਦੇ ਹਨ, ਜਿਸ ਦੇ ਰਸਤੇ ਲੋੜ ਵੇਲੇ ਮਣੀ ਪੇਸ਼ਾਬ ਦੀ ਨਾਲੀ ਵਿਚੋਂ ਗਿਰਦੀ ਹੈ, ਅਤੇ ਖਾਰਜ ਹੁੰਦੀ ਹੈ ।

## ਮਣੀ

ਮਣੀ—ਇਕ ਸਫੈਦ ਕਿਸਮ ਦੀ ਗਾੜ੍ਹੀ ਪਤਲੀ ਰਤੂਬਤ ਹੈ । ਜਿਸ ਦੇ ਵਿਚ ਇਕ ਖਾਸ ਕਿਸਮ ਦੀ ਬੋ ਹੁੰਦੀ ਹੈ । ਇਸ ਦੇ ਤਿੰਨ ਜੁਜ ਹੁੰਦੇ ਹਨ । ਇਕ ਮਣੀ ਦਾ ਪਾਣੀ, ਜੋ ਆਂਡੇ ਦੀ ਸੁਫੈਦੀ ਦੀ ਤਰ੍ਹਾਂ ਸਾਫ ਲੇਸਦਾਰ ਹੁੰਦਾ ਹੈ, ਦੂਸਰਾ ਮਣੀ ਦੇ ਛੋਟੇ ਛੋਟੇ ਗੋਲ ਗੋਲ ਦਾਣੇ ਜਿਨ੍ਹਾਂ ਤੋਂ ਮਣੀ ਦੇ ਕੀੜੇ ਪੈਦਾ ਹੁੰਦੇ ਹਨ । ਤੀਸਰਾ ਮਣੀ ਦੇ ਕੀੜੇ ਹਨ, ਹਰ ਇਕ ਕੀੜੇ ਦਾ ਇਕ ਗੋਲ ਸਿਰ, ਇਕ ਵਿਚਲਾ ਧੜ ਅਤੇ ਇਕ ਦੁੰਮ ਹੁੰਦੀ ਹੈ । ਇਹ ਕੀੜੇ ਬਹੁਤ ਨਿੱਕੇ ਨਿੱਕੇ ਹੁੰਦੇ ਹਨ ।

## ਪੇਸ਼ਾਬ ਦੀ ਨਾਲੀ

ਪੇਸ਼ਾਬ ਦੀ ਨਾਲੀ ਮਸਾਨੇ ਦੀ ਗਰਦਨ ਤੋਂ ਸ਼ੁਰੂ ਹੋਕੇ ਇਕ ਬਾਹਰਲੇ ਸੁਰਾਖ ਵਿਚ ਖਤਮ ਹੁੰਦੀ ਹੈ । ਆਦਮੀਆਂ ਵਿਚ ਇਸ ਨਾਲੀ ਦੀ ਲੰਮਾਈ ਅੱਠ ਯਾ ਨੌਂ ਇੰਚ ਹੁੰਦੀ ਹੈ ਇਸ ਨਾਲੀ ਵਿਚ ਦੋ ਖਮ ਹੁੰਦੇ ਹਨ। ਪਰ ਔਰਤਾਂ ਵਿਚ ਇਸ ਨਾਲੀ ਦੀ ਲੰਮਾਈ ਸਿਰਫ ਡੇਢ ਇੰਚ ਹੁੰਦੀ ਹੈ ਅਤੇ ਇਸ ਵਿਚ ਕੋਈ ਖਮ ਨਹੀਂ ਹੁੰਦਾ । ਪਿਸ਼ਾਬ ਕਰਨ ਤੋਂ ਸਵਾ ਇਸ ਨਾਲੀ ਦੀਆਂ ਦਵਾਰਾਂ ਆਪਸ ਵਿਚ ਮਿਲੀਆਂ ਰਹਿੰਦੀਆਂ ਹਨ ।

## ਰਹਮ ਯਾ ਬੱਚੇ ਦਾਨੀ

ਰਹਮ, ਔਰਤਾਂ ਦਾ ਉਹ ਅੰਗ ਹੈ ਜਿਸ ਦੇ ਵਿਚ ਹਮਲ ਠਹਿਰਦਾ ਹੈ ਅਤੇ ਹਮਲ ਦੇ ਦਿਨਾਂ ਵਿਚ ਬੱਚਾ ਪ੍ਰਵਰਸ਼ ਪਾਉਂਦਾ ਹੈ। ਇਹ ਪੇਡੂ ਦੇ ਖੋਲ ਵਿਚ ਮਸਾਨੇ ਅਤੇ ਸਿੱਧੀ ਆਂਦ੍ਰ ਦੇ ਵਿਚਕਾਰ ਹੈ, ਇਹ ਲਗ ਪਗ ਅੱਠਾਂ ਬੰਦਾਂ ਨਾਲ ਆਪਣੀ ਜਗ੍ਹਾ ਤੇ ਕਾਇਮ ਹੈ। ਇਹ ੩ ਇੰਚ ਲੰਮਾਂ ਤੇ ੨ ਇੰਚ ਚੌੜਾ ਤੇ ਇਕ ਇੰਚ ਮੋਟਾ ਹੁੰਦਾ ਹੈ। ਲਗ ਪਗ ਅੱਧੀ ਤੋਂ ਪੌਣੀ ਛਟਾਂਕ ਤਕ ਵਜਨੀ ਹੁੰਦਾ ਹੈ। ਮਿਆਦ ਮੁਕਰਰਾ ਤੋਂ ਬਾਅਦ ਉਸ ਦੇ ਸੁਕੜਨ ਨਾਲ ਬੱਚਾ ਪੈਦਾ ਹੋ ਜਾਂਦਾ ਹੈ। ਰਹਮ ਦੀ ਹਾਲਤ ਉਮਰ ਦੇ ਭਿੰਨ ਭਿੰਨ ਹਿਸਿਆਂ ਤੇ ਭਿੰਨ ਭਿੰਨ ਹਾਲਤਾਂ ਵਿਚ ਵਖੋ ਵਖਰੀ ਹੁੰਦੀ ਹੈ। ਮਸਲਿਨ ਜਵਾਨੀ ਦੇ ਦਿਨਾਂ ਵਿਚ ਰਹਮ ਦੀ ਸ਼ਕਲ ਨਾਸ ਪਾਤੀ-ਨਾਖ ਦੇ ਸਮਾਨ ਹੁੰਦੀ ਹੈ।

ਹੈਜ਼ ਆਉਣ ਦੇ ਸਮਯ ਤੇ ਉਸ ਤੋਂ ਬਾਦ ਰਹਮ ਵਧ ਜਾਂਦਾ ਹੈ। ਹਮਲ ਦੇ ਦਿਨਾਂ ਵਿਚ ਰਹਮ ਦਾ ਮੂੰਹ ਬੰਦ ਹੋ ਜਾਂਦਾ ਹੈ ਅਰ ਰਹਮ ਵਧ ਕੇ ਨਾਭੀ ਤਕ ਚਲਾ ਜਾਂਦਾ ਹੈ। ਤੋਲ ਵਿਚ ਤਿੰਨ ਪਾ ਤੋਂ ਡੇਢ ਸੇਰ ਤਕ ਹੋ ਜਾਂਦਾ ਹੈ। ਹਮਲ ਦੀ ਖਲਾਸੀ ਤੋਂ ਬਾਦ ਧੀਰੇ ਧੀਰੇ ਸੁਕੜ ਜਾਂਦਾ ਹੈ ਤੇ ਵਜਨ ਛਟਾਂਕ ਯਾ ਡੇਢ ਛਟਾਂਕ ਰਹਿ ਜਾਂਦਾ ਹੈ। ਰਹਮ ਦੇ ਹੇਠਲੇ 'ਤੰਗ' ਤੇ ਗੋਲ ਹਿੱਸੇ ਨੂੰ 'ਗਰਦਨ ਰਹਮ' ਕਹਿੰਦੇ ਹਨ। ਗਰਦਨ ਰਹਮ ਦੇ ਹੇਠਲੇ ਹਿੱਸੇ ਪੁਰ ਇਕ ਆਡੀ ਜੇਹੀ ਦਰਾਰ ਹੁੰਦੀ ਹੈ, ਉਸ ਨੂੰ 'ਫਮ ਰਹਮ' ਕਹਿੰਦੇ

ਹਨ ਯਾਨੀ ਰਹਮ ਦਾ ਮੂੰਹ। ਇਹ ਜਵਾਨੀ ਵਿਚ ੨॥ ਇੰਚ ਹੁੰਦਾ ਹੈ, ਪਰ ਹਮਲ ਦੀ ਹਾਲਤ ਵਿਚ ੯ ਤੋਂ ਬਾਰਾਂ ਇੰਚ ਤਕ ਹੋ ਜਾਂਦਾ ਹੈ। ਔਰਤਾਂ ਨੂੰ ਹੈਜ ਦਾ ਖ਼ੂਨ ਵੀ ਰਹਮ ਵਿਚੋਂ ਹੀ ਆਇਆ ਕਰਦਾ ਹੈ। ਜਿਸ ਤਰ੍ਹਾਂ ਮਰਦਾਨਾ ਗੁਪਤ ਅੰਗ ਦੇ ਨੁਕਸ ਨਸਲ ਨੂੰ ਖ਼ਰਾਬ ਯਾ ਜ਼ਾਯਾ ਕਰ ਦਿੰਦੇ ਹਨ, ਉਸੇ ਤਰ੍ਹਾਂ ਰਹਮ ਅਤੇ ਰਹਮ ਦੇ ਖ਼ੁਸੀਏ ਆਦਿਕਾਂ ਦਾ ਨੁਕਸ ਵੀ ਨੁਕਸਾਨ ਵੰਦ ਹੁੰਦਾ ਹੈ। ਔਰਤ ਦੇ ਜਵਾਨ ਹੋਣ ਤੋਂ ਬਾਦ ਉਸ ਦਾ ਗੰਦਾ ਮੰਦਾ ਵਾਧੂ ਮਾਦਾ ਜਮਾ ਹੋਕੇ ਖ਼ੂਨ ਦੀ ਸੂਰਤ ਵਿਚ ਰਹਮ ਤੋਂ ਖਾਰਜ ਹੁੰਦਾ ਹੈ। ਰਹਮ ਆਂਦ੍ਰਾਂ ਦਾ ਹਮਸਾਯਾ ਹੈ ਇਸ ਲਈ ਆਂਦ੍ਰਾਂ ਤੇ ਇਸ ਦਾ ਕਾਫੀ ਸੰਬੰਧ ਹੈ। ਉਲਟੀ ਯਾ ਟਟੀਆਂ ਆਦਿਕ ਹੋਰ ਜਿਸਮੀ ਸਰਾਵ ਬਹੁਤ ਹੋਣ ਕਰਕੇ ਆਂਦ੍ਰਾਂ ਦੇ ਬਹੁਤ ਕਮਜ਼ੋਰ ਹੋ ਜਾਣ ਕਰਕੇ ਰਹਮ ਵੀ ਕਮਜ਼ੋਰ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਜੇਕਰ ਉਹਨਾਂ ਆਂਦ੍ਰਾਂ ਵਿਚ ਕਬਜ਼ੀ ਯਾ ਗੰਦੇ ਮੰਦੇ ਮਾਦੇ ਜਮਾਂ ਹੋ ਜਾਂਦੇ ਹਨ ਤਾਂ ਉਹਨਾਂ ਨਾਲ ਰਹਮ ਨੂੰ ਵੀ ਤਕਲੀਫ ਪਹੁੰਚਦੀ ਹੈ। ਇਸ ਲਈ ਹਾਮਲਾ ਔਰਤਾਂ ਨੂੰ ਵਿਰੇਚਨ ਦੇਣਾ ਯਾ ਉਹਨਾਂ ਦੀ ਕਬਜੀ ਦਾ ਖਿਆਲ ਨਾ ਕਰਨਾ, ਦੋਹੀਂ ਤਰਫੀ ਬਹੁਤ ਸਖਤ ਨੁਕਸਾਨ ਹੈ ਅਰ ਇਸ ਦਾ ਨਤੀਜਾ ਖਰਾਬ ਹੁੰਦਾ ਹੈ ਯਾਨੀ ਹਮਲ ਗਿਰ ਜਾਣ ਦਾ ਖਤਰਾ ਹੁੰਦਾ ਹੈ।

ਨੋਟ—ਇਥੇ ਬੇਹਤਰ ਇਹੋ ਹੈ ਕਿ ਅਰਕ ਸੌਂਫ ੧੨ ਤੋਲੇ ਨੂੰ ਨੀਮ ਗਰਮ ਕਰਕੇ ਉਸ ਵਿਚ ੪ ਤੋਲੇ ਗੁਲਕੰਦ ਹਲ ਕਰਕੇ ਖਿਲਾਇਆ ਜਾਏ, ਤਾਕਿ ਕੋਮਲ ਵਿਰੇਚ ਹੋਕੇ ਆਂਦ੍ਰਾਂ ਸਾਫ ਹੋ ਜਾਣ।

# ਰਹਮ ਦੇ ਖੁਸੀਏ

ਜਿਸ ਤਰ੍ਹਾਂ ਆਦਮੀਆਂ ਦੇ ਦੋ ਖੁਸੀਏ ਹੁੰਦੇ ਹਨ, ਉਸੇ ਤਰ੍ਹਾਂ ਔਰਤ ਵਿਚ ਵੀ ਰਹਮ ਦੇ ਦੋ ਖੁਸੀਏ ਹੁੰਦੇ ਹਨ। ਇਕ ਸੱਜੇ ਅਤੇ ਇਕ ਖੱਬੇ, ਇਹ ਗਦੂਦ ਵੀ ਚਿਟੇ ਰੰਗ ਦੇ ਹੁੰਦੇ ਹਨ। ਹਰ ਇਕ ਡੇਢ ਇੰਚ ਲੰਮਾ ਪੌਣੀ ਇੰਚ ਚੌੜਾ ਤਿਹਾਈ ਇੰਚ ਮੋਟਾ ਹੁੰਦਾ ਹੈ। ਹਰ ਇਕ ਵਿਚ ਸੈਂਕੜੇ ਬਲਕਿ ਹਜਾਰਾਂ ਹੀ ਰੇਤ ਵਰਗੇ ਬਹਤ ਨਿਕੇ ਨਿਕੇ ਕਿਣਕੇ ਹੁੰਦੇ ਹਨ। ਜੋ ਖੁਰਦ ਬੀਨ ਨਾਲ ਮਸਾਂ ਦਿਖਾਈ ਦਿੰਦੇ ਹਨ। ਪਕ ਕੇ ਨੰਬਰ ਵਾਰ ਰਹਮ ਦੇ ਖੁਸੀਆਂ ਵਿਚੋਂ ਖਾਰਜ ਹੁੰਦੇ ਹਨ। ਜਵਾਨੀ ਵਿਚ ਇਹ ਵਡੇ ਵਡੇ ਹੋ ਜਾਂਦੇ ਹਨ। ਹਰ ਇਕ ਖੁਸੀਏ ਵਿਚ ਬਗੈਰ ਖੁਰਦ ਬੀਨ ਦੇ ਇਹੋ ਜਿਹੇ ਤੀਹ ਚਾਲੀ ਬੁਲਬੁਲੇ ਦਿਖਾਈ ਦਿੰਦੇ ਹਨ। ਹਰ ਇਕ ਬੁਲਬੁਲੇ ਵਿਚ ਅੰਡੇ ਦੀ ਸੁਫੈਦੀ ਦੀ ਤਰ੍ਹਾਂ ਇਕ ਜਰਦ ਜੇਹੀ ਰਤੂਬਤ ਹੁੰਦੀ ਹੈ ਅਤੇ ਉਸ ਰਤੂਬਤ ਵਿਚ ਅੰਡੇ ਦੀ ਜਰਦੀ ਦੀ ਤਰ੍ਹਾਂ ਅੰਡੇ ਦ ਕੀਟਾਣੂ ਹੁੰਦੇ ਹਨ। ਇਸ ਤਰ੍ਹਾਂ ਦਾ ਅੰਡਾ ਜਦੋਂ ਬਾਹਰ ਨਿਕਲਣਾ ਹੋਵੇ ਤਾਂ ਖੁਸੀਆ ਜਰਾ ਕੁ ਫਟ ਜਾਂਦਾ ਹੈ ਕਿਉਂਕਿ ਇਸ ਵਿਚ ਕੋਈ ਨਾਲੀ ਯਾ ਮੂੰਹ ਨਹੀਂ ਹੁੰਦਾ ਅਰ ਅੰਡਾ ਬਾਹਰ ਨਿਕਲ ਆਉਂਦਾ ਹੈ। ਇਹੋ ਅੰਡਾ ਆਦਮੀ ਦੀ ਮਣੀ ਨਾਲ ਮਿਲ ਕੇ ਹਮਲ ਬਣਾਉਂਦਾ ਹੈ।

ਇਹ ਅੰਡੇ ਦੂਰਬੀਨ ਨਾਲ ਚੰਗੀ ਤਰ੍ਹਾਂ ਨਜਰ ਆਉਂਦੇ ਹਨ। ਆਦਮੀ ਦੀ ਪੈਦਾਇਸ਼ ਇਨ੍ਹਾਂ ਉਤੇ ਹੀ ਮੁਨੱਸਰ ਹੈ।

# ਤੀਜੀ ਚੌਕੜੀ

## ਤ੍ਰਿਦੋਸ਼ ਵਿਚਾਰ

ਕਵੀਰਾਜ:--ਰਸੈਣੀ ਜੀ ਅਜ ਤਾਂ ਤੁਸੀਂ ਕੁਝ ਉਚਰੋ।
ਰਸੈਣੀ:--ਨਹੀਂ ਕਵੀ ਰਾਜ ਜੀ ਅਜੇ ਤੁਹਾਡਾ ਮਜ਼ਮੂਨ ਖਤਮ ਨਹੀਂ ਹੋਇਆ ਅਜੇ ਤਾਂ ਤੁਸਾਂ ਕਈ ਕੁਝ ਚੀਜ਼ਾਂ ਦਸਣੀਆਂ ਹਨ, ਨਿਰਾ ਸਰੀਰਕ ਦਸ ਕੇ ਤਾਂ ਨਹੀਂ ਨਾ ਬਸ। ਸਰੀਰ ਦੀ ਮਸ਼ੀਨਰੀ ਦੇ ਪੁਰਜੇ ਤਾਂ ਦੱਸੇ ਗਏ, ਪਰ ਇਨ੍ਹਾਂ ਨੂੰ ਚਲਾਉਣ ਵਾਲੀ, ਫੇਰਨ ਤੋਰਨ ਵਾਲੀ ਕੇਹੜੀ ਸ਼ਕਤੀ ਹੈ, ਜਿਸ ਨਾਲ ਇਹ ਕਈ ਤਰ੍ਹਾਂ ਦੀਆਂ ਹਰਕਤਾਂ ਕਰਦੇ ਹਨ। ਕਈ ਵਾਰੀ ਦੇਖਣ ਵਿਚ ਆਉਂਦਾ ਹੈ ਕਿ ਮਨੁਖ ਤੁਰਦਾ ਫਿਰਦਾ ਇਕ ਦਮ ਹਰ ਹਰਕਤ ਤੋਂ ਨਕਾਰਾ ਹੋ ਜਾਂਦਾ ਹੈ। ਚਲ ਫਿਰ ਨਹੀਂ ਸਕਦਾ। ਇਸ ਬਾਰੇ ਵਿਸਤਾਰ ਨਾਲ ਦੱਸੋ।

ਕਵੀਰਾਜ-ਇਹ ਚੀਜ਼ ਹਕੀਮ ਹੋਰਾਂ ਪਾਸੋਂ ਪੁਛੋ ਉਹ ਤੁਹਾਨੂੰ ਚੰਗੀ ਤਰ੍ਹਾਂ ਦਸਣਗੇ।

ਹਕੀਮ-ਨਹੀਂ, ਨਹੀਂ, ਤੁਸੀਂ ਹੀ ਦਸੋ ਕਿਉਂਕਿ ਆਯੁਰ ਵੇਦਿਕ ਨੇ ਇਸ ਬਾਰੇ ਬੜੀ ਦੂਰ ਤਕ ਖੋਜ ਕੀਤੀ ਹੈ।

ਕਵੀਰਾਜ ਬੋਲੇ, ਚੰਗਾ ਜੇ ਮੇਰੇ ਪਾਸੋਂ ਹੀ ਸੁਣਨਾ ਚਾਹੁੰਦੇ ਹੋ ਤਾਂ ਧਿਆਨ ਦੇਉ!

ਇਸ ਦੁਨੀਆਂ ਦੀਆਂ ਤਮਾਮ ਚੀਜ਼ਾਂ ਪਾਣੀ, ਅੱਗ ਅਤੇ ਹਵਾ ਦੇ ਆਸਰੇ ਹਨ। ਹਰ ਬਨਾਸਪਤੀ ਇਨ੍ਹਾਂ ਤਿੰਨਾਂ ਚੀਜ਼ਾਂ ਨਾਲ ਹੀ ਫਲਦੀ ਫੁਲਦੀ ਹੈ। ਇਕ ਦੀ ਕਮੀ ਵੀ ਉਸਦੀ ਸ਼ਕਤੀ ਵਿਚ ਹੇਰ ਫੇਰ ਕਰ ਦਿੰਦੀ ਹੈ। ਇਸੇ ਤਰ੍ਹਾਂ ਪੰਜ ਤੱਤਾਂ ਤੋਂ ਪੈਦਾ ਹੋਏ ਸ਼ਰੀਰ ਦਾ ਹਾਲ ਹੈ। ਇਹ ਵੀ ਪੌਣ, ਪਾਣੀ ਅਤੇ ਅੱਗ ਦੇ ਸਹਾਰੇ ਹੀ ਚੰਗੇ ਮੰਦੇ ਕੰਮ ਕਰਦਾ ਫਿਰਦਾ ਹੈ। ਗੱਲ ਕੀ ਸ਼ਰੀਰ ਦੀ ਹਰ ਹਰਕਤ ਇਨ੍ਹਾਂ ਤਿੰਨਾਂ ਨਾਲ ਹੀ ਸੰਬੰਧਿਤ ਹੈ। ਇਹ ਤਿੰਨੇ ਪੌਣ, ਪਾਣੀ, ਅੱਗ ਰੂਪ ਵਾਤ, ਪਿੱਤ ਤੇ ਕਫ ਇਕ ਸਮਾਨ ਹੀ ਸ਼ਰੀਰ ਵਿਚ ਰਹਿੰਦੇ ਹਨ।

## ਅਰੋਗਤਾ ਅਤੇ ਰੋਗ

ਇਨ੍ਹਾਂ ਤਿੰਨਾਂ ਦੋਸ਼ਾਂ—ਵਾਤ, ਪਿੱਤ ਤੇ ਕਫ ਦੇ ਸਮਾਨ ਤੋਲ ਵਿਚ ਰਹਿਣ ਤੇ ਸਰੀਰ ਨਰੋਆ ਰਹਿੰਦਾ ਹੈ ਅਤੇ ਇਨ੍ਹਾਂ ਦੇ ਆਪਸ ਵਿਚ ਵਧ ਘਟ ਹੋਣ ਨਾਲ ਸਰੀਰ ਰੋਗੀ ਹੋ ਜਾਂਦਾ ਹੈ। ਭਾਵ—ਵਾਤ, ਪਿੱਤ ਤੇ ਕਫ ਦੀ ਸਮਾਨ ਹਾਲਤ ਨੂੰ ਅਰੋਗਤਾ ਕਿਹਾ ਜਾਂਦਾ ਹੈ ਅਤੇ ਬਿਖਮ ਹਾਲਤ-ਬੇਕਾਇਦਗੀ ਹੋਣ ਤੇ ਰੋਗ ਸਮਝਿਆ ਜਾਂਦਾ ਹੈ। ਯਾਨੀ ਸਰੀਰ ਨੂੰ ਅਰੋਗ-ਸੁਖੀ ਰਖਣਾ ਯਾ ਰੋਗੀ—ਦੁਖੀ ਕਰਨਾ ਇਨ੍ਹਾਂ ਦੋਸ਼ਾਂ ਦੇ ਹੀ ਵਸ ਵਿਚ ਹੈ। ਇਸ ਲਈ ਵੈਦਾਂ ਨੂੰ ਤ੍ਰਿਦੋਸ਼ ਦੇ ਬਾਰੇ ਕਾਫੀ ਕੁਝ ਸਮਝਣ ਦੀ ਲੋੜ ਹੈ। ਇਨ੍ਹਾਂ ਉਤੇ ਜਿਨਾਂ ਵਿਚਾਰ ਕੀਤਾ ਜਾਵੇਗਾ ਉੱਨਾਂ ਹੀ ਲਾਭ ਵੰਦ ਰਹੇਗਾ।

## ਵਾਯੂ ਦੇ ਲੱਛਣ

ਵਾਯੂ-ਖੁਸ਼ਕ, ਹਲਕੀ, ਠੰਡੀ, ਸੂਖਮ-ਬ੍ਰੀਕ ਤੋਂ ਬ੍ਰੀਕ ਸ੍ਰੋਤਾਂ ਵਿਚੋਂ ਲੰਘ ਜਾਣ ਵਾਲੀ, ਚੰਚਲ-ਹਰਕਤ ਕਰਨ ਵਾਲੀ ਅਰ ਰਜੋ ਗੁਣ ਦੇ ਸਹਿਤ ਹੈ। ਇਹੋ ਵਾਯੂ ਸਰੀਰ ਦੀਆਂ ਧਾਤੂ ਅਰ ਇੰਦ੍ਰੀਆਂ ਦੀ ਬੜੀ ਚਾਤੁਰੀ ਨਾਲ ਰਾਖੀ ਤੇ ਸੰਭਾਲ ਕਰਦੀ ਹੈ।

ਵਾਯੂ ਠੰਡੀ ਹੁੰਦੀ ਹੋਈ ਵੀ ਯੋਗ ਵਾਹੀ ਹੈ। ਯੋਗ ਵਾਹੀ ਉਸਨੂੰ ਕਿਹਾ ਜਾਂਦਾ ਹੈ ਜਿਹੜੀ ਚੀਜ ਦੂਸਰੇ ਦੇ ਗੁਣਾਂ ਨੂੰ ਆਪਣੇ ਵਿਚ ਲੈ ਲਵੇ-ਭਾਵ ਵਾਯੂ ਜਿਸ ਨਾਲ ਮਿਲਦੀ ਹੈ, ਉਸਦੇ ਗੁਣਾਂ ਨੂੰ ਆਪਣੇ ਵਿਚ ਲੈ ਲੈਂਦੀ ਹੈ। ਵੇਖੋ ! ਬਾਹਰਲੀ ਹਵਾ ਸੂਰਜ ਦੀ ਤਪਸ਼ ਨਾਲ ਮਿਲ ਕੇ ਤੱਤੀ ਲੋਅ ਦਾ ਰੂਪ ਧਾਰ ਲੈਂਦੀ ਹੈ। ਸਰੀਰ ਨਾਲ ਲਗਣ ਤੇ ਦਾਹ-ਸੜਨ ਪੈਦਾ ਕਰ ਦਿੰਦੀ ਹੈ ਅਰ ਜਦ ਇਹੋ ਵਾਯੂ ਚੰਦ੍ਰਮਾਂ ਦੀਆਂ ਸ਼ਰਦ ਕਿਰਣਾਂ ਨਾਲ ਸੰਗ ਕਰਦੀ ਹੈ ਤਾਂ ਠੰਡੀ ਠਾਰ ਹੋ ਜਾਂਦੀ ਹੈ। ਦੂਸਰਾ ਸਿਆਲ, ਉਨਾਲ ਦੀ ਹਵਾ ਦਾ ਅੰਦਾਜ਼ਾ ਲਾ ਲਵੋ।

ਇਸੇ ਤਰ੍ਹਾਂ ਸ਼ਰੀਰ ਦੀ ਅੰਦ੍ਰਲੀ ਵਾਯੂ ਪਿੱਤ ਨਾਲ ਮਿਲਣ ਤੇ ਪਿਤ ਵਰਗੇ ਕੰਮ ਕਰਦੀ ਹੈ ਅਰ ਕਫ ਨਾਲ ਮਿਲਣ ਤੇ ਕਫ ਵਾਂਗ ਸ਼ਰਦ ਹੋ ਜਾਂਦੀ ਹੈ।

ਸਭ ਦੋਸ਼ਾਂ ਵਿਚ ਵਾਯੂ ਪ੍ਰਧਾਨ ਹੈ। ਬਿਨਾ ਇਸ ਦੇ ਪ੍ਰਾਣੀ ਇਕ ਘੜੀ ਵੀ ਨਹੀਂ ਜੀਅ ਸਕਦਾ। ਬਾਹਰਲੀ ਵਾਯੂ ਜੀਵਾਂ ਨੂੰ ਚੇਤੰਨ ਰਖਦੀ ਹੈ ਅਰ ਅੰਦਰਲੀ ਸ਼ਰੀਰ ਵਿਚ

ਕਈ ਤਰ੍ਹਾਂ ਦੇ ਕੰਮ ਕਰਦੀ ਰਹਿੰਦੀ ਹੈ। ਕਿਤੇ ਰਸ ਨੂੰ, ਕਿਤੇ ਖ਼ੂਨ ਨੂੰ, ਕਿਤੇ ਬੀਰਜ ਨੂੰ ਤੇ ਕਿਤੇ ਭੋਜਨ ਨੂੰ ਪਹੁੰਚਾਉਂਦੀ ਹੈ। ਇਹੋ ਹੀ ਸ਼ਰੀਰ ਵਿਚ ਸਫਾਈ ਕਰਦੀ ਹੈ। ਦੂਸਰੇ ਦੋਸ਼ਾਂ-ਪਿਤ, ਕਫ ਨੂੰ ਇਹੋ ਹੀ ਹਰਕਤ ਦਿੰਦੀ ਹੈ। ਕਿਉਂਕਿ ਉਹ ਆਪ ਲੰਗੜੇ ਹਨ। ਜਿਸ ਤਰ੍ਹਾਂ ਹਵਾ ਬਦਲਾਂ ਨੂੰ ਇਧਰ ਉਧਰ ਲੈ ਜਾਂਦੀ ਹੈ, ਉਸੇ ਤਰ੍ਹਾਂ ਵਾਯੂ ਵੀ ਦੋਸ਼ਾਂ ਨੂੰ ਸਾਰੇ ਸਰੀਰ ਵਿਚ ਲਈ ਫਿਰਦੀ ਹੈ।

## ਵਾਯੂ ਦੇ ਅਸਥਾਨ

ਕੰਠ—ਗਲ, ਹਿਰਦਾ, ਆਮਾਸ਼ਯ ਮੇਅਦਾ, ਮਲ ਆਸਯ ਅਤੇ ਸਾਰਾ ਸਰੀਰ ਇਹ ਪੰਜ ਥਾਂ ਹਨ ਵਾਯੂ ਰਹਿਣ ਦੇ।

(੧) ਕੰਠ ਵਿਚ ਰਹਿਣ ਵਾਲੀ ਵਾਯੂ ਦਾ ਨਾਮ ਉਦਾਨ ਵਾਯੂ ਹੈ, (੨) ਹਿਰਦੇ ਵਿਚ ਰਹਿਣ ਵਾਲੀ ਪ੍ਰਾਣ ਵਾਯੂ ਹੈ, (੩) ਆਮਾਸਯ ਵਿਚ ਰਹਿਣ ਵਾਲੀ ਸਮਾਨ ਵਾਯੂ ਹੈ। (੪) ਮਲ ਆਸ਼ਯ ਵਿਚ ਰਹਿਣ ਵਾਲੀ ਅਪਾਨ ਵਾਯੂ ਹੈ। ਅਤੇ (੫) ਸਾਰੇ ਸਰੀਰ ਵਿਚ ਬਿਆਪਕ ਰਹਿਣ ਵਾਲੀ ਦਾ ਨਾਮ ਬਿਆਨ ਵਾਯੂ ਹੈ।

## ਪੰਜ ਹਵਾਵਾਂ ਦੇ ਕੰਮ

ਵਾਯੂ ਵਖੋ ਵਖਰੀ ਜਗ੍ਹਾਂ ਵਿਚ ਰਹਿ ਕੇ ਵਖੋ ਵਖਰਾ ਕੰਮ ਕਰਦੀ ਹੈ।

(੧) ਉਦਾਨ ਵਾਯੂ—ਇਹ ਗਲ ਵਿਚ ਫਿਰਦੀ ਹੈ। ਇਸੇ ਦੀ ਸ਼ਕਤੀ ਨਾਲ ਹੀ ਜੀਵ ਬੋਲਦਾ-ਚਾਲਦਾ ਹੈ।

ਇਸ ਦੇ ਖ਼ਾਬ ਹੋਣ ਨਾਲ ਸੁਰਭੰਗ ਆਦਿਕ ਗਲੇ ਦੇ ਰੋਗ ਹੋ ਜਾਂਦੇ ਹਨ।

(੨) ਪ੍ਰਾਣ ਵਾਯੂ–ਇਹ ਵਾਯੂ ਪ੍ਰਾਣ ਰੂਪ ਹੈ, ਹਿਰਦੇ ਵਿਚੋਂ ਮੂੰਹ ਵਿਚ ਆਉਂਦੀ ਜਾਂਦੀ ਹੈ ਅਤੇ ਭੋਜਨ ਨੂੰ ਅੰਦਰ ਲੈ ਜਾਂਦੀ ਹੈ, ਪ੍ਰਾਣਾਂ ਦੀ ਹਰ ਤਰ੍ਹਾਂ ਰਾਖੀ ਕਰਦੀ ਹੈ। ਇਹ ਵਿਗੜ ਕੇ ਹਿਚਕੀ ਤੇ ਸ੍ਵਾਸ ਆਦਿਕ ਰੋਗ ਕਰ ਦਿੰਦੀ ਹੈ।

(੩) ਸਮਾਨ ਵਾਯੂ–ਇਹ ਵਾਯੂ ਆਮਾਸ਼ਯ ਅਤੇ ਪਕਵਾਸ਼ਯ ਵਿਚ ਫਿਰਦੀ ਤੁਰਦੀ ਹੈ ਅਰ ਪੇਟ ਦੀ ਅਗਨੀ ਨਾਲ ਮਿਲ ਕੇ ਗਿਜ਼ਾ ਨੂੰ ਪਚਾਉਂਦੀ ਹੈ ਤੇ ਗਿਜ਼ਾ ਦਾ ਵਾਧੂ ਫੋਗ ਰੂਪ ਟੱਟੀ ਤੇ ਪੇਸ਼ਾਬ ਆਦਿਕ ਨੂੰ ਅਲਗ ਅਲਗ ਕਰਦੀ ਹੈ। ਇਹ ਖ਼ਾਬ ਹੋਕੇ ਮੰਦ ਅਗਨੀ, ਦਸਤ ਤੇ ਗੁਲਮ ਆਦਿਕ ਰੋਗਾਂ ਨੂੰ ਕਰਦੀ ਹੈ।

(੪) ਅਪਾਨ ਵਾਯੂ–ਇਹ ਵਾਯੂ ਪਕਵਾਸ਼ਯ ਵਿਚ ਰਹਿੰਦੀ ਹੈ। ਮਲ, ਮੂਤ੍ਰ, ਵੀਰਜ, ਇਸਤ੍ਰੀ ਦੀ ਰਜ-ਹੈਜ਼ ਦਾ ਖ਼ੂਨ ਅਤੇ ਗਰਭ ਨੂੰ ਬਾਹਰ ਧਕੇਲਦੀ ਹੈ। ਇਹ ਵਿਗੜ ਕੇ ਮਸਾਨੇ ਅਤੇ ਗੁਦਾ ਦੇ ਰੋਗ ਕਰਦੀ ਹੈ।

(੫) ਬਿਆਨ ਵਾਯੂ–ਇਹ ਸਾਰੇ ਸਰੀਰ ਵਿਚ ਵਿਆਪਕ ਹੈ, ਇਹ ਰਸ, ਖ਼ੂਨ ਅਤੇ ਪਸੀਨੇ ਨੂੰ ਵਹਾਉਂਦੀ ਹੈ, ਤੁਰਨਾ ਫਿਰਨਾ, ਬੈਠਣਾ ਉਠਣਾ, ਅੰਗ ਹੇਠਾਂ ਉੱਤੇ ਕਰਨੇ, ਅੱਖ ਖੋਲਣੀ ਮੀਟਣੀ ਆਦਿਕ ਹਰ ਤਰ੍ਹਾਂ ਦੀ ਹਰਕਤ ਇਸ ਦੇ ਆਸਰੇ ਹੀ ਹੁੰਦੀ ਹੈ। ਇਹ ਜਦੋਂ ਖ਼ਾਬ ਹੋ

ਜਾਵੇ ਤਾਂ ਸਰੀਰ ਵਿਚ ਅਨੇਕਾਂ ਰੋਗ ਪੈਦਾ ਕਰ ਦਿੰਦੀ ਹੈ ।

## ਵਾਯੂ ਖ਼ਰਾਬ ਹੋਣ ਦੇ ਲੱਛਣ

ਰੁਖੀਆਂ, ਹਲਕੀਆਂ, ਠੰਢੀਆਂ ਚੀਜ਼ਾਂ ਖਾਣ ਨਾਲ ਅਤੇ ਬਹੁਤ ਚਲਣ ਫਿਰਨ ਤੇ ਬੋਲਨ ਨਾਲ ਵਾਯੂ ਵਧ ਜਾਂਦੀ ਹੈ ਇਸ ਦੇ ਨਾਲ ਫਿਰ ਸਰੀਰ ਵਿਚ ਥਕਾਨ, ਸੂਲ ਕਬਜੀ ਅਤੇ ਲਿੱਸਾ-ਪੁਣਾ, ਸਰੀਰ ਦਾ ਫੜਕਣਾ, ਨੀਂਦ ਨਾ ਆਉਣੀ, ਕਮਜ਼ੋਰੀ, ਗਰਮੀ ਦੀ ਚਾਹ ਹੋਣੀ ਆਦਿ ਆਦਿ ਲੱਛਣ ਹੁੰਦੇ ਹਨ ।

## ਵਾਯੂ ਦਾ ਰਾਜ

ਬਰਸ਼ਾ ਰੁਤ, ਸੰਧਿਆ ਵੇਲਾ, ਅਮ੍ਰਿਤ ਵੇਲਾ, ਖਾਧੀ ਹੋਈ ਗਿਜ਼ਾ ਪਚ ਜਾਣ ਤੋਂ ਬਾਅਦ ਅਰ ਬੁਢੇਪਾ-ਇਨ੍ਹਾਂ ਸਮਿਆਂ ਵਿਚ ਵਾਯੂ ਦਾ ਰਾਜ ਹੁੰਦਾ ਹੈ । ਯਾਨੀ ਵਾਯੂ ਦੇ ਰੋਗ ਇਨ੍ਹਾਂ ਵਕਤਾਂ ਵਿਚ ਜ਼ੋਰ ਪਾਉਂਦੇ ਹਨ ਤੇ ਵਾਯੂ ਦਾ ਹਮਲਾ ਵੀ ਅਮੂਮਨ ਇਨ੍ਹਾਂ ਵਕਤਾਂ ਵਿਚ ਹੀ ਹੁੰਦਾ ਹੈ ।

## (੨) ਪਿੱਤ ਦਾ ਸਰੂਪ

ਪਿੱਤ ਇਕ ਪਤਲੀ ਜੇਹੀ ਚੀਜ ਹੈ । ਦਸਤਾਵਰ ਹੈ । ਮਿਰਚਾਂ ਸਮ ਕੌੜਾ-ਤੀਖਣ ਹੈ । ਗਰਮ, ਹਲਕਾ, ਪੀਲੇ ਅਤੇ ਨੀਲੇ ਰੰਗ ਦਾ ਹੁੰਦਾ ਹੈ । ਇਸ ਵਿਚ ਸਤੋ ਗੁਣ ਰਹਿੰਦਾ ਹੈ ।

## ਪਿੱਤ ਦੀਆਂ ਪੰਜ ਕਿਸਮਾਂ

ਵਾਯੂ ਦੀ ਤਰ੍ਹਾਂ ਪਿੱਤ ਵੀ ਪੰਜ ਕਿਸਮਾਂ ਦਾ ਹੁੰਦਾ ਹੈ (੧) ਪਾਚਕ, (੨) ਰੰਜਕ, (੩) ਸਾਧਕ, (੪) ਆਲੋਚਕ,

ਅਤੇ (੫) ਭ੍ਰਾਜਕ ਪਿੱਤ ।

## ਪਿੱਤ ਰਹਿਣ ਦੇ ਥਾਂ

ਅਗਨਾਸ਼ਯ, ਜਿਗਰ ਤੇ ਤਿੱਲੀ, ਹਿਰਦਾ । ਦੋ ਅੱਖਾਂ ਅਤੇ ਚਮੜੀ ।

## ਪਿੱਤਾਂ ਦੇ ਕੰਮ

(੧) ਪਾਚਕ ਪਿੱਤ—ਇਹ ਮੇਦੇ ਵਿਚ ਤੇ ਪਕਵਾਸ਼ਯ ਵਿਚ ਰਹਿ ਕੇ ਹਰ ਤਰ੍ਹਾਂ ਦੀ ਗਿਜ਼ਾ ਨੂੰ ਪਚਾਉਂਦਾ ਹੈ ਅਤੇ ਪੇਟ ਦੀ ਅਗਨੀ ਦੀ ਸ਼ਕਤੀ ਵਧਾਉਂਦਾ ਹੈ ਤੇ ਰਸ, ਮੂਤ੍ਰ ਅਤੇ ਮੈਲੇ ਆਦਿਕਾਂ ਨੂੰ ਰੋਜ਼ ਵਖ ਵਖ ਕਰਦਾ ਹੈ । ਇਸੇ ਪਿੱਤ ਨੂੰ 'ਜਠਰਅਗਨੀ' ਅਥਵਾ ਪਾਚਕ ਅਗਨੀ ਕਹਿੰਦੇ ਹਨ ।

(੨) ਰੰਜਕ ਪਿੱਤ-ਇਸ ਦਾ ਕੰਮ ਰਸ ਧਾਤੂ ਦਾ ਖ਼ੂਨ ਬਣਾਉਣਾ ਹੈ ।

(੩) ਸਾਧਕ ਪਿੱਤ—ਇਹ ਬੁੱਧੀ ਅਤੇ ਯਾਦਾਸ਼ਤ ਨੂੰ ਵਧਾਉਂਦਾ ਹੈ ।

(੪) ਆਲੋਚਕ ਪਿੱਤ-ਇਸ ਦਾ ਕੰਮ ਰੂਪ ਗ੍ਰਹਣ ਕਰਨਾ ਹੈ ਯਾਨੀ ਅੱਖਾਂ ਦੇ ਵਿਚ ਦੇਖਣ ਵਾਲੀ ਜੋਤਨਾ ਇਹੋ ਹੈ ।

(੫)ਭ੍ਰਾਜਕ ਪਿੱਤ—ਇਹ ਪਿੱਤ ਸੁੰਦ੍ਰਤਾਈ ਵਧਾਉਂਦਾ ਹੈ ਅਤੇ ਲੇਪ ਤੇ ਤੇਲ ਦੀ ਮਾਲਿਸ਼ ਅਤੇ ਇਸ਼ਨਾਨ ਕੀਤੇ ਹੋਇ ਨੂੰ ਪਚਾਉਂਦਾ ਹੈ ਯਾਨੀ ਸੁਕਾਉਂਦਾ ਹੈ ਤੇ ਉਨ੍ਹਾਂ ਦਾ ਅਸਰ ਖਿਚਦਾ ਹੈ ।

## ਪਿੱਤ ਖ਼੍ਰਾਬ ਹੋਣ ਦੇ ਲੱਛਨ

ਨਮਕੀਨ, ਖਟੀਆਂ, ਦਾਹ ਕਾਰੀ ਅਤੇ ਗਰਮ ਚੀਜ਼ਾਂ ਖਾਣ ਤੇ ਸਰੀਰ ਵਿਚ ਪਿੱਤ ਵਧ ਜਾਂਦੇ ਹਨ। ਤਾਂ ਫਿਰ ਸਰੀਰ ਤਪਦਾ ਹੈ ਅਤੇ ਪੀਲਾ ਹੋ ਜਾਂਦਾ ਹੈ, ਖੱਟੇ ਡਕਾਰ ਆਉਂਦੇ ਹਨ। ਗਰਮੀ ਬਹੁਤ ਲਗਦੀ ਹੈ, ਪਸੀਨੇ ਆਉਂਦੇ ਹਨ, ਲਾਲ ਫੋੜੇ ਤੇ ਛਾਲੇ ਪੈਦਾ ਹੋ ਜਾਂਦੇ ਹਨ। ਮੂੰਹ ਕੌੜਾ ਹੁੰਦਾ ਹੈ, ਪਿਆਸ ਬਹੁਤ ਲਗਦੀ ਹੈ। ਅੱਖਾਂ ਪੀਲੀਆਂ ਹੋ ਜਾਂਦੀਆਂ ਹਨ ਤੇ ਅੱਖਾਂ ਸਾਹਮਣੇ ਹਨ੍ਹੇਰਾ ਆਉਣ ਲਗ ਜਾਂਦਾ ਹੈ। ਦਸਤ ਲਗ ਜਾਂਦੇ ਹਨ ਅਤੇ ਆਨ ਤਾਨ ਬਕਣ ਲਗ ਜਾਂਦਾ ਹੈ।

## ਪਿੱਤ ਘਟ ਗਏ ਦੇ ਲੱਛਨ

ਜਦੋਂ ਸਰੀਰ ਵਿਚੋਂ ਪਿੱਤ ਘਟ ਜਾਂਦੇ ਹਨ ਤਾਂ ਅਗਨੀ ਮੰਦ ਹੋ ਜਾਂਦੀ ਹੈ, ਸਰੀਰ ਦੀ ਗਰਮੀ ਅਤੇ ਰੌਣਕ ਘਟ ਜਾਂਦੀ ਹੈ।

## ਪਿੱਤ ਦਾ ਵਕਤ

ਗ੍ਰੀਖਮ ਰੁਤ, ਸ਼ਰਦ ਰੁਤ, ਦੁਪਹਿਰਾਂ ਵੇਲੇ ਅੱਧੀ ਰਾਤ ਅਤੇ ਭੋਜਨ ਪਚਣ ਵੇਲੇ ਅਤੇ ਜਵਾਨੀ ਵਿਚ ਪਿੱਤਾਂ ਦਾ ਰਾਜ ਹੁੰਦਾ ਹੈ।

## ਕਫ ਦਾ ਸਰੂਪ

ਕਫ ਚਿਟੀ, ਚੀਕਣੀ, ਵਜਨ ਦਾਰ, ਲੇਸਲੀ, ਠੰਡੀ, ਸੁਆਦ ਵਿਚ ਮਿੱਠੀ ਅਤੇ ਤਮੋ ਗੁਣ ਵਾਲੀ ਹੁੰਦੀ ਹੈ। ਖ਼੍ਰਾਬ

ਹੋ ਜਾਣ ਤੇ ਸਲੂਣਾ ਸੁਆਦ ਹੋ ਜਾਂਦਾ ਹੈ ।

## ਕਫ ਦੀਆਂ ਪੰਜ ਕਿਸਮਾਂ

(੧) ਕਲੇਦਨ । (੨) ਅਵਲੰਬਨ । (੩) ਰਸਨ, (੪) ਸਨੇਹਨ ਅਤੇ (੫) ਸਲੇਸ਼ਮਣ ।

## ਕਫ ਦੇ ਰਹਿਣ ਦੇ ਥਾਂ

ਮੇਅਦਾ, ਦਿਲ, ਕੰਠ-ਗਲਾ, ਸਿਰ ਅਤੇ ਸਾਰੇ ਸਰੀਰ ਦੇ ਜੋੜ ।

## ਕਫ ਦੇ ਕੰਮ

੧. ਕਲੇਦਨ ਕਫ–ਇਹ ਕਫ ਮੇਅਦੇ ਵਿਚ ਰਹਿੰਦੀ ਹੈ ਤੇ ਗਿਜ਼ਾ ਨੂੰ ਗਿਲਿਆਂ ਕਰਦੀ ਹੈ ਅਤੇ ਆਪਣੀ ਸ਼ਕਤੀ ਨਾਲ ਕਫ ਦੇ ਦੂਸਰੇ ਥਾਵਾਂ ਨੂੰ ਵੀ ਤਰ ਰਖਦੀ ਹੈ ।

੨. ਅਵਲੰਬਨ ਕਫ–ਇਹ ਕਫ ਦਿਲ ਵਿਚ ਰਹਿੰਦੀ ਹੋਈ ਹਿਰਦੇ ਨੂੰ ਬਲਵਾਨ ਰਖਦੀ ਹੈ ਅਤੇ ਤ੍ਰਿਕ ਸੰਧੀ, ਸਿਰ ਤੇ ਦੁਹਾਂ ਥਾਵਾਂ ਦੇ ਜੋੜਾਂ ਦਾ ਆਸਰਾ ਹੈ ।

੩. ਰਸਨ ਕਫ–ਇਹ ਕਫ ਕੰਠ ਵਿਚ ਰਹਿੰਦੀ ਹੈ ਅਤੇ ਰਸਨਾ ਨੂੰ ਸ਼ਕਤੀ ਦਿੰਦੀ ਹੈ ।

੪. ਸਨੇਹਨ ਕਫ–ਇਹ ਕਫ ਸਿਰ ਵਿਚ ਰਹਿਕੇ ਸਾਰੀਆਂ ਇੰਦ੍ਰੀਆਂ ਨੂੰ ਚਿਕਨਾਈ ਦੇ ਕੇ ਤਰ ਰਖਦੀ ਹੈ ।

੫. ਸ਼ਲੇਸ਼ਮਣ ਕਫ–ਇਹ ਕਫ ਸਰੀਰ ਦੇ ਸਾਰੇ ਜੋੜਾਂ ਵਿਚ ਰਹਿੰਦੀ ਹੈ ਅਤੇ ਉਨ੍ਹਾਂ ਨੂੰ ਤਰ ਰਖਦੀ ਹੈ ਤਾਂਕਿ ਉਹ ਸੁਕ ਕੇ ਜਾਮ ਨਾ ਹੋ ਜਾਣ ।

## ਵਿਗੜੀ ਕਫ ਦੇ ਲੱਛਣ

ਦਿਨ ਵਿਚ ਬਹੁਤ ਸੋਣ ਤੋਂ, ਮਿੱਠੀਆਂ-ਖੱਟੀਆਂ, ਚਿਕਣੀਆਂ ਅਤੇ ਠੰਢੀਆਂ ਚੀਜ਼ਾਂ ਬਹੁਤ ਖਾਣ ਤੇ ਯਾ ਦਹੀਂ ਦੁਧ, ਖੀਰ, ਖਿਚੜੀ ਅਤੇ ਅਮਰੂਦ ਬਹੁਤ ਖਾਣ ਤੇ ਕਫ ਵਧ ਜਾਂਦੀ ਹੈ। ਤਾਂ ਫਿਰ ਸ਼ਰੀਰ ਭਾਰਾ ਰਹਿੰਦਾ ਹੈ। ਊਂਘ ਤੇ ਨੀਂਦ ਬਹੁਤ ਆਉਂਦੀ ਹੈ, ਆਲਸ ਮਲੂਮ ਹੁੰਦਾ ਹੈ, ਮੂੰਹ ਦਾ ਸੁਆਦ ਮਿੱਠਾ ਤੇ ਮੂੰਹ ਵਿਚੋਂ ਪਾਣੀ ਵਗਦਾ ਹੈ। ਘੜੀ ਘੜੀ ਥੁਕ ਆਉਂਦੀ ਹੈ, ਟੱਟੀ ਬਹੁਤ ਆਉਂਦੀ ਹੈ, ਮਲ ਮੂਤ੍ਰ ਸਫੈਦ ਰੰਗ ਦੇ ਹੋ ਜਾਂਦੇ ਹਨ। ਅਗਨੀ ਮੰਦ ਹੋ ਜਾਂਦੀ ਹੈ ਬਿਨਾ ਕੁਝ ਖਾਧੇ ਪੇਟ ਭਰਿਆ ਜਾਪਦਾ ਹੈ।

## ਕਫ ਦਾ ਵਕਤ

ਬਸੰਤ ਰੁਤ, ਦਿਨ ਦਾ ਪਹਿਲਾ ਹਿੱਸਾ ਯਾਨੀ ੪ ਵਜੇ ਤੋਂ ੮ ਤਕ ਅਤੇ ਰਾਤ ਦੇ ਪਹਿਲੇ ਹਿੱਸੇ ਵਿਚ ਯਾਨੀ ਸ਼ਾਮ ੪ ਤੋਂ ੮ ਸ਼ਾਮ ਤਕ। ਗਿਜ਼ਾ ਦੇ ਖਾਣ ਦੇ ਵਕਤ ਅਤੇ ਬਾਲ ਉਮਰ ਵਿਚ ਕਫ ਦਾ ਰਾਜ ਹੁੰਦਾ ਹੈ।

## ਰੁੱਤਾਂ ਦਾ ਗਿਆਨ

ਕਵੀਰਾਜ-ਵੈਦ ਯਾ ਹਕੀਮ ਵਾਸਤੇ ਰੁੱਤਾਂ ਦੀ ਜਾਣ ਕਾਰੀ ਹੋਣੀ ਜ਼ਰੂਰੀ ਹੈ ਕਿਉਂਕਿ ਇਸ ਦੇ ਨਾਲ ਹੀ ਦੋਸ਼ਾਂ ਦੇ ਵਧਣ ਘਟਣ ਦਾ ਪਤਾ ਲਗਦਾ ਹੈ ਅਰ ਇਨਾਂ ਦੇ ਅਨੁਸਾਰ ਹੀ ਔਸ਼ਧੀ ਦੀ ਮਾਤ੍ਰਾ ਤੇ ਗਰਮ, ਸ਼ਰਦ ਔਸ਼ਧੀ ਨੂੰ ਤਜਵੀਜ਼ ਕੀਤਾ ਜਾ ਸਕਦਾ ਹੈ। ਗਲ ਕੀ ਕਿ ਚਿਕਿਤਸਾ ਨਾਲ ਇਸ ਦਾ ਬਹੁਤ ਸੰਬੰਧ ਹੈ।

## ਛੀ ਰੁੱਤਾਂ

ਇਕ ਸਾਲ ਦੇ ਬਾਰਾਂ ਮਹੀਨੇ ਹੁੰਦੇ ਹਨ। ਅਰ ਦੋ ਮਹੀਨਿਆਂ ਦੀ ਇਕ ਰਿਤੁ ਯਾ ਰੁਤ ਹੁੰਦੀ ਹੈ। ਭਾਵ ਸਾਲ ਦੀਆਂ ਛੀ ਰੁਤਾਂ ਹੁੰਦੀਆਂ ਹਨ।

੧. ਗ੍ਰੀਖਮ—ਵੈਸਾਖ ਤੇ ਜੇਠ।
੨. ਪ੍ਰਾਵਰਟ—ਹਾੜ ਤੇ ਸੌਣ।
੩. ਬਰਸ਼ਾ—ਭਾਦਰੋਂ ਤੇ ਅਸੂ।
੪. ਸ਼ਰਦ—ਕਤਕ ਤੇ ਮਘਰ।
੫. ਹੇਮੰਤ—ਪੋਹ ਤੇ ਮਾਘ।
੬. ਬਸੰਤ—ਫਗਣ ਤੇ ਚੇਤਰ।

ਵਾਤ, ਪਿੱਤ ਅਤੇ ਕਫ ਇਨ੍ਹਾਂ ਤਿੰਨਾਂ ਦੋਸ਼ਾਂ ਦੀਆਂ ਤਿੰਨ ਹਾਲਤਾਂ ਹੁੰਦੀਆਂ ਹਨ। ਉਤਪਤੀ, ਰਾਜ-ਜਵਾਨੀ ਤੇ ਅਖੀਰ। ਇਕ ਦੋਸ਼ ਕਿਸੇ ਰੁਤ ਵਿਚ ਸੰਚਯ-ਇਕੱਠਾ ਹੁੰਦਾ ਹੈ। ਦੂਸਰੀ ਰੁਤ ਵਿਚ ਉਸ ਦਾ ਕੋਪ ਹੁੰਦਾ ਹੈ ਅਰ ਤੀਸਰੀ ਵਿਚ ਉਹ ਆਪਣੇ ਆਪ ਸ਼ਾਂਤ ਹੋ ਜਾਂਦਾ ਹੈ। ਯਾ ਇਉਂ ਸਮਝੋ ਕਿ ਦੋਸ਼ ਇਕ ਰੁਤ ਵਿਚ ਪੈਦਾ ਹੋ ਕੇ ਵਧਦਾ ਰਹਿੰਦਾ ਹੈ, ਦੂਸਰੀ ਰੁੱਤ ਵਿਚ ਉਸ ਦਾ ਰਾਜ ਜ਼ੋਰ ਹੁੰਦਾ ਹੈ ਅਰ ਤੀਸਰੀ ਵਿਚ ਉਹ ਨਿਰਬਲ ਹੋ ਜਾਂਦਾ ਹੈ। ਤਿੰਨਾਂ ਦੋਸ਼ਾਂ ਨੂੰ ਵਖੋ ਵਖ ਇਉਂ ਸਮਝੋ:—

੧. ਵਾਤ—ਗ੍ਰੀਖਮ ਰੁਤ ਵਿਚ ਇਕੱਠੀ ਹੁੰਦੀ ਰਹਿੰਦੀ ਹੈ। ਪ੍ਰਾਵਰਟ ਰੁਤ ਵਿਚ ਇਸ ਦਾ ਜ਼ੋਰ ਹੁੰਦਾ ਹੈ ਅਰ ਸ਼ਰਦ ਰੁਤ ਵਿਚ ਜਦ ਕਿ ਪਿੱਤਾਂ ਦਾ ਰਾਜ ਹੁੰਦਾ ਹੈ ਤਾਂ ਇਹ ਸ਼ਾਂਤ

ਹੋ ਜਾਂਦੀ ਹੈ।

੨. ਪਿੱਤ–ਬਰਸ਼ਾ ਰੁਤ ਵਿਚ ਇਕਠੇ ਹੁੰਦੇ ਹਨ, ਸ਼ਰਦ ਰੁਤ ਵਿਚ ਰਾਜ ਕਰਦੇ ਹਨ ਅਰ ਬਸੰਤ ਰੁਤ ਵਿਚ ਜਦ ਕਫ ਦਾ ਰਾਜ ਹੁੰਦਾ ਹੈ ਤਾਂ ਸ਼ਾਂਤ ਹੋ ਜਾਂਦੇ ਹਨ।

੩. ਕਫ–ਹੇਮੰਤ ਰੁਤ ਵਿਚ ਇਕੱਠੀ ਹੁੰਦੀ ਹੈ। ਬਸੰਤ ਰੁਤ ਵਿਚ ਜ਼ੋਰ ਪਕੜਦੀ ਹੈ ਅਰ ਪ੍ਰਾਵਰਟ ਰੁਤ ਜਦ ਕਿ ਵਾਯੂ ਦਾ ਰਾਜ ਹੁੰਦਾ ਹੈ ਤਦ ਇਹ ਸ਼ਮਨ ਹੋ ਜਾਂਦੀ ਹੈ।

ਸੁਸ਼ੁਤ ਆਚਾਰਜ ਜੀ ਲਿਖਦੇ ਹਨ ਕਿ ਪਿੱਤ ਦੋਸ਼ ਤੋਂ ਹੋਇ ਰੋਗ ਹੇਮੰਤ ਰੁਤ ਵਿਚ ਆਪਣੇ ਆਪ ਹਟ ਜਾਂਦੇ ਹਨ। ਕਫ ਰੋਗਾਂ ਦੀ ਸ਼ਾਂਤੀ ਗਰੀਖਮ ਰੁਤ ਵਿਚ ਖੁਦ ਬਖੁਦ ਹੋ ਜਾਂਦੀ ਹੈ ਅਤੇ ਬਾਦੀ ਦੇ ਰੋਗ ਸ਼ਰਦ ਰੁਤ ਵਿਚ ਆਪਣੇ ਆਪ ਹਟ ਜਾਂਦੇ ਹਨ।

ਜਿਸ ਰੁਤ ਵਿਚ ਦੋਸ਼ ਇਕੱਠੇ ਹੋਣ ਲਗਦੇ ਹਨ, ਉਸ ਰੁਤ ਵਿਚ ਇਹ ਕੋਈ ਰੋਗ ਨਹੀਂ ਕਰਦੇ, ਇਸ ਤਰ੍ਹਾਂ ਦਾ ਇਨ੍ਹਾਂ ਦਾ ਸੁਭਾਵ ਹੀ ਹੈ। ਜਿਹੜੀ ਰੁਤ ਵਿਚ ਇਨ੍ਹਾਂ ਦਾ ਰਾਜ ਹੁੰਦਾ ਹੈ ਉਸ ਵਿਚ ਹੀ ਰੋਗਾਂ ਦਾ ਜ਼ੋਰ ਪਾਉਂਦੇ ਹਨ।

ਇਹ ਗਲ ਬਿਲਕੁਲ ਯਾਦ ਰਖਣ ਵਾਲੀ ਹੈ ਕਿ ਦੋਸ਼ਾਂ ਦਾ ਜਦ ਰਾਜ ਹੋਵੇਗਾ ਤਾਂ ਰੋਗ ਪੈਦਾ ਕਰਨ ਵਿਚ ਪ੍ਰਬਲ ਹੋਣਗੇ।

ਇਸ ਚੀਜ਼ ਨੂੰ ਚੰਗੀ ਤਰ੍ਹਾਂ ਸਮਝਣ ਲਈ ਇਹ ਨਕਸ਼ਾ ਦੇਖੋ ਇਸ ਨਾਲ ਪੂਰੀ ਪੂਰੀ ਸਮਝ ਆ ਜਾਵੇਗੀ।

## ਚੱਕਰ ਦੋਸ਼ਾਂ ਦੇ ਵਧਾ ਘਟਾ ਦਾ

| ਨਾਮ | ਵਾਤ | ਪਿੱਤ | ਕਫ |
|---|---|---|---|
| ਸੰਚਯ ਜਮਾ | ਗਰੀਖਮ ਰੁੱਤ ਵਿਸਾਖ—ਜੇਠ | ਵਰਸ਼ਾ ਰੁੱਤ ਭਾਦਰੋਂ—ਅਸੂ | ਹੇਮੰਤ ਰੁੱਤ ਪੋਹ—ਮਾਘ |
| ਪ੍ਰਕੋਪ ਜ਼ੋਰ ਯਾ ਟਾੜ | ਪ੍ਰਾਵਰਿਟ ਰੁੱਤ ਹਾੜ-ਸੌਣ | ਸ਼ਰਦ ਰੁੱਤ ਕਤਕ--ਮਘਰ | ਬਸੰਤ ਰੁੱਤ ਫਗਣ--ਚੇਤਰ |
| ਸਮਨ ਸ਼ਾਂਤ | ਸ਼ਰਦ ਰੁੱਤ ਕਤਕ--ਅਸੂ | ਬਸੰਤ ਫਗਣ--ਚੇਤਰ | ਪ੍ਰਾਵਰਿਟ ਹਾੜ—ਸੋਣ |

## ਦਿਨ ਰਾਤ ਵਿਚ ਰੁੱਤਾਂ ਦਾ ਦੌਰਾ

ਪਿੱਛੇ ਜਿਸ ਤਰਾਂ ਸਾਲ ਨੂੰ ਤਿੰਨਾਂ ਹਿੱਸਿਆਂ ਵਿਚ ਵੰਡਿਆ ਗਿਆ ਹੈ, ਉਸੇ ਤਰ੍ਹਾਂ ਦਿਨ, ਰਾਤ ਦੇ ਵੀ ਤਿੰਨ ਤਿੰਨ ਹਿੱਸੇ ਕੀਤੇ ਜਾਂਦੇ ਹਨ।

(੧) ਦਿਨ ਦਾ ਪਹਿਲਾ ਹਿੱਸਾ ਬਸੰਤ ਰੁਤ ਸਮਝੋ ਅਤੇ ਇਹ ਸਮਾਂ ਕਫ ਦਾ ਹੈ।

(੨) ਦਿਨ ਦੀ ਦੁਪਹਿਰ ਨੂੰ ਗ੍ਰੀਖਮ ਰੁਤ: ਜਾਣੋ ਅਤੇ ਇਹ ਪਿੱਤਾਂ ਦਾ ਸਮਾਂ ਹੈ।

(੩) ਦਿਨ ਦਾ ਅਖੀਰਲਾ ਹਿੱਸਾ ਬਰਸ਼ਾ ਰੁਤ ਹੈ ਅਰ ਵਾਤ ਦਾ ਸਮਾਂ ਹੈ।

ਇਸਿ ਤਰ੍ਹਾਂ ਰਾਤ ਦੇ ਬਾਰੇ ਸਮਝੋ:-

(੪) ਰਾਤ ਦਾ ਪਹਿਲਾ ਹਿੱਸਾ ਬਸੰਤ ਰੁਤ ਕਹੀ ਜਾਂਦੀ ਹੈ ਅਰ ਇਸ ਸਮੇਂ ਕਫ ਦਾ ਰਾਜ ਹੁੰਦਾ ਹੈ।

(੫) ਰਾਤ ਦਾ ਵਿਚਲਾ ਹਿੱਸਾ ਯਾਨੀ ਅੱਧੀ ਰਾਤ ਸ਼ਰਦ ਰੁਤ ਦਾ ਸਮਾਂ ਹੈ ਅਰ ਪਿੱਤਾਂ ਦਾ ਰਾਜ ਹੁੰਦਾ ਹੈ।

(੬) ਰਾਤ ਦੇ ਆਖਰੀ ਹਿੱਸੇ ਨੂੰ ਹੇਮੰਤ ਰੁਤ ਸਮਝੋ ਅਰ ਇਹ ਵਾਯੂ ਦੇ ਰਾਜ ਦਾ ਸਮਾਂ ਹੈ।

ਯਾ ਇਸ ਤਰ੍ਹਾਂ ਸਮਝੋ:-

(੧) ਸਵੇਰੇ ੮ ਵਜੇ ਤੋਂ ੧੨ ਵਜੇ ਤਕ ਬਰਸ਼ਾ ਰੁਤ ਹੈ ਅਤੇ ਵਾਯੂ ਦਾ ਰਾਜ ਹੁੰਦਾ ਹੈ।

(੨) ੧੨ ਵਜੇ ਤੋਂ ੪ ਵਜੇ ਤਕ ਗਰੀਖਮ ਰੁਤ ਹੈ ਇਸ ਵੇਲੇ ਪਿੱਤਾਂ ਦਾ ਰਾਜ ਹੈ।

(੩) ਸ਼ਾਮ ਚਾਰ ਵਜੇ ਤੋਂ ੮ ਵਜੇ ਤਕ ਬਸੰਤ ਰੁਤ ਹੈ ਅਰ ਕਫ ਦਾ ਰਾਜ ਹੈ।

(੪) ਰਾਤ ਅਠ ਵਜੇ ਤੋਂ ੧੨ ਵਜੇ ਰਾਤ ਤਕ ਬਰਸ਼ਾ ਰੁਤ, ਵਾਤ ਦਾ ਰਾਜ ਹੈ।

(੫) ੧੨ ਵਜੇ ਤੋਂ ੪ ਵਜੇ ਤਕ ਗਰੀਖਮ ਰੁਤ ਤੇ ਪਿੱਤਾਂ ਦਾ ਰਾਜ ਹੈ।

(੬) ੪ ਵਜੇ ਅਮ੍ਰਿਤ ਵੇਲੇ ਤੋਂ ੮ ਵਜੇ ਤਕ ਬਸੰਤ ਰੁਤ ਤੇ ਕਫ ਦਾ ਰਾਜ ਹੈ।

ਦਿਨ ਤੇ ਰਾਤ ਵਿਚ ਹਰ ਇਕ ਦੋਸ਼ ਦਾ ਪ੍ਰਧਾਨਗੀ ਦਾ ਵਕਤ ਦੇ ਵਾਰੀ ਹੀ ਹੈ ਅਤੇ ਓਦੋਂ ਹੀ ਉਸ ਤੋਂ ਹੋਏ ਰੋਗ ਦੌਰਾ ਕਰਦੇ ਹਨ। ਇਹ ਰੋਗ ਪ੍ਰਖਣ ਦੀ ਇਕ ਵੱਡੀ ਯੁਕਤੀ ਹੈ ਕਿ ਜਿਸ ਦੋਸ਼ ਦੇ ਰਾਜ ਸਮੇਂ ਰੋਗ ਦਾ ਦੌਰਾ ਜਾਪੇ ਬਸ ਉਸੇ ਦੋਸ਼ ਦਾ ਰੋਗ ਸਮਝੋ।

ਕਈਆਂ ਵੈਦਾਂ ਨੇ ਗਿਜ਼ਾ ਖਾਣ ਤੋਂ ਪਚਣ ਤਕ ਦੇ ਵੀ ਤਿੰਨ ਹਿੱਸੇ ਕੀਤੇ ਹੋਏ ਹਨ। ਜਿਸ ਤਰ੍ਹਾਂ ਗਿਜ਼ਾ ਖਾਣ ਵੇਲੇ ਕਫ ਦਾ ਰਾਜ ਹੈ ਕਿਉਂਕਿ ਕਫ ਗਿਜ਼ਾ ਨੂੰ ਗਿਲਿਆਂ ਕਰਕੇ ਮੇਦੇ ਵਿਚ ਭੇਜਦੀ ਹੈ। ਪਚਣ ਵੇਲੇ ਪਿੱਤਾਂ ਦਾ ਰਾਜ ਹੈ, ਪਿਤ ਹੀ ਗਿਜ਼ਾ ਨੂੰ ਪਚਾ ਸਕਦੇ ਹਨ। ਪਚ ਜਾਣ ਤੋਂ ਬਾਦ ਵਾਯੂ ਦਾ ਰਾਜ ਹੈ, ਖਾਲੀ ਪੇਟ ਵਿਚ ਵਾਯੂ ਹੀ ਵਧਦੀ ਹੈ ਅਤੇ ਅਗਨੀ ਨੂੰ ਜ਼ਿਆਦਾ ਕਰਕੇ ਭੁਖ ਲਾਉਂਦੀ ਹੈ।

ਬਸ ਇਸ ਤਰ੍ਹਾਂ ਰੁਤਾਂ ਨੂੰ ਖਿਆਲ ਵਿਚ ਲਿਆਂਦਾ ਜਾਵੇ ਤਾਂ ਦੋਸ਼ਾਂ ਦੇ ਵਧਾ, ਘਟਾ ਦਾ ਗਿਆਨ ਬੜੀ ਅਸਾਨੀ ਨਾਲ ਹੋ ਸਕਦਾ ਹੈ ਅਰ ਦੋਸ਼ਾਂ ਦੇ ਗਿਆਨ ਹੋਣ ਨਾਲ,

ਕੀਤੀ ਹੋਈ ਚਿਕਿਤਸਾ ਸਫਲ ਰਹਿੰਦੀ ਹੈ।

## ਨਾੜੀ ਦੇਖਣ ਦਾ ਤਰੀਕਾ

ਨਾੜੀ ਅਭਿਆਸ ਨਾਲ ਹੀ ਦੇਖਣੀ ਆਉਂਦੀ ਹੈ। ਇਸ ਲਈ ਇਸ ਦੇ ਦੇਖਣ ਦਾ ਜਿਆਦਾ ਤੋਂ ਜਿਆਦਾ ਅਭਿਆਸ ਕਰਨਾ ਚਾਹੀਦਾ ਹੈ। ਨਾੜੀ ਦੇਖਨ ਲਗਿਆਂ ਮਨ ਦੀਆਂ ਤਮਾਮ ਬ੍ਰਿਤੀਆਂ ਨੂੰ ਰੋਕ ਕੇ ਖਾਸ ਤੌਰ ਤੇ ਨਾੜੀ ਦੀ ਹਰਕਤ ਵਲ ਧਿਆਨ ਦੇਣਾ ਚਾਹੀਦਾ ਹੈ। ਜੇ ਵੈਦ ਦੂਰੋਂ ਚਲ ਕੇ ਨਾੜੀ ਦੇਖਣ ਜਾਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਕੁਝ ਚਿਰ ਅਰਾਮ ਕਰਕੇ ਫਿਰ ਨਾੜੀ ਦੇਖੇ।

ਨਾੜੀ ਦਿਖਾਉਣ ਵਾਲਾ ਰੋਗੀ ਵੀ ਸ਼ਾਂਤ ਚਿਤ ਹੋਵੇ। ਗੁਸਾ, ਗਮ, ਚਿੰਤਾ ਅਤੇ ਭੁਖ, ਪਿਆਸ ਆਦਿਕ ਜਿਹੜੇ ਮਨ ਵਿਚ ਤਬਦੀਲੀ ਲਿਆਉਣ ਵਾਲੇ ਕੰਮ ਹਨ ਅਰ ਮਾਲਸ਼, ਇਸ਼ਨਾਨ, ਕਸਰਤ ਅਤੇ ਦਿਮਾਗੀ ਖਿਆਲਾਂ ਤੋਂ ਰਹਿਤ ਹੋਕੇ ਵੈਦ ਪਾਸ ਨਿੱਠ ਕੇ ਬੈਠ ਜਾਵੇ। ਜੇ ਲੇਟਿਆ ਹੋਵੇ ਤਾਂ ਉਠ ਕੇ ਬੈਠ ਜਾਵੇ। ਕਿਉਂਕਿ ਲੇਟੇ ਹੋਇ ਦੀ ਨਾੜੀ ਧੀਮੀ ਚਲਦੀ ਹੈ ਜਿਸ ਕਰਕੇ ਰੋਗ ਦਾ ਪੂਰਾ ਪਤਾ ਨਹੀਂ ਲਗਦਾ। ਖੜੋਤੇ ਹੋਇ ਦੀ ਨਾੜੀ ਬਹੁਤ ਤੇਜ ਚਲਦੀ ਹੈ, ਇਸ ਲਈ ਬੈਠ ਕੇ ਹੀ ਦਿਖਾਉਣੀ ਠੀਕ ਹੈ।

## ਨਾੜੀ ਕਿਸ ਵੇਲੇ ਦੇਖਣੀ ਚਾਹੀਦੀ ਹੈ

ਸਵੇਰ ਵੇਲੇ ਨਾੜੀ ਦੀ ਪੂਰੀ ਚਾਲ ਹੁੰਦੀ ਹੈ। ਸ਼ਾਮ ਨੂੰ ਮਧਮ ਹੋ ਜਾਂਦੀ ਹੈ ਅਤੇ ਦੁਪਹਿਰ ਨੂੰ ਬਾਹਰਲੀ ਗਰਮੀ ਕਰਕੇ ਸੁਭਾਵਕ ਚਾਲ ਤੋਂ ਵਧੇਰੇ ਤੇਜ਼ ਚਲਦੀ ਹੈ। ਇਸ

ਲਈ ਨਾੜੀ ਦਾ ਦੇਖਣਾ ਸੁਬ੍ਹਾ ਸਵੇਰੇ ਹੀ ਠੀਕ ਹੈ। ਸੁੱਤੇ ਹੋਏ ਰੋਗੀ ਦੀ ਨਾੜੀ ਦੇਖਣ ਵਿਚ ਕੁਝ ਫਾਇਦਾ ਨਹੀਂ। ਖ਼ਾਸ ਕਰਕੇ ਬੱਚਿਆਂ ਦੀ ਤੇ ਵਾਧੂ ਵਾਲੇ ਆਦਮੀ ਦੀ ਨਾੜੀ ਸੁਤਿਆਂ ਸੁਸਤ ਹੋ ਜਾਂਦੀ ਹੈ।

ਕਈ ਥਾਂ ਦੇਖਣ ਵਿਚ ਆਇਆ ਹੈ ਕਿ ਵੈਦ ਲੋਕ ਸੁੱਤੇ ਹੋਏ ਬੱਚੇ ਦੀ ਨਾੜੀ ਇਸ ਲਈ ਦੇਖਦੇ ਹਨ ਕਿ ਜਾਗ ਪਿਆ ਤਾਂ ਰੋਵੇਗਾ, ਜਿਸ ਨਾਲ ਨਾੜੀ ਵਿਚ ਹੋਰ ਵਿਕਾਰ ਵੀ ਆ ਜਾਵੇਗਾ ਤੇ ਨਾੜੀ ਵੀ ਚੰਗੀ ਤਰ੍ਹਾਂ ਨਹੀਂ ਦਿਖਾਵੇਗਾ। ਇਸ ਤਰ੍ਹਾਂ ਨਾੜੀ ਵੇਖਣ ਦਾ ਕੋਈ ਫਾਇਦਾ ਨਹੀਂ। ਤਰੀਕਾ ਤਾਂ ਇਹ ਹੈ ਕਿ ਬੱਚੇ ਦੀ ਮਾਤਾ ਬੱਚੇ ਨੂੰ ਦੁਧ ਪਿਆਉਣ ਵਲ ਲਾ ਲਵੇ ਅਰ ਵੈਦ ਨਾੜੀ ਦੇਖ ਲਵੇ।

## ਕੇਹੜੀ ਬਾਂਹ ਦੀ ਨਾੜੀ ਦੇਖਣੀ ਚਾਹੀਦੀ ਹੈ

ਪੁਰਾਣੇ ਵੈਦਾਂ ਦਾ ਮਤ ਹੈ ਕਿ ਪੁਰਸ਼ ਦੀ ਸੱਜੇ ਹੱਥ ਦੀ ਨਾੜੀ ਅਤੇ ਜ਼ਨਾਨੀ ਦੀ ਖੱਬੇ ਹੱਥ ਦੀ ਨਾੜੀ ਦੇਖਣੀ ਚਾਹੀਦੀ ਹੈ ਕਿਉਂਕਿ ਔਰਤਾਂ ਦੀ ਨਾਭੀ ਵਿਚ ਕੂਰਮ ਨਾੜੀ ਦਾ ਮੁਖ ਉਤੇ ਨੂੰ ਹੁੰਦਾ ਹੈ ਅਰ ਪੁਰਸ਼ਾਂ ਦੀ ਕੂਰਮ ਨਾੜੀ ਦਾ ਮੁਖ ਹੇਠਾਂ। ਬਸ, ਕੂਰਮ ਨਾੜੀ ਦਾ ਸੱਜਾ ਹਿੱਸਾ ਹੀ ਦੇਖਿਆ ਜਾਂਦਾ ਹੈ। ਪਰ ਤਜਰਬੇ ਵਿਚ ਆਇਆ ਹੈ ਕਿ ਮਰਦ ਤੇ ਔਰਤ ਦੋਹਾਂ ਦੀ ਨਾੜੀ ਦੋਹਾਂ ਹੱਥਾਂ ਦੀ ਹੀ ਦੇਖਣੀ ਚਾਹੀਦੀ ਹੈ ਕਿਉਂਕਿ ਜੇਹੜੇ ਪਾਸੇ ਦੀ ਨਾੜੀ ਮੋਟੀ ਹੋਵੇ ਉਹ ਹੀ ਦੇਖੀ ਜਾਂਦੀ ਹੈ ਭਾਵ ਉਹ ਹੀ ਉਂਗਲਾਂ ਹੇਠਾਂ ਹਰਾਰਤ ਕਰਦੀ ਪ੍ਰਤੀਤ ਹੁੰਦੀ ਹੈ, ਬਰੀਕ ਨਾੜੀ

ਨਹੀਂ ਜਾਪਦੀ। ਇਸ ਲਈ ਕਿਸੇ ਦੀ ਨਾੜੀ ਕਿਸੇ ਹੱਥ ਦੀ ਮੋਟੀ ਹੁੰਦੀ ਹੈ ਅਰ ਕਿਸੇ ਦੀ ਕਿਸੇ ਹੱਥ ਦੀ। ਕਈਆਂ ਦਾ ਖਿਆਲ ਹੈ ਕਿ ਦੂਜੀ ਨਾੜੀ ਤੋਂ ਮੇਅਦੇ ਦੀ ਖਰਾਬੀ ਦਾ ਪਤਾ ਲਗਦਾ ਹੈ। ਜੋ ਕੁਝ ਵੀ ਹੋਵੇ, ਨਾੜੀ ਦੋਹਾਂ ਹੱਥਾਂ ਦੀ ਵੇਖਣ ਨਾਲ ਹੀ ਕਾਮਯਾਬੀ ਹੈ।

## ਕਿਸ ਹੱਥ ਨਾਲ ਨਾੜੀ ਦੇਖੇ

ਸੱਜੇ ਹੱਥ ਦੀ ਨਾੜੀ ਵੈਦ ਸੱਜੇ ਹੱਥ ਨਾਲ ਦੇਖੇ ਅਰ ਖੱਬੇ ਦੀ ਖੱਬੇ ਨਾਲ। ਭਾਵ—ਵੈਦ ਆਪਣੇ ਇਕ ਹੱਥ ਨਾਲ ਕਲਾਈ ਯਾ ਪਹੁੰਚਾ ਦਬਾਵੇ ਅਰ ਦੂਜੇ ਹੱਥ ਦੀਆਂ ਚੀਚੀ ਤੇ ਅੰਗੂਠੇ ਦੇ ਵਿਚਲੀਆਂ ਤਿੰਨ ਉਂਗਲੀਆਂ ਰੋਗੀ ਦੇ ਹੱਥ ਦੀ ਕਲਾਈ ਦੇ ਪਾਸ ਬਿਲਕੁਲ ਅੰਗੂਠੇ ਦੇ ਮੁਢ ਕੋਲ ਮਣੀ ਬੰਧ ਦੇ ਥਾਂ ਰਖੇ ਤੇ ਕੁਝ ਪੋਲਾ ਜਿਹਾ ਦਬਾ ਦੇਵੇ ਅਰ ਚੁਕ ਲਵੇ। ਇਸ ਤਰ੍ਹਾਂ ਤਿੰਨ ਵਾਰੀ ਰੱਖ ਕੇ ਦੇਖੇ ਤਾਂ ਨੁਕਸ ਦਾ ਪੂਰਾ ਪੂਰਾ ਪਤਾ ਲਗ ਸਕਦਾ ਹੈ। ਜੇਕਰ ਅੰਗੂਠੇ ਦੇ ਪਾਸ ਦੀ ਉਂਗਲੀ ਹੇਠਾਂ ਨਾੜੀ ਚਲੇ ਤਾਂ ਵਾਯੂ ਦਾ ਜੋਰ ਸਮਝੋ। ਜੇਕਰ ਵਿਚਲੀ ਉਂਗਲੀ ਹੇਠਾਂ ਚਲੇ ਤਾਂ ਪਿੱਤਾਂ ਦਾ ਜ਼ੋਰ ਹੈ ਅਤੇ ਅੰਤਲੀ ਉਂਗਲੀ ਹੇਠਾਂ ਚੱਲਣ ਨਾਲ ਕਫ ਦਾ ਗਲਬਾ ਜਾਣਿਆ ਜਾਂਦਾ ਹੈ।

## ਨਾੜੀ ਦੀ ਚਾਲ

ਜੇਕਰ ਵਾਯੂ ਦਾ ਵਿਗਾੜ ਹੋਵੇ ਤਾਂ ਨਾੜੀ ਸੱਪ ਅਤੇ ਜੋਕ ਦੀ ਤਰ੍ਹਾਂ ਟੇਢੀ ਮੇਢੀ ਚਲਦੀ ਹੈ। ਜੇ ਪਿੱਤ ਵਿਗੜੇ ਹੋਏ ਹੋਵਣ ਤਾਂ ਨਾੜੀ ਚਿੜੇ, ਕਾਂ ਅਤੇ ਡੱਡੂ ਵਾਂਗ ਟਪੋਸੀਆਂ

ਮਾਰ ਮਾਰ ਕੇ ਚਲੇਗੀ ।

ਜਦ ਕਫ ਜ਼ਿਆਦਾ ਵਧ ਜਾਵੇ ਤਾਂ ਨਾੜੀ ਹੰਸ ਅਤੇ ਕਬੂਤਰ ਦੀ ਚਾਲ ਚਲਦੀ ਹੈ ।

## ਹੋਰ ਪ੍ਰਕਾਰ

ਵਾਤ ਨੂੰ ਦਸਣ ਵਾਲੀ ਨਾੜੀ ਟੇਢੀ ਚਲਦੀ ਹੈ ।
ਪਿੱਤਾਂ ਨੂੰ ਦੱਸਣ ਵਾਲੀ ਨਾੜੀ ਤੇਜ਼ ਚਲਦੀ ਹੈ ।
ਕਫ ਨੂੰ ਦੱਸਣ ਵਾਲੀ ਨਾੜੀ ਧੀਰੇ ਧੀਰੇ ਚਲਦੀ ਹੈ ।
ਜੇਕਰ ਤ੍ਰਿਦੋਸ਼ ਕਰੋਧਵਾਨ ਹੋ ਗਿਆ ਹੋਵੇ ਤਾਂ ਨਾੜੀ ਤਿੱਤਰ ਅਤੇ ਬਟੇਰੇ ਪੰਛੀ ਦੇ ਸਮਾਨ ਚਲਦੀ ਹੈ ।

ਦੋ ਦੋਸ਼ਾਂ ਦੇ ਵਧ ਜਾਣ ਤੇ ਨਾੜੀ ਕਦੀ ਮੰਦ ਮੰਦ ਅਰ ਕਦੀ ਕਾਹਲੀ ਚਲਣ ਲਗ ਜਾਂਦੀ ਹੈ । ਜੇਕਰ ਨਾੜੀ ਆਪਣੀ ਥਾਂ ਤੋਂ ਪਿਛੇ ਹਟ ਜਾਵੇ ਤਾਂ ਰੋਗੀ ਨੂੰ ਮਾਰ ਸੁਟਦੀ ਹੈ ।

ਨੋਟ—ਆਪਣੀ ਥਾਂ ਤੋਂ ਹਟੀ ਹੋਈ ਨਾੜੀ ਮੌਤ ਦੀ ਨਿਸ਼ਾਨੀ ਹੈ । ਕਾਰਣ ਇਸ ਦਾ ਇਹ ਹੈ ਕਿ ਨਾੜੀ ਦਾ ਸੰਬੰਧ ਦਿਲ ਦੇ ਨਾਲ ਹੁੰਦਾ ਹੈ, ਜਦ ਤਕ ਤਾਂ ਦਿਲ ਤਾਕਤਵਰ ਰਹਿੰਦਾ ਹੈ ਅਰ ਆਪਣੀ ਸ਼ਕਤੀ ਨਾਲ ਨਾੜੀਆਂ ਵਿਚ ਖ਼ੂਨ ਘਲਦਾ ਰਹਿੰਦਾ ਹੈ ਤਦ ਤਕ ਤਾਂ ਨਾੜੀਆਂ ਆਪੋ ਆਪਣੇ ਥਾਂ ਤੇ ਚਲਦੀਆਂ ਰਹਿੰਦੀਆਂ ਹਨ । ਜਦ ਰੋਗ ਦੇ ਪ੍ਰਭਾਵ ਕਰਕੇ ਦਿਲ ਕਮਜ਼ੋਰ ਹੋ ਜਾਂਦਾ ਹੈ ਤਾਂ ਨਾੜੀਆਂ ਵਿਚ ਖ਼ੂਨ ਧਕੇਲ ਨਹੀਂ ਸਕਦਾ, ਇਸ ਲਈ ਖ਼ੂਨ ਤੋਂ ਖਾਲ਼ੀ ਨਾੜੀਆਂ ਦੀ ਚਾਲ ਬੰਦ ਹੋ ਜਾਂਦੀ ਹੈ ।

## ਅਸਾਧ ਨਾੜੀ ਦੇ ਲੱਛਣ

ਜੇਹੜੀ ਨਾੜੀ ਠਹਿਰ ਠਹਿਰ ਕੇ ਚੱਲੇ ਤਾਂ ਉਹ ਪ੍ਰਾਣਾਂ ਨੂੰ ਨਾਸ ਕਰ ਦਿੰਦੀ ਹੈ । ਅਰ ਜੋ ਨਾੜੀ ਅਤਿਸੇ ਖੀਣ ਤੇ ਠੰਢੀ ਹੋ ਜਾਂਦੀ ਹੈ ਉਹ ਭੀ ਪ੍ਰਾਣ ਨਾਸਕ ਹੈ ।

## ਤਾਪ ਦੀ ਨਾੜੀ ਦੇ ਲੱਛਣ

ਸਰੀਰ ਵਿਚ ਜਦ ਬੁਖਾਰ ਹੋ ਜਾਵੇ ਤਾਂ ਨਾੜੀ ਗਰਮ ਤੇ ਤੇਜ਼ ਚਲਦੀ ਹੈ । ਵਾਤ ਜੁਰ, ਪਿੱਤ ਜੁਰ ਅਤੇ ਕਫ ਜੁਰ ਦੀ ਨਾੜੀ ਦੇ ਲੱਛਣ ਪਹਿਲੇ ਹੀ ਹਨ, ਜਿਹੜੇ ਕਿ ਵਾਤ ਪਿੱਤ ਅਤੇ ਕਫ ਦੇ ਬਾਰੇ ਦੱਸੇ ਗਏ ਹਨ ।

ਵਾਤ, ਕਫ ਦੇ ਤਾਪ ਵਿਚ ਨਾੜੀ ਮੰਦ ਮੰਦ ਅਤੇ ਕੁਝ ਗਰਮ ਜੇਹੀ ਚਲਦੀ ਹੈ । ਜੇ ਇਸ ਵਿਚ ਵਾਯੂ ਜ਼ਿਆਦਾ ਹੋਵੇ ਤਾਂ ਓਹ ਕੁਝ ਰੁਖੀ ਜੇਹੀ ਤੇਜ਼ ਚਲਦੀ ਹੈ । ਵਾਤ ਪਿੱਤ ਦੇ ਤਾਪ ਦੀ ਨਾੜੀ ਘਬਰਾਈ ਹੋਈ ਮੋਟੀ ਜੇਹੀ ਅਤੇ ਕਰੜੀ ਜੇਹੀ ਪ੍ਰਤੀਤ ਹੁੰਦੀ ਹੈ । ਪਿੱਤ, ਕਫ ਦੇ ਤਾਪ ਵਿਚ ਨਾੜੀ ਨਰਮ ਜੇਹੀ ਚਲਦੀ ਹੈ, ਕਦੀ ਬਹੁਤ ਠੰਢੀ ਹੋ ਜਾਂਦੀ ਹੈ ਤੇ ਪਤਲੀ ਜੇਹੀ ਰਹਿੰਦੀ ਹੈ । ਤ੍ਰਿਦੋਖ ਤਾਪ ਦੀ ਨਾੜੀ ਪਹਿਲੇ ਦਸੇ ਸਮ ਹੀ ਸਮਝੋ ।

## ਅੰਦਰ ਤਾਪ ਦੀ ਨਾੜੀ ਦੇ ਲੱਛਣ

ਜਿਸ ਰੋਗੀ ਨੂੰ ਅੰਦਰ ਤਾਪ ਰਹਿੰਦਾ ਹੋਵੇ ਉਸ ਦਾ ਜਿਸਮ ਤਾਂ ਛੋਹਣ ਨੂੰ ਠੰਢਾ ਹੋਵੇਗਾ, ਪਰ ਨਾੜੀ ਬੜੀ ਗਰਮ ਮਲੂਮ ਹੋਵਗੀ, ਮੰਦ ਅਗਨੀ ਅਰ ਧਾਤੂ ਖੀਣ ਵਾਲੇ ਦੀ ਨਾੜੀ ਮੰਦ ਚਲਦੀ ਹੈ । ਖੂਨ ਦੀ ਖਰਾਬੀ ਹੋਣ ਤੇ ਨਾੜੀ

ਕੁਝ ਗਰਮ ਤੇ ਭਰੀ ਹੋਈ ਪ੍ਰਤੀਤ ਹੁੰਦੀ ਹੈ। ਆਮ ਦੇ ਰੋਗਾਂ ਦੀ ਨਾੜੀ ਭਾਰੀ ਹੁੰਦੀ ਹੈ। ਸੁਖੀ ਦੀ ਨਾੜੀ ਇਸਥਿਰ ਅਤੇ ਬਲੀ ਹੁੰਦੀ ਹੈ।

ਤਾਪ ਹੋਣ ਦੇ ਵੇਲੇ ਨਾੜੀ ਗਰਮ ਤੇ ਤੇਜ ਹੁੰਦੀ ਹੈ। ਡਰ, ਕਰੋਧ, ਚਿੰਤਾ ਤੇ ਘਬਰਾਹਟ ਵਾਲੇ ਦੀ ਨਾੜੀ ਵੀ ਗਰਮ ਤੇ ਤੇਜ਼ ਹੁੰਦੀ ਹੈ।

ਪ੍ਰਦਰ ਅਤੇ ਕਫ ਰੋਗ ਵਿਚ ਨਾੜੀ ਧੀਮੀ ਜਹੀ ਹੁੰਦੀ ਹੈ।

ਅਜੀਰਣ ਰੋਗ ਵਿਚ ਨਾੜੀ ਕਰੜੀ ਅਤੇ ਭਾਰੀ ਜੇਹੀ ਜਾਪਦੀ ਹੈ।

ਭੁਖੇ ਦੀ ਨਾੜੀ ਹਲਕੀ ਅਰ ਛੋਤੀ ਛੋਤੀ ਚਲਦੀ ਹੈ।

ਪ੍ਰਮੇਹ, ਬਵਾਸੀਰ, ਅੰਦਰ ਮਲ ਵਧ ਜਾਣ ਤੇ ਨਾੜੀ ਜਲਦੀ ਚਲਦੀ ਹੈ।

ਗਰਭ ਵਾਲੀ ਦੀ ਨਾੜੀ ਭਾਰੀ ਅਤੇ ਬਾਦੀ ਵਾਲੀ ਚਲਦੀ ਹੈ। ਸੁਤੇ ਹੋਏ ਆਦਮੀ ਦੀ ਨਾੜੀ ਤੇਜ਼ ਚਲਦੀ ਹੈ।

ਰਾਜ ਯਖਮਾ-ਤਪਦਿਕ ਵਿਚ ਨਾੜੀ ਗੰਭੀਰ ਹੁੰਦੀ ਹੈ।

## ਅਸਾਧ ਨਾੜੀ

ਜੇਕਰ ਨਾੜੀ ਕਦੀ ਮੰਦ, ਕਦੀ ਤੇਜ਼, ਕਦੀ ਚਲਦੀ ਚਲਦੀ ਰੁਕ ਜਾਵੇ ਯਾਨੀ ਘੜੀ ਘੜੀ ਚਾਲ ਬਦਲੇ ਤਾਂ ਰੋਗ ਦਾ ਇਲਾਜ ਯਾਨੀ ਅਸਾਧ ਸਮਝੋ।

ਜਦ ਨਾੜੀ ਚਲਦੀ ਚਲਦੀ ਠਹਿਰ ਜਾਵੇ ਤੇ ਫਿਰ ਚਲਣ ਲਗ ਜਾਵੇ ਯਾ ਠੰਢੀ ਠਾਰ ਹੋ ਜਾਵੇ ਅਰ ਅਤਿਸੇ

ਕਮਜ਼ੋਰ ਹੋ ਜਾਵੇ ਤਾਂ ਸਮਝੋ ਰੋਗੀ ਹੈ ਨਹੀਂ। ਕਲਾਈ ਦੇ ਅਗਲੇ ਹਿੱਸੇ ਵਿਚ ਨਾੜੀ ਤੇਜ਼ੀ ਨਾਲ ਚੱਲੇ, ਕਦੀ ਸੀਤਲ ਹੋ ਜਾਵੇ, ਚਿਪ ਚਿਪਾ ਪਸੀਨਾ ਆਵੇ ਤਾਂ ਰੋਗੀ ਦੀ ਸੱਤਾਂ ਦਿਨਾਂ ਦੀ ਮਿਆਦ ਸਮਝੋ। ਜਿਸ ਦੀ ਨਾੜੀ ਅੰਗੂਠੇ ਦੀ ਜੜ ਪਾਸੋਂ ਆਪਣੀ ਥਾਂ ਤੋਂ ਅਧਾ ਜੌਂ ਭਰ ਪਿਛੇ ਹਟ ਜਾਵੇ ਤਾਂ ਉਸ ਦੀ ਤਿੰਨਾਂ ਦਿਨਾਂ ਵਿਚ ਮੌਤ ਸਮਝੋ।

ਸੰਨਿਪਾਤ ਜੁਰ ਵਿਚ ਜਿਸ ਦਾ ਸ਼ਰੀਰ ਬਹੁਤ ਗਰਮ ਹੋਵੇ, ਪਰ ਨਾੜੀ ਬਹੁਤ ਠੰਡੀ ਹੋਵੇ ਤਾਂ ਉਸ ਦੀ ਵੀ ਤਿੰਨਾਂ ਦਿਨਾਂ ਵਿਚ ਮੌਤ ਸਮਝੋ।

ਮਨੁਖ ਜਿਉਂ ਜਿਉਂ ਮੌਤ ਦੇ ਨੇੜੇ ਹੁੰਦਾ ਜਾਂਦਾ ਹੈ ਤਿਉਂ ਤਿਉਂ ਉਸ ਦੀ ਨਾੜੀ ਪਿਛੇ ਨੂੰ ਖਿੱਚੀ ਜਾਂਦੀ ਹੈ। ਕਈ ਦਫਾ ਅਰਕ ਕੋਲ ਨਾੜੀ ਚਲਦੀ ਦੇਖੀ ਜਾਂਦੀ ਹੈ। ਕਈਆਂ ਦੀ ਨਾੜੀ ਗਿੱਟ ਕੋਲੋਂ ਵੇਖਣੀ ਪੈਂਦੀ ਹੈ ਕਿਉਂਕਿ ਉਨ੍ਹਾਂ ਦੀ ਕਿਸੇ ਕਾਰਣ ਕਰਕੇ ਹਥ ਦੀ ਨਾੜੀ ਨਹੀਂ ਚਲਦੀ ਹੁੰਦੀ। ਵੈਦ ਜਿੰਨਾ ਨਾੜੀ ਵੇਖਣ ਦਾ ਅਭਿਆਸ ਕਰੇਗਾ, ਉਤਨਾ ਹੀ ਰੋਗ ਪਛਾਨਣ ਵਿਚ ਕਾਮਯਾਬ ਹੋਵੇਗਾ। ਚਿਕਿਤਸਾ ਦੀ ਕਾਮਯਾਬੀ ਹੀ ਨਾੜੀ ਦੇ ਗਿਆਨ ਵਿਚ ਹੈ ਕਿਉਂਕਿ ਨਾੜੀ ਦਵਾਰਾ ਹੀ ਦੋਸ਼ਾਂ ਦਾ ਗਿਆਨ ਹੁੰਦਾ ਹੈ ਤੇ ਦੋਸ਼ਾਂ ਦੇ ਅਨੁਸਾਰ ਹੀ ਔਸ਼ਧੀ ਤਜਵੀਜ਼ ਕੀਤੀ ਜਾ ਸਕਦੀ ਹੈ।

# ਚੌਥੀ ਚੌਕੜੀ

ਹਕੀਮ:-ਕਵੀ ਰਾਜ ਜੀ, ਆਪ ਨੇ ਜੋ ਕਲ ਨਾੜੀ ਪ੍ਰੀਛਾ ਸੁਣਾਈ ਹੈ, ਉਹ ਰੋਗ ਪਛਾਨਣ ਵਿਚ ਕੋਈ ਕਸਰ ਨਹੀਂ ਛਡਦੀ, ਪਰ ਅਜ ਕਲ ਹੋਰ ਕਈ ਯੰਤਰ ਹਨ, ਜਿਨ੍ਹਾਂ ਦੇ ਦੇਖਣ ਦੇ ਤਰੀਕੇ ਵੀ ਬੜੇ ਸੁਖੇਨ ਹਨ ਅਤੇ ਉਹ ਰੋਗ ਦੇ ਪ੍ਰਖਣ ਵਿਚ ਵੈਦ, ਹਕੀਮ ਨੂੰ ਬੜੀ ਸਹਾਇਤਾ ਦਿੰਦੇ ਹਨ, ਉਨ੍ਹਾਂ ਦਾ ਵੀ ਗਿਆਨ ਹੋਣਾ ਵੈਦਾਂ, ਹਕੀਮਾਂ ਵਾਸਤੇ ਲਾਭ ਵੰਦ ਰਹੇਗਾ।

ਕਵੀਰਾਜ-ਹਾਂ ਠੀਕ ਹੈ। ਅਜ ਮੈਂ ਤੁਹਾਨੂੰ ਥਰਮਾ ਮੀਟਰ ਦੇ ਬਾਰੇ ਹੀ ਕੁਝ ਸੁਣਾਉਂਦਾ ਹਾਂ।

## ਥਰਮਾ ਮੀਟਰ

ਥਰਮਾ ਮੀਟਰ ਇਕ ਕਚ ਦੀ ਨਲੀ ਜੇਹੀ ਹੈ। ਇਸ ਦੇ ਅਗਲੇ ਹਿੱਸੇ ਵਿਚ ਪਾਰਾ ਹੁੰਦਾ ਹੈ। ਸਾਰੀ ਨਲੀ ਉੱਤੇ ਛੋਟੀਆਂ ਵਡੀਆਂ ਲਕੀਰਾਂ ਹੁੰਦੀਆਂ ਹਨ। ਇਕ ਵੱਡੀ ਲਕੀਰ ਤੋਂ ਦੂਸਰੀ ਵੱਡੀ ਲਕੀਰ ਤਕ ਇਕ ਡਿਗਰੀ ਯਾ ਦਰਜਾ ਸਮਝਿਆ ਜਾਂਦਾ ਹੈ। ਇਸ ਤਰਾਂ ੯੫ ਤੋਂ ਲੈਕੇ ੧੧੦ ਤਕ ਦਰਜੇ ਹੁੰਦੇ ਹਨ। ਛੋਟੀਆਂ ਲਕੀਰਾਂ ਡਿਗਰੀ ਦੇ ਹਿਸੇ ਯਾ ਪੁਆਇੰਟ ਦਸਦੀਆਂ ਹਨ।

ਇਹ ਸਰੀਰ ਦੀ ਹਰਾਰਤ ਦੇਖਣ ਵਿਚ ਚੰਗਾ ਕੰਮ

ਦਿੰਦਾ ਹੈ। ਦੇਖਣ ਦਾ ਵੀ ਬੜਾ ਸਰਲ ਤਰੀਕਾ ਹੈ ਪਰ ਅਭਿਆਸ ਦੀ ਲੋੜ ਹੈ। ਅਜ ਕਲ ਤਾਂ ਲੋਕਾਂ ਨੇ ਘਰ ਘਰ ਵਿਚ ਥਰਮਾ ਮੀਟਰ ਰੱਖੇ ਹੋਏ ਹਨ। ਵੈਦ ਵਾਸਤੇ ਵੀ ਇਹ ਰਖਣਾ ਜ਼ਰੂਰੀ ਹੈ।ਲੰਡਨ ਦੀ ਜੀਲ ਕੰਪਨੀ ਦਾ ਚੰਗਾ ਹੁੰਦਾ ਹੈ।

ਇਹ ਮੂੰਹ ਵਿਚ ਯਾ ਬਗਲਾਂ ਵਿਚ ਲਾਇਆ ਜਾਂਦਾ ਹੈ ਅਤੇ ਸਰੀਰ ਦੀ ਗਰਮੀ ਨਾਲ ਧੀਰੇ ਧੀਰੇ ਪਾਰਾ ਉੱਤੇ ਨੰਬਰਾਂ ਵਲ ਚੜ੍ਹਦਾ ਆਉਂਦਾ ਹੈ। ਬਸ ਜਿਸ ਡਿਗਰੀ ਤਕ ਚੜ੍ਹ ਕੇ ਬਸ ਹੋ ਜਾਵੇ ਉਤਨੀ ਡਿਗਰੀ ਸ਼ਰੀਰ ਵਿਚ ਗਰਮੀ ਸਮਝੋ।

## ਥਰਮਾ ਮੀਟਰ ਮੂੰਹ ਵਿਚ ਲਾਉਣਾ

ਥਰਮਾ ਮੀਟਰ ਨੂੰ ਮੂੰਹ ਵਿਚ ਜੀਭ ਦੇ ਹੇਠਾਂ ਰਖ ਕੇ ਮੂੰਹ ਬੰਦ ਕਰ ਦਿਓ ਅਰ ਏਸ ਤਰ੍ਹਾਂ ੧ ਮਿੰਟ ਯਾ ਜਿਤਨੇ ਮਿੰਟ ਰਖਣ ਵਾਲਾ ਹੋਵੇ ਤੇ ਰਖੋ ਘੜੀ ਦੇਖਦੇ ਰਹਵੋ।। ਫਿਰ ਮੂੰਹ ਵਿਚੋਂ ਕਢਕੇ ਗੌਰ ਨਾਲ ਪਾਰਾ ਦੇਖੋ ਕਿ ਕਿਨੇ ਨੰਬਰ ਉਤੇ ਹੈ।

## ਥਰਮਾ ਮੀਟਰ ਬਗਲ ਵਿਚ ਲਾਉਣਾ

ਰੋਗੀ ਦੀ ਬਗਲ ਦਾ ਪਸੀਨਾ ਪੂੰਝ ਕੇ ਸੁਕਾ ਲੈਣਾ ਚਾਹੀਦਾ ਹੈ। ਫਿਰ ਰੋਗੀ ਨੂੰ ਪਾਸੇ ਪਰਨੇ ਲਿਟਾ ਕੇ ਹੇਠਲੀ ਬਗਲ ਵਿਚ ਥਰਮਾ ਮੀਟਰ ਨੂੰ ਪਾਰੇ ਵਾਲੇ ਸਿਰੇ ਵਲੋਂ ਰਖ ਦਿਓ। ਕੋਈ ਥਰਮਾ ਮੀਟਰ ੧ ਮਿੰਟ ਵਿਚ ਚੜ੍ਹ ਜਾਂਦਾ ਹੈ, ਕੋਈ ੩ ਮਿੰਟਾਂ ਵਿਚ ਕੋਈ ਪੰਜਾਂ ਮਿੰਟਾਂ ਵਿਚ ਅਤੇ ਕੋਈ ਇਸ ਤੋਂ ਭੀ ਜਿਆਦਾ ਦੇਰ ਲਾਉਂਦਾ ਹੈ।

## ਥਰਮਾ ਮੀਟਰ ਕਿਸ ਵਕਤ ਲਾਉਣਾ ਚਾਹੀਦਾ ਹੈ

ਥਰਮਾ ਮੀਟਰ ਅਠ ਵਜੇ ਸੁਬਾ ਅਤੇ ਪੰਜ ਵਜੇ ਸ਼ਾਮ ਨੂੰ ਲਾਉਣਾ ਚਾਹੀਦਾ ਹੈ। ਕਈ ਬੀਮਾਰੀਆਂ ਵਿਚ ਕਈ ਵਾਰੀ ਲਾਇਆ ਜਾਂਦਾ ਹੈ।

ਬਨਿਸਪਤ ਮੂੰਹ ਦੀ ਬਗਲਾਂ ਦੀ ਹਰਾਰਤ ੧ ਦਰਜਾ ਘਟ ਹੁੰਦੀ ਹੈ ਯਾਨੀ ਮੂੰਹ ਦੀ ਪੂਰੀ ਹੁੰਦੀ ਹੈ। ਜਵਾਨੀ ਨਾਲੋਂ ਬਚਿਆਂ ਦੀ ਹਰਾਰਤ ਜਿਆਦਾ ਹੁੰਦੀ ਹੈ।

ਤੰਦਰੁਸਤੀ ਦੀ ਹਾਲਤ ਵਿਚ ਟੈਂਪਰੇਚਰ-ਹਰਾਰਤ ੯੮ ਡਿਗਰੀ, ਡੈਸੀਮਲ ੪ ਫਾਰਨ ਹੀਟ ਯਾਨੀ ਸਾਢੇ ਅਠਾਨਵੇਂ ਡਿਗਰੀ ਤੇ ੨੬ ਸਾਲ ਤੋਂ ਕਮ ਉਮਰ ਵਾਲੇ ਦੀ ੯੯ ਡਿਗਰੀ-ਡੈਸੀਮਲ ੪ ਫਾਰਨ ਹੀਟ, ਹਰਾਰਤ ਹੁੰਦੀ ਹੈ।

ਧੁਪ ਵਿਚ ਰਹਿਣ ਯਾ ਚਲਕੇ ਆਉਣ ਯਾ ਅੱਗ ਪਾਸੋਂ ਉਠ ਕੇ ਆਉਣ ਯਾ ਕਸਰਤ ਕਰਨ ਤੋਂ ਫੌਰਨ ਹੀ ਬਾਦ ਥਰਮਾ ਮੀਟਰ ਲਾਇਆ ਜਾਵੇ ਤਾਂ ੯੮, ੪ ਯਾ ੯੯, ੪ ਡਿਗਰੀ ਤੋਂ ਵੀ ਜਿਆਦਾ ਹਰਾਰਤ ਹੋਵੇਗੀ।

ਸੌਂ ਕੇ ਉਠਣ ਤੋਂ ਬਾਦ ਅਰਾਮ ਨਾਲ ਬੈਠੇ ਰਹਿਣਾ ਯਾ ਲੇਟੇ ਰਹਿਣ ਤੋਂ ਬਾਦ ਉਸੇ ਵੇਲੇ ਥਰਮਾ ਮੀਟਰ ਲਾਇਆ ਜਾਵੇ ਤਾਂ ਕੁਝ ਹਰਾਰਤ ਘਟ ਜਾਵੇਗੀ।

ਰਾਤ ਨੂੰ ਸੁਖੀ ਦੇ ਸਰੀਰ ਦੀ ਹਰਾਰਤ ਘਟ ਹੁੰਦੀ ਹੈ।

## ਤਾਪ ਦੀ ਹਰਾਰਤ

ਜ਼ੁਕਾਮ ਦੀ ਹਾਲਤ ਵਿਚ ੧੦੦ ਡਿਗਰੀ। ਮਾਮੂਲੀ

ਤਾਪ ਵਿਚ ੧੦੧॥ ਡਿਗਰੀ । ਤੇਜ ਬੁਖਾਰ ਵਿਚ ੧੦੪ ਡਿਗਰੀ, ਮਾਰਕ ਬੁਖਾਰ ਵਿਚ ੧੦੬ ਡਿਗਰੀ, ਰਾਜਯਖਮਾ ਵਿਚ ੧੦੨, ੧੦੩ ਡਿਗਰੀ। ਤਾਪ ੧੦੫ ਤੋਂ ਵਧ ਜਾਣ ਤੇ ਖਤਰਾ ਹੈ, ੧੦੬ ਤੋਂ ਜ਼ਿਆਦਾ ਹੋਣ ਤੇ ਮੌਤ ਦਾ ਡਰ ਹੈ। ੧੦੮ ਡਿਗਰੀ ਤੋਂ ਉੱਤੇ ਹੋਣ ਤੇ ਰੋਗੀ ਜਰੂਰ ਮਰ ਜਾਂਦਾ ਹੈ । ਹੈਜ਼ੇ ਵਿਚ, ਮਰਨ ਵੇਲੇ ਹਰਾਰਤ ਘਟ ਕੇ ੭੭ ਤੋਂ ੯੮ ਹੋ ਜਾਂਦੀ ਹੈ।

## ਪੱਥ-ਪ੍ਰਹੇਜ

ਕਵੀ ਰਾਜ:--ਜਿਨ੍ਹਾਂ ਚੀਜਾਂ ਦੇ ਖਾਣ, ਪੀਣ ਕਰਕੇ ਯਾ ਜਿਨ੍ਹਾਂ ਕੰਮਾਂ ਦੇ ਕਰਨ ਤੇ ਰੋਗ ਦੀ ਉਤਪਤੀ ਹੋਈ ਹੋਵੇ ਅਤੇ ਜਿਨ੍ਹਾਂ ਚੀਜਾਂ ਦੇ ਖਾਣ ਨਾਲ ਉਸ ਰੋਗ ਦੇ ਦੋਸ਼ਾਂ ਨੂੰ ਵਧਣ ਵਿਚ ਸਹਾਇਤਾ ਮਿਲੇ, ਉਨ੍ਹਾਂ ਦਾ ਵਰਤਣਾ ਛੱਡ ਦੇਣਾ ਹੀ ਪੱਥ-ਯਾ ਪ੍ਰਹੇਜ ਕਹਾਉਂਦਾ ਹੈ।

ਪੱਥ ਵਿਚ ਰਹਿਣਾ ਹਰ ਇਕ ਰੋਗੀ ਲਈ ਜ਼ਰੂਰੀ ਹੈ ਕਿਉਂਕਿ ਜਦ ਤਕ ਰੋਗ-ਵਧਾਊ-ਚੀਜਾਂ ਦਾ ਵਰਤਣਾ ਬੰਦ ਨਾ ਕੀਤਾ ਜਾਵੇਗਾ ਤਦ ਤਕ ਰੋਗ ਦੀ ਰੋਕ ਥਾਮ ਦਵਾਈ ਪਾਸੋਂ ਹੋਣੀ ਮੁਸ਼ਕਿਲ ਹੈ। ਇਹ ਠੀਕ ਹੈ ਕਿ ਗਿਜ਼ਾ ਨਾਲੋਂ ਔਸ਼ਧੀ ਵਿਚ ਸ਼ਕਤੀ ਜਿਆਦਾ ਪਾਈ ਜਾਂਦੀ ਹੈ ਅਤੇ ਪਚ ਕੇ ਉਸ ਦਾ ਸਤ ਵੀ ਜ਼ਿਆਦਾ ਬਣਦਾ ਹੈ। ਪਰ ਗਿਜ਼ਾ ਵੀ ਤਾਂ ਘਟ ਨਹੀਂ, ਉਨ੍ਹਾਂ ਹੀ ਬਨਾਸਪਤੀਆਂ ਦਾ ਹਿੱਸਾ ਹੈ। ਜੇ ਗੁਣਾਂ ਵਿਚ ਘਟ ਹੈ, ਤਾਂ ਉਸ ਦਾ ਤੋਲ ਜਿਆਦਾ ਵਰਤਿਆ ਜਾਂਦਾ ਹੈ।

ਮਸਾਲ ਦੇ ਤੌਰ ਇੱਕ ਦਵਾਈ ਦੀ ਖੁਰਾਕ ੧ ਮਾਸ਼ਾ ਹੈ, ਜਿਸ ਦਾ ਪਚ ਕੇ ੪ ਰਤੀਆਂ ਦੇ ਲਗ ਭਗ ਸਤ-ਰਸ ਬਣੇਗਾ। ਪਰ ਖਾਣ ਵਾਲੀ ਚੀਜ ਜੇ ਸੰਕੋਚ ਨਾਲ ਵੀ ਖਾਧੀ ਜਾਵੇ ਤਾਂ ਇਕ ਛਟਾਂਕ ਤੋਂ ਘਟ ਨਹੀਂ ਖਾਧੀ ਜਾਵੇਗੀ ਅਤੇ ਉਸ ਦਾ ਘਟ ਤੋਂ ਘਟ ਸਤ ਤੋਲਾ ਯਾ ਇਸ ਤੋਂ ਘਟ ਅਧਾ ਤੋਲਾ ਹੀ ਸਮਝ ਲਵੇ। ਬਸ, ਇਸ ਤੋਂ ਅੰਦਾਜਾ ਲਾ ਲਵੋ ਕਿ ਉਸ ਪਹਿਲੇ ਚਾਰ ਰਤੀਆਂ ਰਸ ਨੂੰ ਪਿਛਲਾ ੬ ਮਾਸੇ ਰਸ ਕੀ ਕੁਝ ਕਰਨ ਦੇਵੇਗਾ।

ਇਕ ਵੈਦ ਨੇ ਤਾਂ ਇਥੋਂ ਤਕ ਲਿਖ ਦਿਤਾ ਹੈ ਕਿ ਜੇਹੜਾ ਰੋਗੀ ਪੱਥ ਵਿਚ ਰਹਿੰਦਾ ਹੈ, ਉਸ ਨੂੰ ਕਿਸੇ ਦਵਾਈ ਦੀ ਲੋੜ ਨਹੀਂ ਅਤੇ ਇਸ ਦੇ ਉਲਟ ਜੇਹੜਾ ਪੱਥ ਨਹੀਂ ਰਖਦਾ, ਮਨ ਮੰਗੀਆਂ ਚੀਜਾਂ ਖਾ ਲੈਂਦਾ ਹੈ, ਉਸ ਨੂੰ ਵੈਦ ਭੁਲ ਕੇ ਵੀ ਦਵਾਈ ਨਾ ਦੇਵੇ।

ਬਸ, ਸਭ ਤੋਂ ਪਹਿਲਾਂ ਵੈਦ ਨੂੰ ਚਾਹੀਦਾ ਹੈ ਕਿ ਰੋਗ ਦੀ ਪਛਾਣ ਕਰਕੇ ਵਾਤ, ਪਿੱਤ, ਕਫ ਆਦਿਕਾਂ ਵਿਚੋਂ ਜਿਸ ਦੋਸ਼ ਕਰਕੇ ਉਹ ਰੋਗ ਹੋਇਆ ਹੋਵੇ, ਉਸ ਦੋਸ਼ ਨੂੰ ਵਧਾਉਣ ਵਾਲੀਆਂ ਚੀਜਾਂ ਦੀ ਮਨਾਹੀ ਕਰ ਦੇਵੇ। ਭਾਵ ਜੇ ਵਾਤ ਤੋਂ ਰੋਗ ਹੋਇਆ ਹੈ ਤਾਂ ਵਾਤ ਕਾਰਕ ਚੀਜਾਂ ਵਰਤਣੀਆਂ ਬੰਦ ਕਰਾਓ।

ਜੇਕਰ ਪਿੱਤਾਂ ਤੋਂ ਰੋਗ ਹੋਇਆ ਹੋਵੇ ਤਾਂ ਗਰਮ ਚੀਜਾਂ ਦੀ ਮਨਾਹੀ ਕਰੋ। ਅਤੇ ਕਫ ਰੋਗ ਵਿਚ ਕਫ ਕਾਰਕ ਚਿਕ-ਣੀਆਂ ਲੇਸਲੀਆਂ ਚੀਜਾਂ ਛੁਡਾਓ।

## ਅਨੁਪਾਨ

ਔਸ਼ਧੀ ਤੋਂ ਵਖਰੀ, ਜਿਹੜੀ ਚੀਜ਼ ਔਸ਼ਧੀ ਦੇ ਨਾਲ ਦਿੱਤੀ ਜਾਵੇ ਉਸ ਨੂੰ ਅਨੁਪਾਨ ਕਿਹਾ ਜਾਂਦਾ ਹੈ।

ਦਵਾਈ ਦੇ ਨਾਲ ਅਨੁਪਾਨ ਹੋਣਾ ਇਸ ਲਈ ਜ਼ਰੂਰੀ ਹੈ, ਕਿਉਂਕਿ ਦਵਾਈ ਦੀ ਮਾਤਰਾ ਬਿਲਕੁਲ ਥੋੜੀ ਹੁੰਦੀ ਹੈ, ਜੇਕਰ ਕੋਈ ਚੀਜ਼ ਨਾਲ ਯਾ ਉਸ ਦੇ ਪਿੱਛੋਂ ਨਾ ਦਿਤੀ ਜਾਵੇ ਤਾਂ ਉਹ ਦਵਾਈ ਮੂੰਹ ਵਿਚ ਯਾ ਅੰਨ ਨਲੀ ਵਿਚ ਕਿਸੇ ਇਕ ਜਗ੍ਹਾ ਹੀ ਲਗ ਜਾਵੇਗੀ ਅਰ ਉਸ ਦੇ ਖਾਣ ਦਾ ਕੋਈ ਗੁਣ ਨਹੀਂ ਹੋਵੇਗਾ। ਕਿਉਂਕਿ ਜਦ ਤਕ ਦਵਾਈ ਯਾ ਹੋਰ ਕੋਈ ਚੀਜ਼ ਮੇਅਦੇ ਵਿਚ ਨਾ ਪਹੁੰਚੇ ਤਦ ਤਕ ਉਸ ਦਾ ਰਸ ਨਹੀਂ ਬਣਦਾ ਅਰ ਜਦ ਤਕ ਰਸ ਨਾ ਬਣੇ ਤਦ ਤਕ ਉਹ ਸਾਰੇ ਸ਼ਰੀਰ ਵਿਚ ਫੈਲਦੀ ਨਹੀਂ। ਜਦ ਤਕ ਸਾਰੇ ਸ਼ਰੀਰ ਵਿਚ ਫੈਲੇਗੀ ਨਾ ਤਦ ਤਕ ਉਹ ਰੋਗ ਵਾਲੀ ਜਗ੍ਹਾ ਤੇ ਜਾ ਕੇ ਆਪਣਾ ਅਸਰ ਨਹੀਂ ਕਰੇਗੀ। ਉਦਾਹਰਣ ਦੇ ਤੌਰ ਤੇ ਵੈਦ ਨੇ ਕਿਸੇ ਮਰੀਜ ਨੂੰ ਰਸ ਸੰਧੂਰ ਦਿਤਾ, ਜਿਸ ਦੀ ਮਾਤਰਾ ਰੱਤੀ ਯਾ ਦੋ ਰੱਤੀਆਂ ਸੀ। ਪਰ ਰੋਗੀ ਕੁਝ ਕਮਜ਼ੋਰ ਸੀ, ਉਹ ਚੰਗੀ ਤਰ੍ਹਾਂ ਉਸ ਨੂੰ ਮੂੰਹ ਦੀ ਲਬ ਨਾਲ ਘੋਲ ਨਹੀਂ ਸਕਿਆ ਅਰ ਉਹ ਮੂੰਹ ਦੇ ਯਾ ਅੰਨ ਨਲੀ ਦੇ ਕਿਸੇ ਹਿਸੇ ਵਿਚ ਹੀ ਲੱਗਾ ਰਿਹਾ ਹੈ ਅਤੇ ਅਗੇ ਮੇਅਦੇ ਵਿਚ ਨਹੀਂ ਗਿਆ। ਉਹ ਰੋਗ ਨੂੰ ਕਿਸ ਤਰਾਂ ਦੂਰ ਕਰੇਗਾ। ਜ਼ਿਆਦਾ ਮਾਤ੍ਰਾ ਵਾਲੀ ਅੰਦਰ ਲੰਘ ਹੀ ਨਹੀਂ ਸਕਦੀ।

ਕਈ ਦਫਾ ਦਵਾਈ ਕੌੜੀ ਦਿਤੀ ਜਾਂਦੀ ਹੈ, ਜਿਸ ਤਰ੍ਹਾਂ ਸੁਦਰਸ਼ਨ ਚੂਰਣ। ਜੇ ਇਸ ਨਾਲ ਪਾਣੀ ਯਾ ਅਰਕ ਨਾ ਦਿਤਾ ਜਾਵੇ ਤਾਂ ਰੋਗੀ ਦਾ ਮੂੰਹ ਸਾਰਾ ਦਿਨ ਕੌੜਾ ਰਹੇਗਾ ਅਰ ਦੇਸੀ ਔਸ਼ਧੀ ਖਾਣ ਤੋਂ ਉਸ ਦੀ ਰੁਚੀ ਜਾਂਦੀ ਰਹੇਗੀ।

ਕਈ ਵੇਰੀਂ ਦੇਖਿਆ ਗਿਆ ਹੈ ਕਿ ਔਸ਼ਧੀ ਦੇ ਗੁਣਾਂ ਨੂੰ ਅਨੁਪਾਨ ਕਈ ਦਰਜੇ ਵਧਾ ਦਿੰਦਾ ਹੈ ਅਰ ਤੇਜ ਕਰ ਦਿੰਦਾ ਹੈ ਜੇ ਅਨੁਪਾਨ ਨਾ ਦਿਤਾ ਜਾਵੇ ਤਾਂ ਉਹ ਦਵਾਈ ਬੇਗੁਣਾ ਜੇਹਾ ਕੰਮ ਕਰਦੀ ਹੈ।

ਜਿਸ ਤਰ੍ਹਾਂ ਗਿੱਲੀ ਲੱਕੜ ਨੂੰ ਸਾੜਨ ਲਈ ਅਗ ਬਾਲੀ ਗਈ, ਪਰ ਉਹ ਅਗ ਉਸ ਗਿੱਲੀ ਲੱਕੜ ਨੂੰ ਪੁਹੰਦੀ ਨਹੀਂ ਪਰ ਜਦੋਂ ਉਸ ਉਤੇ ਘਿਉ ਯਾ ਮਿੱਟੀ ਦਾ ਤੇਲ ਪਾਇਆ ਗਿਆ ਤਾਂ ਅੱਗ ਤੇਜ ਹੋ ਗਈ ਅਰ ਛੇਤੀ ਹੀ ਉਸਨੇ ਗਿਲੀ ਲਕੜ ਦਾ ਕੰਮ ਤਮਾਮ ਕਰ ਛਡਿਆ। ਇਸੇ ਤਰ੍ਹਾਂ ਸਮਝ ਲਵੋ ਕਿ ਗਿਲੀ ਲਕੜੀ ਰੋਗ ਹਨ, ਅਗ ਹੈ ਦਵਾਈ, ਇਹ ਠੀਕ ਹੈ ਕਿ ਦਵਾਈ ਵਿਚ ਆਪਣੇ ਗੁਣ ਬਹੁਤ ਹਨ, ਉਸ ਰੋਗ ਨੂੰ ਸਾੜਨ ਲਈ ਪਰ ਧੀਰੇ ਧੀਰੇ ਕਈ ਵੇਰੀ ਗਿਲੀ ਲਕੜ ਅਗ ਨੂੰ ਬੁਝਾ ਵੀ ਦਿੰਦੀ ਹੈ। ਪਰ ਜੇ ਤੇਲ ਪਾਇਆ ਜਾਵੇ ਤਾਂ ਇਕ ਦਮ ਲਕੜੀ ਨੂੰ ਸਾੜ ਦਿੰਦੀ ਹੈ। ਇਸੇ ਤਰ੍ਹਾਂ ਜੇ ਅਨੁਪਾਨ ਹੋਵੇ ਤਾਂ ਦਵਾਈ ਇਕ ਦਮ ਰੋਗ ਨੂੰ ਸਾੜ ਦਿੰਦੀ ਹੈ। ਭਾਵੇਂ ਉਹ ਕਿੱਡਾ ਹੀ ਸਖਤ ਕਿਉਂ ਨਾ ਹੋਵੇ।

ਅਨੁਪਾਨ ਤਜਵੀਜ ਕਰਨਾ ਦੋਸ਼ਾਂ ਦੇ ਅਨੁਸਾਰ ਸਮਝੋ ਕਿਉਂਕਿ ਜਿਸ ਦੋਸ਼ ਨੇ ਰੋਗ ਨੂੰ ਪੈਦਾ ਕੀਤਾ ਹੋਵੇ

ਉਸ ਦੋਸ਼ ਨੂੰ ਸ਼ਮਨ ਕਰਨ ਲਈ ਹੀ ਅਨੁਪਾਨ ਦਿਤਾ ਜਾਂਦਾ ਹੈ। ਭਾਵ ਜੇ ਕਿਸੇ ਨੂੰ ਵਾਯੂ ਦਾ ਰੋਗ ਹੈ ਤਾਂ ਉਸ ਨੂੰ ਔਸ਼ਧੀ ਦੇ ਨਾਲ ਦਸ ਮੂਲ ਦਾ ਕਾੜ੍ਹਾ ਦਿਤਾ ਜਾਵੇ। ਜੇ ਪਿੱਤ ਦਾ ਰੋਗ ਹੋਵੇ ਤਾਂ ਦਵਾਈ ਦੇ ਨਾਲ ਅਰਕ ਕਾਹਜਵਾਨ, ਸ਼ਰਬਤ ਬਨਖਸ਼ਾ ਯਾ ਸ਼ਰਬਤ ਸੰਦਲ ਆਦਿਕ ਦਿਤਾ ਜਾ ਸਕਦਾ ਹੈ। ਜੇ ਕਿਸੇ ਨੂੰ ਕਫ ਦਾ ਰੋਗ ਹੋਵੇ ਤਾਂ ਸ਼ਹਿਤ ਵਿਚ ਔਸ਼ਧੀ ਮਿਲਾਕੇ ਦੇਣ ਨਾਲ ਗੁਣ ਕਰਦੀ ਹੈ।

ਇਹ ਅਨੁਪਾਨ ਕਈ ਤਰ੍ਹਾਂ ਦੇ ਹੁੰਦੇ ਹਨ। ਯਥਾ:- ਪਾਣੀ, ਦੁੱਧ, ਮਲਾਈ, ਲੱਸੀ, ਦਹੀਂ, ਘਿਉ, ਤੇਲ, ਮਖਣ, ਸ਼ਹਿਦ, ਮਿਸ਼ਰੀ, ਖੰਡ, ਗੁੜ, ਅਰਕ, ਸ਼ਰਬਤ, ਕਾੜ੍ਹਾ, ਰਸ ਤੇ ਮੁਨੱਕਾ ਆਦਿਕ ਕਈ ਚੀਜ਼ਾਂ ਹੁੰਦੀਆਂ ਹਨ। ਕਈ ਭਸਮਾਂ ਦੇ ਤੇ ਰਸਾਂ ਦੇ ਕਾਸ਼ਟੀ ਚੂਰਣ ਅਨੁਪਾਨ ਹੁੰਦੇ ਹਨ। ਅਨੁਪਾਨ ਦਾ ਗਿਆਨ ਵੀ ਇਕ ਬੜਾ ਔਖਾ ਮਜ਼ਮੂਨ ਹੈ। ਪਰ ਪੰਜਾਬੀ ਪੜ੍ਹੇ ਲਿਖੇ ਵੈਦ ਇਧਰ ਧਿਆਨ ਘਟ ਦਿੰਦੇ ਹਨ, ਜਿਸ ਤੋਂ ਉਨ੍ਹਾਂ ਦੀ ਚਿਕਿਤਸਾ ਕੁਝ ਅਧੂਰੀ ਜਿਹੀ ਰਹਿ ਜਾਂਦੀ ਹੈ।

## ਰੋਗੀ ਬਾਰੇ ਪੁਛ ਗਿੱਛ

ਵੈਦ ਪਾਸ ਜੇ ਆਪ ਰੋਗੀ ਆਵੇ ਤਾਂ ਉਸ ਨੂੰ ਸੰਬੋਧਨ ਕਰਕੇ ਪੁਛੇ, ਜੇ ਰੋਗੀ ਦਾ ਸੇਵਕ ਔਸ਼ਧੀ ਲੈਣ ਆਇਆ ਹੋਵੇ ਤਾਂ ਉਸ ਨੂੰ ਸੰਬੋਧਨ ਕਰਕੇ ਪੁਛਣਾ ਚਾਹੀਦਾ ਹੈ।

(੧) ਰੋਗੀ ਦਿਨ ਰਾਤ ਵਿਚ ਕਿਤਨਾ ਚਿਰ ਸੁੱਤਾ ਹੈ।

(੨) ਕਿਸੇ ਵੇਲੇ ਦਰਦ ਨਾਲ ਬੇਚੈਨ ਤਾਂ

ਨਹੀਂ ਰਿਹਾ ? 

(੩) ਟੱਟੀ, ਪੇਸ਼ਾਬ ਚੰਗੀ ਤਰਾਂ ਆਏ ਹਨ ਯਾ ਨਹੀਂ ? ਅਥਵਾ ਟੱਟੀ ਪੇਸ਼ਾਬ ਦੀ ਰੰਗਤ ਕਿਹੋ ਜਿਹੀ ਹੈ ? ਰੰਗਤ ਪਹਿਲੇ ਦੇਖੀ ਹੋਵੇ ਤਾਂ ਪਹਿਲੇ ਨਾਲੋਂ ਰੰਗਤ ਵਿਚ ਫਰਕ ਤਾਂ ਨਹੀਂ ?

(੪) ਭੁਖ ਪਿਆਸ ਦਾ ਕੀ ਹਾਲ ਹੈ ? ਨਿਯਤ ਕੀਤੀ ਹੋਈ ਗਿਜ਼ਾ ਤੋਂ ਸਿਵਾ ਹੋਰ ਤਾਂ ਕੁਝ ਨਹੀਂ ਖਾਦਾ ਅਥਵਾ ਹੋਰ ਕਿਸੇ ਚੀਜ ਦੀ ਇਛਿਆ ਤਾਂ ਨਹੀਂ ਕੀਤੀ ? ਜੇ ਬੁਖਾਰ ਹੋਵੇ ਤਾਂ ਉਹ ਪੁਛੇ ਕਿ ਕਿਸ ਤਰ੍ਹਾਂ ਰਿਹਾ ਹੈ ? ਜੇ ਹੋਰ ਕੋਈ ਖਾਸ ਬੀਮਾਰੀ ਹੈ ਤਾਂ ਉਸ ਦੇ ਬਾਰੇ ਪੁਛੋ। ਜਾਂ ਕੋਈ ਇਹੋ ਜਿਹੇ ਲੱਛਣ ਜਿਨ੍ਹਾਂ ਦਾ ਧਿਆਨ ਰਖਣਾ ਜ਼ਰੂਰੀ ਹੈ, ਪੁਛੋ।

## ਗਲਾਸ ਲਾਉਣ ਦਾ ਤਰੀਕਾ

## ਖ਼ੁਸ਼ਕ ਗਲਾਸ ਲਾਉਣੇ

ਹਕੀਮ—ਕਈ ਵਾਰੀ ਦਰਦ ਨੂੰ ਦੂਰ ਕਰਨ ਲਈ, ਬਾਦੀ ਨੂੰ ਪਚਾਉਣ ਵਾਸਤੇ ਅਤੇ ਬਲਗਮ ਦੇ ਦੋਸ਼ਾਂ ਨੂੰ ਠੀਕ ਕਰਨ ਲਈ ਸੀਨੇ, ਪੇਟ ਯਾ ਲੱਕ ਆਦਿਕਾਂ ਉਤੇ ਸੁਕੇ ਗਲਾਸ ਲਾਏ ਜਾਂਦੇ ਹਨ। ਪਰ ਗਲਾਸ ਲਾਉਣ ਨਾਲ ਸਿਰਫ ਉਸੇ ਅੰਗ ਦਾ ਨੁਕਸ ਠੀਕ ਹੁੰਦਾ ਹੈ, ਜਿਸ ਤੇ ਲਾਇਆ ਜਾਵੇ ਯਾ ਕੁਝ ਨੇੜੇ ਦੇ ਅੰਗਾਂ ਨੂੰ ਅਸਰ ਕਰਦਾ ਹੈ।

ਇਹ ਗਲਾਸ ਕਈ ਤਰ੍ਹਾਂ ਦੇ ਹੁੰਦੇ ਹਨ। ਜੇਕਰ ਕਪਿੰਗ ਗਲਾਸ ਨਾ ਮਿਲਣ ਤਾਂ ਆਮ ਪਾਣੀ ਪੀਣ ਵਾਲੇ

ਨਿੱਕੇ ਜਿਹੇ ਗਲਾਸ ਤੋਂ ਵੀ ਕੰਮ ਲਿਆ ਜਾ ਸਕਦਾ ਹੈ।

ਜਿਸ ਥਾਂ ਤੇ ਗਲਾਸ ਲਾਉਣਾ ਹੋਵੇ, ਪਹਿਲੋਂ ਉਸ ਥਾਂ ਨੂੰ ਗਰਮ ਪਾਣੀ ਨਾਲ ਸਾਫ਼ ਕਰਕੇ ਜਰਾ ਮਲ ਦੇਵੋ। ਫਿਰ ਇਕ ਲਕੜੀ ਦੇ ਸਿਰੇ ਨੂੰ ਥੋੜੀ ਜਿਹੀ ਸਾਫ ਰੂੰ ਲਪੇਟਕੇ ਉਸ ਨੂੰ ਰੇਕਟੀਫਾਇਡ ਸਪਿਰਟ ਯਾ ਬ੍ਰਾਂਡੀ ਵਿਚ ਤਰ ਕਰਕੇ ਅੱਗ ਲਾ ਕੇ ਗਲਾਸ ਦੇ ਅੰਦਰ ਰਖੋ, ਤਾਕਿ ਗਲਾਸ ਦੀ ਹਵਾ ਹਰਾਰਤ ਨਾਲ ਬਿਲਕੁਲ ਖਾਰਜ ਹੋ ਜਾਵੇ। ਪਰ ਇਹ ਖਿਆਲ ਜ਼ਰੂਰ ਰਖਣਾ ਚਾਹੀਦਾ ਹੈ ਕਿ ਗਲਾਸ ਬਹੁਤ ਗਰਮ ਨਾ ਹੋ ਜਾਵੇ, ਕਿਉਂਕਿ ਬਹੁਤ ਤਪ ਜਾਣ ਨਾਲ ਚਮੜੀ ਸੜਨ ਦਾ ਖਤਰਾ ਹੁੰਦਾ ਹੈ।

ਇਸ ਗਲਾਸ ਨੂੰ ਜਿਸ ਜਗ੍ਹਾ ਲਾਉਣਾ ਹੋਵੇ ਉਸ ਜਗ੍ਹਾ ਲਾ ਦਿਓ। ਗਲਾਸ ਦੇ ਠੰਢਾ ਹੋ ਜਾਣ ਤੇ ਉਸ ਦੇ ਅੰਦਰ ਵਾਲੀ ਚਮੜੀ ਉਤਾਂਹ ਨੂੰ ਉੱਭਰ ਆਵੇਗੀ। ਜਦ ਗਲਾਸ ਨੂੰ ਛੁਡਾਉਣਾ ਹਵੇ ਤਾਂ ਗਲਾਸ ਦੇ ਇਕ ਪਾਸੇ ਕੰਢੇ ਹੇਠਾਂ ਉਂਗਲੀ ਦਾ ਨਹੁੰ ਦਿਓ। ਇਸ ਤਰ੍ਹਾਂ ਗਲਾਸ ਢਿੱਲਾ ਹੋਕੇ ਵਖਰਾ ਹੋ ਜਾਵੇਗਾ। ਗਲਾਸ ਦੇ ਵਖਰਾ ਹੋ ਜਾਣ ਤੋਂ ਬਾਦ ਉਹ ਉਭਰੀ ਹੋਈ ਥਾਂ ਚੰਦ ਘੰਟਿਆਂ ਵਿਚ ਆਪਣੀ ਅਸਲੀ ਹਾਲਤ ਤੇ ਆ ਜਾਵੇਗੀ। ਜੇਕਰ ਉਸ ਥਾਂ ਨੂੰ ਬਹੁਤ ਦੇਰ ਤੱਕ ਉਸੇ ਹਾਲਤ ਵਿਚ ਰਖਣਾ ਚਾਹੋ ਤਾਂ ਉਸ ਥਾਵੇਂ ਗਰਮ ਟਕੋਰ ਕਰੋ। ਯਾਦ ਰਖੋ ਇਸ ਕੰਮ ਲਈ ਹਮੇਸ਼ਾ ਕੱਚ ਦਾ ਗਲਾਸ ਹੀ ਵਰਤੋ, ਕਿਉਂਕਿ ਕਈ ਦਫਾ ਉਸ ਦੇ ਛੁਡਾਣ ਲਈ ਬੜੀ ਮੁਸ਼ਕਲ ਪੇਸ਼ ਆਉਂਦੀ ਹੈ ਤਾਂ ਉਸ ਨੂੰ ਭੰਨਕੇ ਕੰਮ ਸਾਰ ਲਈਦਾ ਹੈ। ਇਸੇ ਤਰ੍ਹਾਂ ਕਜਾ ਲਾਉਣਾ

ਹੋਵੇ ਤਾਂ ਵੀ ਮਿੱਟੀ ਦਾ ਲਾਓ । ਧਾਤੂ ਦੀ ਗੜਵੀ ਕਦੀ ਨਾ ਲਾਵੋ ।

## ਹੁਕਨਾ (ਬਸਤੀ ਕਰਮ)

ਹਕੀਮ–ਪੁਰਾਣੇ ਜ਼ਮਾਨੇ ਦੀ ਗੱਲ ਹੈ ਕਿ ਇਕ ਹਕੀਮ ਨੇ ਸਮੁੰਦਰ ਦੇ ਕਿਨਾਰੇ ਤੇ ਘਬਰਾਏ ਹੋਏ ਅਤੇ ਮੁਰਝਾਏ ਹੋਏ ਇਕ ਕਾਂ ਨੂੰ ਨੀਮ ਬੇਹੋਸ਼ੀ ਦੀ ਹਾਲਤ ਵਿਚ ਪਿਆ ਵੇਖਿਆ। ਉਸੇ ਵੇਲੇ ਹੀ ਇਕ ਹੋਰ ਕਾਂ ਉਸ ਦੇ ਪਾਸ ਆਇਆ ਅਤੇ ਉਸ ਦੀ ਹਾਲਤ ਦੇਖਦਿਆਂ ਹੀ ਉਨ੍ਹੀਂ ਪੈਰੀਂ ਵਾਪਸ ਸਮੰਦਰ ਦ ਪਾਣੀ ਵਿਚ ਚਲਾ ਗਿਆ, ਉਥੋਂ ਪਾਣੀ ਦੀ ਚੁੰਝ ਭਰ ਕੇ ਫਿਰ ਮੁੜ ਆਇਆ ਤੇ ਉਸ ਬੇਹੋਸ਼ ਪਏ ਕਾਂ ਦੀ ਗੁਦਾ ਵਿਚ ਉਸ ਨੇ ਪਾਣੀ ਦੀ ਬੂੰਦ ਪਾ ਦਿੱਤੀ। ਬੱਸ, ਇਸ ਪਾਣੀ ਦੀ ਸ਼ਕਤੀ ਨਾਲ ਕਾਂ ਨੂੰ ਵਿੱਠ ਆ ਗਈ ਅਤੇ ਉਹ ਨਵਾਂ ਨਰੋਆ ਹੋ ਕੇ ਉੱਡ ਗਿਆ।

ਹਕੀਮ ਨੇ ਇਸ ਕੰਮ ਨੂੰ ਚੰਗਾ ਸਮਝਿਆ ਤੇ ਜਿਥੇ ਵੀ ਕਿਤੇ ਕਿਸੇ ਰੋਗੀ ਦੀਆਂ ਆਂਦਰਾਂ ਵਿਚ ਮਲ ਜਮ੍ਹਾ ਦੇਖਦਾ ਸੀ ਤਾਂ ਉਹ ਪਿਚਕਾਰੀ ਰਸਤੇ ਸਮੁੰਦਰ ਦੇ ਪਾਣੀ ਨੂੰ ਵਰਤਦਾ ਸੀ। ਜਿਥੇ ਸਮੁੰਦਰ ਦਾ ਪਾਣੀ ਨਹੀਂ ਸੀ ਲਭਦਾ ਉਥੇ ਪਾਣੀ ਵਿਚ ਲੂਣ ਘੋਲ ਲੈਂਦਾ ਸੀ। ਕੁਝ ਚਿਰ ਹੋਰ ਹਕੀਮ ਵੀ ਏਦਾਂ ਹੀ ਕਰਦੇ ਰਹੇ ਅਰ ਇਸ ਤੋਂ ਬਾਦ ਦਸਤਾਵਰ ਦਵਾਈਆਂ ਨਾਲ ਹੁਕਨਾ ਕਰਨ ਦਾ ਰਿਵਾਜ ਹੋ ਗਿਆ।

ਹੁਕਨਾ ਕਰਨ ਨਾਲ ਆਂਦਰਾਂ ਦਾ ਮਵਾਦ ਨਿਕਲ

ਜਾਂਦਾ ਹੈ। ਜਦੋਂ ਹੇਠਲੇ ਅੰਗ ਮਵਾਦ ਤੋਂ ਖਾਲੀ ਹੋ ਜਾਂਦੇ ਹਨ ਤਾਂ ਉਤਲੇ ਅੰਗਾਂ ਦਾ ਮਵਾਦ ਹੇਠਾਂ ਡਿੱਗ ਜਾਂਦਾ ਹੈ। ਕਈ ਵਾਰੀ ਹੁਕਨਾ ਕਰਨ ਨਾਲ ਉਹ ਵੀ ਨਿਕਲ ਜਾਂਦਾ ਹੈ। ਇਸ ਲਈ ਜਿਸਮ ਦੇ ਹੇਠਲੇ ਹਿੱਸੇ ਦੇ ਤੇ ਉਤਲੇ ਹਿਸੇ ਦੇ ਖਾਸ ਕਰਕੇ ਦਿਮਾਗੀ ਰੋਗਾਂ ਵਿਚ ਹੁਕਨਾ ਬੜਾ ਗੁਣ ਦਾਇਕ ਹੈ। ਵੇਖਣ ਵਿਚ ਆਇਆ ਹੈ ਕਿ ਹਾਮਲਾ ਔਰਤਾਂ ਵਿਚ ਜਦ ਕਿ ਉਨ੍ਹਾਂ ਨੂੰ ਕਾਫੀ ਕਬਜੀ ਹੋ ਜਾਂਦੀ ਹੈ ਅਰ ਹੋਰ ਕੋਈ ਤੇਜ਼ ਦਵਾਈ ਨਹੀਂ ਦਿੱਤੀ ਜਾ ਸਕਦੀ ਅਤੇ ਨਰਮ ਦਵਾਈ ਕੁਝ ਖੋਂਹਦੀ ਨਹੀਂ। ਬਲਕਿ ਔਰਤ ਦਾ ਦੁੱਖ ਵਧਦਾ ਹੀ ਜਾਂਦਾ ਹੈ। ਉਸ ਵੇਲੇ ਕਸਟਰਾਇਲ ਆਦਿਕ ਦਾ ਹੁਕਨਾ ਬੜਾ ਕੰਮ ਸਵਾਰਦਾ ਹੈ।

ਹਕੀਮ:—ਕਿਸੇ ਸਿਆਲ ਚੀਜ਼ ਯਾਨੀ ਪਾਣੀ ਤੇਲ, ਦੁਧ ਕਾੜ੍ਹੇ ਆਦਿਕ ਨੂੰ ਪਿਚਕਾਰੀ ਰਾਹੀਂ ਰੋਦਹਿ ਮੁਸਤਕੀਮ ਵਿਚ ਦਾਖਲ ਕਰਨ ਨੂੰ ਅਰਬੀ ਵਿਚ ਹੁਕਨਾ ਅਤੇ ਅੰਗਰੇਜ਼ੀ ਵਿਚ ਏਨੀਮਾ ਕਰਨਾ ਕਹਿੰਦੇ ਹਨ। ਹੁਕਨਾ ਯਾਂ ਤਾਂ ਸਖਤ ਕਬਜ ਆਦਿਕ ਦੀ ਹਾਲਤ ਵਿਚ ਕੀਤਾ ਜਾਂਦਾ ਹੈ ਤਾਂਕਿ ਫੁਜਲਾ ਫੋਰਨ ਖਾਰਜ ਹੋ ਜਾਇ ਯਾ ਐਸੀ ਹਾਲਤ ਵਿਚ ਜਦ ਕਿ ਮਰੀਜ ਗਿਜਾ ਨਾ ਖਾ ਸਕਦਾ ਹੋਵੇ। ਤਾਂ ਬਤੋਰੇ ਗਿਜਾ ਹੁਕਨਾ ਕੀਤਾ ਜਾਂਦਾ ਹੈ। ਜਿਸ ਨੂੰ ਹੁਕਨਾ ਗਿਜਾਈ ਕਹਿੰਦੇ ਹਨ। ਹੁਕਨਾ ਕਰਨ ਦੀਆਂ ਪਿਚਕਾਰੀਆਂ ਭਿੰਨ ਭਿੰਨ ਕਿਸਮ ਦੀਆਂ ਹੁੰਦੀਆਂ ਹਨ, ਪਰ ਆਮ ਵਰਤੋਂ ਵਿਚ ਰਬੜ ਦੀ ਏਨੀਮਾ ਕਰਨ ਦੀ ਪਿਚਕਾਰੀ ਹੀ ਕਾਫੀ ਹੈ। ਇਸ ਦੇ ਇਕ ਸਿਰੇ ਉਤੇ ਹਾਥੀ ਦੰਦ ਦਾ ਮੂੰਹ ਲਗਾ ਹੋਇਆ

ਸਖਤ ਕਬਜ ਨੂੰ ਦੂਰ ਕਰਨ ਲਈ ਯਾ ਆਂਤੜੀਆਂ ਨੂੰ ਸਾਫ ਕਰਨ ਲਈ ਢਾਈ ਪਾ ਪੱਕਾ ਪਾਨੀ ਕੋਸਾ ਜੇਹਾ ਲੈ ਕੇ ਉਸ ਵਿਚ ਥੋੜਾ ਜਿਹਾ ਉਮਦਾ ਸਾਬਣ ਹਲ ਕਰਕੇ ਯਾ ਹਸਬ ਜਰੂਰਤ ਰੋਗਨ ਜੈਤੂਨ ਯਾ ਕਾਸਟ੍ਰਾਇਲ ਮਿਲਾ ਕੇ ਇਸਤਿਮਾਲ ਕਰਦੇ ਹਨ । ਕਈ ਵਾਰੀ ਅਤੀਸਾਰਾਂ ਵਿਚ ਯਾ ਮਰੋੜਾਂ ਵਿਚ ਅਫੀਮ ਤੇ ਨਿਸਾਸਤੇ ਨੂੰ ਮਿਲਾ ਕੇ ਹੁਕਨਾ ਕਰਦੇ ਹਨ ।

ਹੁਕਨਾ ਗਿਜਾਈ ਵਿਚ ਸ਼ੋਰਬਾ, ਯਖਨੀ ਯਾ ਦੁਧ ਆਦਿਕ ਵਰਤਦੇ ਹਨ । ਛੋਟੇ ਬਚਿਆਂ ਨੂੰ ਹੁਕਨਾ ਕਰਨ ਲਈ ਰਬੜ ਦੀਆਂ ਛੋਟੀਆਂ ਛੋਟੀਆਂ ਪਿਚਕਾਰੀਆਂ ਬਣੀਆਂ ਹੋਈਆਂ ਹੁੰਦੀਆਂ ਹਨ । ਛੋਟੇ ਬਚਿਆਂ ਦੇ ਹੁਕਨੇ ਲਈ ਪਾਣੀ ਤੋਲਾ ਡੇਢ ਤੋਲਾ, ਅਤੇ ਚਾਰ ਸਾਲਾਂ ਬਚੇ ਦੇ ਲਈ ਇਕ ਛਟਾਂਕ ਪਾਨੀ ਕਾਫੀ ਹੁੰਦਾ ਹੈ ।

## ਕੁਝ ਰੋਗਾਂ ਲਈ ਹੁਕਨਾ,
## ਹੁਕਨਾ ਪੇਚਸ ਸੁੱਦੀ ਲਈ

ਗੁਲ ਸੁਰਖ, ਗੁਲ ਬਨਖਸ਼ਾ, ਹਰ ਇਕ ੧॥ ਤੋਲਾ, ਤੁਖਮ ਖਬਜੀ, ਖਤਮੀ, ਖਾਰ ਖੁਸ਼ਕ ( ਭਖੜਾ ) ਤੁਖਮ ਮੋਥੀ ਹਰ ਇਕ ਇਕ ਤੋਲੇ, ਉਨਾਬ ੩ ਤੋਲੇ । ਸਾਰੀਆਂ ਚੀਜਾਂ ਨੂੰ ਬਾਰੀਕ ਕੁਟਕੇ ਡੇਢ ਸੇਰ ਪਾਣੀ ਪਾਕੇ ਉਬਾਲ ਲਵੋ, ਜਦ ਪਾਣੀ ਦੋ ਹਿੱਸੇ ਖੁਸ਼ਕ ਹੋ ਜਾਵੇ ਤਾਂ ਸਾਫ ਕਰਕੇ ਚਾਰ ਤੋਲੇ ਅਮਲਤਾਸ, ਖੰਡ ੩ ਤੋਲੇ, ਬਾਦਾਮ ੨ ਤੋਲੇ ਵਿਚ ਪਾਕੇ ਹੁਕਨਾ ਸੇਵਨ ਕਰੋ ਤਾਂ ਇਸ ਦੇ ਨਾਲ ਸੁਦੇ ਬਹੁਤ

ਫੈਤੀ ਖਾਰਜ ਹੋਕੇ ਰੋਜ਼ਸ ਨੂੰ ਆਰਾਮ ਹੋਵੇਗਾ ਅਜ਼ਮੂਦਹ ਹੈ।

## ਸਿਰਸਾਮ ਲਈ ਹੁਕਨਾ

ਉਨਾਬ ਦਾਣੇ ੩, ਲਸੂੜੇ ਦਾਣੇ ੩, ਨੀਲੋਫਰ ਤੋਲਾ ੧, ਬਨਖਸ਼ਾ ਤੋਲਾ ੧, ਗੁਲਖੈਰਾ ਤੋਲੇ ੪, ਗੁਲ ਕਾਲੀ ਤੋਲੇ ੪, ਕਣਕ ਦਾ ਛਾਣ ਬੂਰਾ, ਅੰਜੀਰ ਦਾਣੇ ੨, ਅਮਲਤਾਸ ਤੋਲੇ ੬, ਅਮਲਤਾਸ ਤੋਂ ਬਗੈਰ ਬਾਕੀ ਸਭ ਚੀਜ਼ਾਂ ਨੂੰ ਇਕ ਪਿਆਲੇ ਪਾਣੀ ਵਿਚ ਉਬਾਲੋ, ਜਦ ਅੱਧਾ ਰਹਿ ਜਾਵੇ ਤਾਂ ਉਤਾਰ ਕੇ ਮਲ ਕੇ ਸਾਫ ਕਰ ਲਵੋ। ਫਿਰ ਉਸ ਦੇ ਵਿਚ ਅਮਲਤਾਸ ਨੂੰ ਘੋਲ ਕੇ ਫਿਰ ਦੋ ਵਾਰੀ ਸਾਫ ਕਰ ਲਵੋ। ਫਿਰ ਛੇ ਤੋਲੇ ਖੰਡ ਲੈ ਕੇ ਉਸ ਦੇ ਵਿਚ ਰਲਾ ਦੇਵੋ ਫਿਰ ਤਿਲਾਂ ਦਾ ਤੇਲ ਤੋਲਾ ੧ ਲੈ ਕੇ ਉਹ ਵੀ ਵਿਚ ਰਲਾ ਦਿਓ ਅਤੇ ਪਿਚਕਾਰੀ ਨਾਲ ਹੁਕਨਾ ਕਰੋ। ਇਕ ਪਹਿਰ ਰੋਗੀ ਨੂੰ ਆਰਾਮ ਕਰਨ ਦਿਓ ਫਿਰ ਉਸ ਨੂੰ ਉਠਾ ਦੇਣਾ, ਬਸ ਜੁਲਾਬ ਲਗ ਜਾਵੇਗਾ ਤੇ ਅੰਦਰ ਸਾਫ ਹੋ ਜਾਵੇਗਾ। ਸਿਰਸਾਮ ਠੀਕ ਹੋ ਜਾਵੇਗਾ ਇਹ ਸਿਰਸਾਮ ਲਈ ਬੜੀ ਚੰਗੀ ਚੀਜ਼ ਹੈ।

## ਕੂਲੰਜ ਦਰਦ ਲਈ ਹੁਕਨਾ

ਸਨਾਏ ਤੋਲੇ ੨, ਰੂਮੀ ਸੌਂਫ ਮਾਸੇ ੯, ਸੌਂਫ ਦੇਸੀ ਮਾਸੇ ੯, ਤੁਖਮ ਕ੍ਰਫਸ ਮਾਸੇ ੯, ਸੋਏ ਮਾਸੇ ੯, ਮੇਥਰੇ ਮਾਸੇ ੯, ਬਨਖਸ਼ਾ ਮਾਸੇ ੭, ਗੁਲਖਤਮੀ ਮਾਸੇ ੭, ਬੀਜ ਗਾਜਰ ਮਾਸੇ ੭ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਲੈ ਕੇ ਇਕ ਸੇਰ ਪਾਣੀ ਪਾ ਕੇ ਉਬਾਲੋ ਜਦ ਅੱਧਾ ਰਹਿ ਜਾਵੇ ਤਾਂ

ਉਤਾਰ ਕੇ ਮਲ ਕੇ ਛਾਣ ਲਵੇ, ਫਿਰ ਇਸ ਵਿਚ ਅਮਲਤਾਸ ਦਾ ਗੁੱਦਾ ਤੋਲੇ ੪ ਲੈ ਕੇ ਕਾੜ੍ਹੇ ਵਿਚ ਘੋਲ ਦਿਓ ਅਤੇ ਦੋ ਵਾਰੀ ਛਾਣ ਕੇ ਫਿਰ ਸਾਫ ਕਰ ਲਵੇ। ਫਿਰ ਖੰਡ ਤੋਲੇ ੬ ਅਤੇ ਮਿੱਠਾ ਤੇਲ ਤੋਲਾ ੧ ਮਿਲਾ ਕੇ ਹੁਕਨਾ ਕਰੋ। ਇਸ ਦੇ ਨਾਲ ਅੰਦਰ ਦਾ ਸੁੱਕਾ ਹੋਇਆ ਮਲ ਖਾਰਜ ਹੋਕੇ ਦਰਦ ਕੂਲੰਜ (ਸੂਲ) ਨੂੰ ਬਿਲਕੁਲ ਆਰਾਮ ਆਵੇਗਾ।

## ਕਸ਼ਟ ਨਾਮਾ ਦਿਨ ਅਤੇ ਰਾਤ

ਕਵੀਰਾਜ-ਇਹ ਕਸ਼ਟਨਾਮਾ ਸੱਤਾਂ ਵਾਰਾਂ ਦੇ ਅਨੁਸਾਰ ਲਿਖਿਆ ਹੈ ਅਤੇ ਨਾਲ ਹੀ ਉੱਤਾਰ ਯਾਨੀ ਪੂਜਾ ਵੀ ਲਿਖ ਦਿਤੀ ਹੈ ਜਿਸ ਨਾਲ ਰੋਗ ਦੀ ਤੇਜ਼ੀ ਹਟੇ।

੧. ਜੇਕਰ ਐਤਵਾਰ ਕਿਸੇ ਨੂੰ ਰੋਗ ਹੋਵੇ ਤਾਂ ਸਮਝੋ ਇਸ ਨੂੰ ਕੋਈ ਚੀਜ਼ ਖਾਂਦਿਆਂ ਨਜ਼ਰ ਲਗ ਲਈ ਹੈ ਯਾ ਨੰਗਾ ਹੋਇਆ ਹੈ ਤਾਂ ਨਜਰ ਲਗ ਗਈ ਹੈ। ਨਿਸ਼ਾਨੀਆਂ ਇਹ ਹਨ:-ਰੋਗੀ ਦੀ ਛਾਤੀ, ਸਿਰ ਅਥਵਾ ਸੱਤਾਂ ਪੜਦਿਆਂ ਵਿਚ ਦਰਦਾਂ ਹੋਵਨ, ਬਦਨ ਗਰਮ, ਅੱਖਾਂ ਸੁਰਖ, ਮੂੰਹ ਪੀਲਾ, ਕਿਸੇ ਨਾਲ ਗੱਲ ਨਾ ਕਰੇ। ਰਾਤ ਦਿਨ ਕਿਸੇ ਹਾਲਤ ਵਿਚ ਬੇਚੈਨ ਰਹੇ। ਇਸ ਰੋਗੀ ਨੂੰ ਪੰਦਰਾਂ ਦਿਨ ਤਕ ਕਸ਼ਟ ਸ਼ਮਝੋ। ਇਨ੍ਹਾਂ ਚੀਜ਼ਾਂ ਦੀ ਬਲੀ ਦੇਵੇ। ਪੰਜ ਸੇਰ ਆਟੇ ਦੀਆਂ ਰੋਟੀਆਂ, ਅੱਧ ਸੇਰ ਘਿਓ, ਪਾ ਪੱਕੀ ਸ਼ੱਕਰ, ਅੱਧ ਪਾ ਪੱਕੀ ਦਹੀਂ, ਅੱਧ ਸੇਰ ਚੌਲ ਅਤੇ ਦੋ ਗਜ਼ ਸੁਫੈਦ ਕੱਪੜਾ ਗਰੀਬਾਂ ਨੂੰ ਵੰਡੇ ਤਾਂ ਕਸ਼ਟ ਹਟੇ, ਸੁਖ ਹੋਵੇ।

ਐਤਵਾਰ ਦੀ ਰਾਤ-ਜੇਕਰ ਇਸ ਰਾਤ ਕਿਸੇ ਨੂੰ

ਰੋਗ ਹੋਇਆ ਹੈ ਤਾਂ ਆਪਣੀ ਛਾਂ ਦੇਖ ਕੇ ਉਸ ਕੋਲੋਂ ਡਰਨ ਨਾਲ ਯਾ ਕਾਲੀ ਪਰੀ ਦੀ ਨਜ਼ਰ ਲੱਗਣ ਨਾਲ ਹੋਇਆ ਹੈ। ਨਿਸ਼ਾਨੀਆਂ ਇਹ ਹਨ–ਸਰੀਰ ਵਿਚ ਦਰਦਾਂ, ਅਕੜੇਵਾਂ ਸੁਪਨੇ ਵਿਚ ਡਰਦਾ ਰਹੇ ਅਰ ਸਾਹਮਣੇ ਕੁਝ ਨਜ਼ਰ ਆਵੇ ਜਿਸ ਤਰ੍ਹਾਂ ਕੋਈ ਖੜਾ ਹੈ। ਬਦਨ ਸੁਸਤ ਰਹੇ। ਕਿਸੇ ਨਾਲ ਖੁਸ਼ ਹੋ ਕੇ ਬੋਲੇ ਨਾ। ਇਸ ਨੂੰ ੧੧ ਦਿਨ ਕਸ਼ਟ ਹੈ। ਇਹ ਬਲੀ ਦੇਵੇ, ਦੋ ਸੇਰ ਮਸਰ, ਪੰਜ ਸੇਰ ਕਣਕ, ਇਕ ਗਜ਼ ਕਪੜਾ, ਕੁਝ ਊਨੀ ਕਪੜਾ ਰੋਗੀ ਦੇ ਸਰੀਰ ਨਾਲ ਛੁਹਾ ਕੇ ਮੁਹਤਾਜ ਨੂੰ ਦੇਵੇ ਤਾਂ ਕਸ਼ਟ ਜਾਵੇ ਸੁਖ ਹੋਵੇ।

੨. ਸੋਮਵਾਰ–ਇਸ ਦਿਨ ਰੋਗ ਹੋਣ ਨਾਲ ੧੯ ਦਿਨ ਬਹੁਤ ਕਸ਼ਟ ਦੇ ਹਨ, ਇਸ ਨੂੰ ਕਿਸੇ ਜਾਨਵਰ ਦੀ ਨਜ਼ਰ ਲੱਗੀ ਹੈ। ਨਿਸ਼ਾਨੀਆਂ ਇਸ ਪ੍ਰਕਾਰ ਹਨ –ਸਿਰ ਵਿਚ ਦਰਦ, ਸਰੀਰ ਸੁਸਤ ਹੋਵੇ। ਜੇ ਰੋਗੀ ਬਾਲਕ ਹੈ ਤਾਂ ਰੋਗ ਰਸ ਅਲ ਸਬਾਨ ਦਾ ਹੈ। 'ਰਸ ਅਲ ਸਬਾਨ' ਇਕ ਦੇਵੀ ਦਾ ਨਾਮ ਹੈ। ਜਿਹੜੀ ਕਿ ਬੱਚੇ ਦੀ ਮਾਂ ਨੂੰ ਬੇਪ੍ਰਵਾਹ ਦੇਖ ਕੇ ਬੱਚੇ ਨੂੰ ਆਪਣਾ ਦੁਧ ਪਿਆ ਦਿੰਦੀ ਹੈ। ਇਸੇ ਕਾਰਣ ਕਾਰਕੇ ਬੱਚਾ ਬੀਮਾਰ ਹੋ ਜਾਂਦਾ ਹੈ ਅਰ ਮਰਨ ਤਕ ਨੌਬਤ ਪਹੁੰਚ ਜਾਂਦੀ ਹੈ। ਨਿਸ਼ਾਨੀਆਂ ਇਹ ਹਨ–ਬੱਚਾ ਕਮਜੋਰ ਰਹੇ, ਮਾਂ ਦਾ ਦੁਧ ਨਾ ਪੀਵੇ, ਸਾਹ ਛੋਤੀ ਛੋਤੀ ਲਵੇ। ਸਾਹ ਲੈਂਦਿਆਂ ਪਸਲੀ ਵਿਚ ਟੋਆ ਪਵੇ, ਸਾਰਾ ਦਿਨ ਰੋਂਦਾ ਰਹੇ। ਬਲੀ ਇਨ੍ਹਾਂ ਚੀਜਾਂ ਦੀ ਦੇਵੇ। ੧ ਬੱਕਰੀ ਦਾ ਬੱਚਾ, ੧ ਕੁੱਕੜ, ੧ ਸੇਰ ਕਣਕ ਦਾ ਆਟਾ, ਅਧ ਸੇਰ ਤੇਲ, ੧੨ ਫਲੂਸ ਅਤੇ ਇਕ ਕਪੜਾ ਕਿਸੇ ਗਰੀਬ

ਮੁਹਤਾਜ ਨੂੰ ਦੇਵੇ, ਦੁਖ ਹਟੇ ਸੁਖ ਹੋਵੇ।

ਸੋਮਵਾਰ ਦੀ ਰਾਤ—ਜੇ ਕਰ ਸੋਮ ਵਾਰ ਦੀ ਰਾਤ ਨੂੰ ਕਿਸੇ ਨੂੰ ਰੋਗ ਹੋਵੇ ਤਾਂ ਦੇਵ ਪਰੀ ਦੀ ਨਜਰ ਲਗਣ ਨਾਲ ਹੋਇਆ ਹੈ, ਨਿਸ਼ਾਨੀਆਂ ਇਹ ਹਨ:—ਤਾਪ ਹੋਵੇ, ਛਾਤੀ ਤੇ ਸਿਰ ਵਿਚ ਬੜੀ ਦਰਦ ਹੋਵੇ। ਸਤ ਦਿਨ ਕਸ਼ਟ ਰਹੇ। ਇਹ ਬਲੀ ਦੇਵੇ। ੧ ਬਕਰੀ ਕਾਲੀ, ਇਕ ਕੁਕੜ, ਪੰਜ ਸੇਰ ਮਾਂਹ, ਅਧ ਸੇਰ ਤੇਲ। ਸਭ ਚੀਜਾਂ ਰੋਗੀ ਦੇ ਸਰਹਾਨੇ ਰਖਕੇ ਸਵੇਰੇ ਕਿਸੇ ਗਰੀਬ ਨੂੰ ਦੇਵੇ।

੩. ਮੰਗਲ ਵਾਰ:-ਇਸ ਦਿਨ ਰੋਗ ਹੋਇਆ ਹੋਵੇ ਤਾਂ ੧੦ ਦਿਨ ਕਸ਼ਟ ਦੇ ਹਨ। ਰੋਗੀ ਦੇ ਘਰ ਵਿਚ ਪ੍ਰੇਤ ਹੈ। ਯਾ ਕਿਸੇ ਰੁਖ ਉਤੇ ਪ੍ਰੇਤ ਰਹਿੰਦਾ ਹੈ। ਉਸ ਹੇਠਾਂ ਰੋਗੀ ਗਿਆ ਹੈ ਯਾ ਪੇਸ਼ਾਬ ਕੀਤਾ ਹੈ, ਨਿਸ਼ਾਨੀਆਂ ਇਹ ਹਨ:—ਪੇਟ ਵਿਚ ਦਰਦ, ਸਿਰ ਚਕਰਾਵੇ, ਚਿਹਰਾ ਲਾਲ ਸੁਰਖ, ਅੱਖਾਂ ਚੜੀਆਂ ਹੋਈਆਂ ਅਤੇ ਤਾਪ ਦਾ ਗਲਬਾ ਵੀ ਹੋਵੇ। ਇਹ ਬਲੀ ਦੇਵੇ। ਸਵਾ ਗਜ ਲਾਲ ਕਪੜਾ, ਲਾਲ ਬਕਰੀ ਦੀ ਸਿਰੀ, ਸਤ ਸੇਰ ਸਤਨਾਜਾ, ੧ ਸੇਰ ਤੇਲ, ਸਤ ਫਲ ਕਨੇਰ ਦੇ, ਕਿਸੇ ਫਕੀਰ ਨੂੰ ਦੇਵੇ। ਸੁਖ ਹੋਵੇ ਕਸ਼ਟ ਜਾਵੇ।

ਮੰਗਲ ਵਾਰ ਦੀ ਰਾਤ:—ਇਹ ਰੋਗ ਬਲਗਮੀ, ਜੁਰ ਯਾ ਵਾਯੂ ਦੀ ਬੀਮਾਰੀ ਹੁੰਦੀ ਹੈ, ਪ੍ਰਕ੍ਰਿਤੀ ਵਿਰੁਧ ਯਾ ਦੇਓ ਦੀ ਨਜਰ ਯਾ ਪਰੀ ਦੀ ਨਜ਼ਰ ਇਸ ਦਾ ਕਾਰਣ ਹੈ। ਬਲੀ ਇਹ ਦੇਵੇ ਚਾਰ ਰੋਟੀਆਂ, ੧ ਗਜ ਕਾਲਾ ਕਪੜਾ, ਦੋ ਸੇਰ ਮਾਂਹ ਤੇ ੧ ਸੇਰ ਤੇਲ, ਰਾਤ ਨੂੰ ਸਿਰਹਾਨੇ ਰਖ ਕੇ ਸੁਬਹ

ਚੌਗਾਹੇ ਵਿਚ ਰਖ ਆਓ, ਕਸ਼ਟ ਕਟਿਆ ਜਾਵੇ, ਸੁਖ ਹੋਵੇ।

੪. ਬੁਧਵਾਰ–ਇਸ ਦਿਨ ਹੋਇਆ ਹੋਇਆ ਰੋਗ ਪੰਦਰਾਂ ਦਿਨ ਤਕ ਕਸ਼ਟ ਦੇਵੇਗਾ। ਬਿਮਾਰੀ ਦਾ ਕਾਰਣ ਇਹ ਹੈ ਕਿਸੇ ਦੇਵੀ ਦੇਵਤੇ ਦੀ ਮੰਨੀ ਹੋਈ ਮਨੌਤ ਉਸਨੇ ਨਹੀਂ ਦਿਤੀ, ਯਾ ਕਿਸੇ ਚੌਰਾਹੇ ਵਿਚ ਛਾਲ ਮਾਰੀ ਹੈ। ਨਿਸ਼ਾਨੀਆਂ ਇਹ ਹਨ, ਤਾਪ ਹੋਵੇ, ਸਿਰ ਤੇ ਪਿੰਡੇ ਵਿਚ ਦਰਦ ਹੋਵੇ। ਬਲੀ ਇਹ ਦੇਵੇ, ਕੁਕੜ ਦੇ ੭ ਅੰਡੇ। ਸੁਫੇਦ ਕਪੜਾ ੪ ਗਜ, ਸਤ ਸੇਰ ਜਵਾਰ ਤੇ ਇਕ ਸੇਰ ਤੇਲ ਰੋਗੀ ਦੇ ਉਤੇ ਰਖ ਕੇ ਕਿਸੇ ਮੁਹਤਾਜ ਨੂੰ ਦਿਓ। ਤਾਂ ਦੁਖ ਕਟੇ, ਸੁਖ ਹੋਵੇ।

ਬੁਧ ਦੀ ਰਾਤ–ਇਸ ਰਾਤ ਨੂੰ ਬੀਮਾਰੀ ਹੋਵੇ ਤਾਂ ਇਸ ਦਾ ਕਾਰਣ ਚੁੜੇਲ ਦੀ ਨਜਰ ਲਗੀ ਜਾਣੋ। ਪੰਦਰਾਂ ਦਿਨ ਕਸ਼ਟ ਦੇ ਹਨ, ਇਹ ਬਲੀ ਦੇਵੇ। ਬਕਰੇ ਦੀ ਕਲੇਜੀ ਤਿੰਨ ਗਜ ਕਪੜਾ, ਰੋਗੀ ਦੇ ਸਾਮਣੇ ਰਖਕੇ ਕਿਸੇ ਨੂੰ ਖਲਾਵੇ ਅਰ ਕਪੜਾ ਦਵੇ ਤਾਂ ਸੁਖ ਹੋਵੇ।

੫. ਵੀਰ ਵਾਰ–ਅਜ ਦੇ ਦਿਨ ਜਿਸ ਨੂੰ ਰੋਗ ਹੋਵੇ ਤਾਂ ਸਮਝੋ ਦੇਵ, ਪਰੀ ਦੇ ਕਾਰਣ ਨਾਉਣ ਵੇਲੇ, ਯਾ ਅੱਧੀ ਰਾਤ ਨੂੰ ਪੇਸ਼ਾਬ ਕਰਨ ਵੇਲੇ ਹੋਇਆ ਹੈ। ਨਿਸ਼ਾਨੀਆਂ ਇਹ ਹਨ:–ਜੋੜ ਜੋੜ ਵਿਚ ਦਰਦ, ਪਿਆਸ ਲਗੇ। ਦਿਲ ਘਬਰਾਵੇ, ਰੋਣ ਲਗ ਜਾਵੇ। ਇਹ ਬਲੀ ਦੇਵੇ। ਤਿੰਨ ਗਜ ਲਾਲ ਕੱਪੜਾ, ਪੰਜ ਸੇਰ ਕਣਕ, ਅਧ ਸੇਰ ਤੇਲ, ਛਟਾਂਕ ਭੁਰ ਸ਼ੱਕਰ, ੫ ਫਲੂਸ, ੭ ਫੁਲ ਸਰੋਂ ਦੇ, ੨ ਸੇਰ ਮਾਸ ਚੀਲਾਂ ਨੂੰ ਬਲੀ ਦੇਵੇ। ਅਰ ਬਾਕੀ ਚੀਜ਼ਾਂ ਗਰੀਬਾਂ ਨੂੰ

ਦੇਵੇ। ਕਸ਼ਟ ਕਟਿਆ ਜਾਵੇ ਅਰ ਸੁਖ ਹੋਵੇ।

ਵੀਰ ਵਾਰ ਦੀ ਰਾਤ—ਇਸ ਰਾਤ ਦਾ ਰੋਗੀ ਕਿਸੇ ਜਿਨ ਜਾਤੀ ਦੇ ਦੇਖਣ ਤੇ ਰੋਗੀ ਹੋ ਗਿਆ। ਨਿਸ਼ਾਨੀਆਂ ਇਹ ਹਨ: ਜੋੜਾਂ ਵਿਚ ਦਰਦ, ਅੰਗਾਂ ਵਿਚ ਸੁਸਤੀ ਅਤੇ ਬਦਨ ਟੁਟਣਾ। ਬਲੀ ਇਹ ਦੇਵੇ—ਪੰਜ ਸੇਰ ਆਟਾ, ਅੱਧ ਸੇਰ ਘਿਉ ਅਤੇ ਪਾ ਪੱਕੀ ਖੰਡ ਰੋਗੀ ਦਾ ਹੱਥ ਲਵਾ ਕੇ ਕਿਸੇ ਮੁਹਤਾਜ ਨੂੰ ਦਿਓ ਤਾਂ ਸੁਖ ਹੋਵੇ ਸੰਕਟ ਟਲੇ।

ਸ਼ੁਕਰ ਵਾਰ:—ਇਹ ਬੀਮਾਰੀ ਭੂਤ ਪ੍ਰੇਤ ਦੀ ਨਜ਼ਰ ਕਰਕੇ ਹੁੰਦੀ ਹੈ। ਲਛਣ ਇਹ ਹਨ:—ਬਦਨ ਵਿਚ ਦਰਦ, ਅੱਖਾਂ ਵਿਚ ਦਰਦ, ਉਦਾਸੀ ਰਹਿਣੀ ਅਤੇ ਖਰਾਬ ਸੁਪਨੇ ਆਉਣੇ। ਬਲੀ ਇਹ ਦੇਵੇ। ਬਕਰੀ ਦੀ ਯਾ ਭੇਡ ਦੀ ੧ ਸਿਰੀ ਦੋ ਸੇਰ ਮਾਂਹ, ੨ ਸੇਰ ਘਿਓ, ਪਾ ਪੱਕਾ ਲੋਹਾ, ਅਤੇ ਇਕ ਕਪੜਾ ਰੋਗੀ ਜਿਤਨਾ ਲੰਮਾ, ਇਹ ਸਭ ਚੀਜ਼ਾਂ ਕਿਸੇ ਮੁਹਤਾਜ ਨੂੰ ਦਿਓ, ਦੁਖ ਟਲੇ।

ਸ਼ੁਕਰਵਾਰ ਦੀ ਰਾਤ ਇਸ ਰਾਤ ਦੇ ਰੋਗੀ ਤੇ ਦੇਵ ਪਰੀ ਦਾ ਸਦਮਾ ਹੁੰਦਾ ਹੈ, ੧੩ ਦਿਨ ਭਾਰੇ ਹਨ। ਲੱਛਣ ਇਸ ਪ੍ਰਕਾਰ ਹਨ, ਸੁਤਾ ਪਿਆ ਬੜੜਾਉਂਦਾ ਹੈ, ਚੱਕਰ ਆਉਂਦੇ ਹਨ। ਸਿਰ ਵਿਚ ਸੇਲ ਪੈਂਦੇ ਹਨ, ਉਬਾਸੀਆਂ ਦਾ ਜ਼ੋਰ, ਬਲੀ ਇਹ ਦਿਓ—ਤਿਲਾਂ ਦਾ ਤੇਲ ਛਟਾਂਕ ਭਰ, ਮੂੰਗੀ ਦੋ ਸੇਰ, ਸਿਰੀ ਕਾਲੀ ਬੱਕਰੀ ਦੀ, ਮਿੱਟੀ ਦੀ ਕੋਰੀ ਹਾਂਡੀ ਵਿਚ ਸਾਰੀਆਂ ਚੀਜ਼ਾਂ ਪਾਕੇ ਥੋੜੇ ਚੌਲ ਵੀ ਪਾ ਦੇਣੇ ਅਰ ਕਿਸੇ ਚੌਰਾਹੇ ਵਿਚ ਰਖ ਦੇਵੇ ਅਰ ਮੁੜਕੇ ਘਰ ਆ ਜਾਵੇ। ਬਸ ਸੰਕਟ ਟਲੇ, ਸੁਖ ਹੋਵੇ।

੭. ਛਨਿਚਰ ਵਾਰ—ਜੋ ਆਦਮੀ ਇਸ ਦਿਨ ਬੀਮਾਰ ਹੋਵੇ ਯਾ ਕੋਈ ਛਾਯਾ, ਜਿੰਨ, ਪਰੀ ਦੀ ਹੋਵੇ ਯਾਂ ਚਿੰਤਾ ਯਾ ਗਰਮੀ ਦਾ ਜ਼ੋਰ ਹੋਵੇ। ਲੱਛਣ ਇਹ ਹਨ:—ਸਿਰ ਦਰਦ, ਜ਼ੁਕਾਮ, ਸੁਸਤੀ, ਨੀਂਦ ਨਾ ਆਉਣੀ, ਮੂੰਹ ਦਾ ਸਵਾਦ ਕੋੜਾ। ਜੇ ਬੱਚਾ ਹੋਵੇ ਤਾਂ ਦਿਨ ਰਾਤ ਰੋਵੇ, ਮਾਤਾ ਦੀ ਛਾਤੀ ਦੇਖ ਕੇ ਮੂੰਹ ਹਟਾ ਲਵੇ। ਦੁਧ ਪਿਆਉਣ ਵੇਲੇ ਕੋਈ ਖੋਟੀ ਨਜ਼ਰ ਲਗ ਗਈ ਹੋਵੇ। ਇਸ ਰੋਗੀ ਨੂੰ ਸੱਤ ਦਿਨ ਭਾਰੇ ਹਨ। ਇਹ ਬਲੀ ਦੇਵੇ—੧ ਕੁੱਕੜ ਚਿੱਟਾ, ਸੱਤ ਸੇਰ ਕਾਲੇ ਮਾਂਹ, ੧ ਸੇਰ ਤਿਲ ਕਾਲੇ, ਪਾ ਪੱਕੀ ਹਲਦੀ ਦੀਆਂ ਗੰਢੀਆਂ, ਤਿੰਨ ਗਜ ਲਾਲ ਕਪੜਾ ਅਤੇ ਥੋੜਾ ਜਿਹਾ ਲੋਹਾ ਸਾਰੀਆਂ ਚੀਜ਼ਾਂ ਰਾਤ ਨੂੰ ਰੋਗੀ ਦੇ ਸਿਰਹਾਣੇ ਰੱਖ ਕੇ ਕਿਸੇ ਮੁਹਤਾਜ ਨੂੰ ਦਿਓ ਤਾਂ ਕਸ਼ਟ ਹਟੇ ਸੁਖ ਹੋਵੇ।

ਛਨਿਚਰ ਦੀ ਰਾਤ—ਇਸ ਰਾਤ ਦਾ ਬੀਮਾਰ ਵੀ ਸੱਤ ਦਿਨ ਤਕ ਬੜਾ ਕਸ਼ਟ ਪਾਉਂਦਾ ਹੈ। ਸੱਤ ਦਿਨ ਰੋਜ਼ਾਨਾ ਬਲੀ ਦੇਵੇ ਯਾ ਇਕ ਦਿਨ ਹੀ ਦੇਵੇ। ੧ ਮੇਂਹ ਕਾਲੀ ਨਾ ਹੋਵੇ ਤਾਂ ਬੱਕਰੀ ਕਾਲੀ, ਇਹ ਵੀ ਨਾ ਹੋ ਸਕੇ ਤਾਂ ਇਕ ਕਾਲਾ ਕਾਂ ਰੋਜ਼ ਛੱਡ ਦਿਆ ਕਰੇ। ਸਤ ਸੇਰ ਸਤਨਾਜਾ। ੧ ਲਾਲ ਕਪੜਾ, ੧ ਸੇਰ ਕਾਲੇ ਤਿਲ। ਇਹ ਸਾਰੀਆਂ ਚੀਜ਼ਾਂ ਕਿਸੇ ਲੂਲ੍ਹੇ, ਲੰਗੜੇ ਨੂੰ ਦਿਓ ਤਾਂ ਕਸ਼ਟ ਹਟੇ, ਸੁਖ ਦੇਵੇ।

ਇਸ ਕਸ਼ਟ ਨਾਮੇ ਨੂੰ ਦੇਖਕੇ ਬਲੀ ਆਦਿਕ ਦੇਵੇ ਅਰ ਇਲਾਜ ਸ਼ੁਰੂ ਕਰੇ ਤਾਂ ਜਲਦੀ ਅਰਾਮ ਆਵੇ।

## ਚਾਰ ਰਸੈਣੀਆਂ
ਦੀ
# ਪੰਜਵੀਂ ਚੌਕੜੀ

### ਰਸਾਇਣ ਦਾ ਅਰਥ

ਰਸਾਇਣੀ—ਉਦਾਸੀ ਵੈਦ ਜੀ! ਤੁਸੀਂ ਵੀ ਆਪਣੇ ਗੁਣਾਂ ਦੀ ਗੁਥਲੀ ਖੋਲ੍ਹੋ, ਕਵੀ ਰਾਜ ਜੀ ਤਾਂ ਚਾਰ ਦਿਨ ਲਗਾਤਾਰ ਆਪਣੀ ਵਿਦਿਆ ਦਾ ਪ੍ਰਕਾਸ਼ ਕਰਦੇ ਰਹੇ ਹਨ।

ਉਦਾਸੀ ਵੈਦ ਠੀਕ ਹੈ, ਪਰ ਕਵੀ ਰਾਜ ਜੀ ਥੱਕਣ ਵਾਲੇ ਤਾਂ ਨਹੀਂ ਹਨ ।

ਕਵੀ ਰਾਜ—ਨਹੀਂ ਮੈਂ ਥਕਦਾ ਤਾਂ ਨਹੀਂ ਹਾਂ, ਜਿਸ ਤਰ੍ਹਾਂ ਆਪ ਦੀ ਆਗਿਆ ਹੋਵੇ ਉਸੇ ਤਰ੍ਹਾਂ ਕਰੀ ਜਾਵਾਂਗਾ।

ਰਸਾਇਣੀ—ਠੀਕ ਹੈ, ਆਪ ਦੀ ਬੜੀ ਕਿਰਪਾ ਹੈ, ਕਵੀ ਰਾਜ ਜੀ. ਪਰ ਹੁਣ ਉਦਾਸੀ ਵੈਦ ਹੋਰਾਂ ਕੋਲੋਂ ਵੀ ਜ਼ਰੂਰ ਜੜੀਆਂ ਬੂਟੀਆਂ ਬਾਰੇ ਕੁਝ ਸੁਣਨਾ ਚਾਹੀਦਾ ਏ, ਜਿਸ ਤੇ ਪਤਾ ਲੱਗੇ ਕਿ ਇਨ੍ਹਾਂ ਇਤਨੀ ਉਮਰ ਜੰਗਲ ਵਿਚ ਰਹਿਕੇ ਕੀ ਗੁਣ ਪ੍ਰਾਪਤ ਕੀਤਾ ਹੈ।

ਉਦਾਸੀ ਵੈਦ—ਸਤ ਬਚਨ ਮਹਾਰਾਜ ਜਿਸ ਤਰ੍ਹਾਂ ਆਗਿਆ। ਯਥਾ ਬੁੱਧੀ ਮੈਂ ਆਪ ਨੂੰ ਕੁਝ ਔਸ਼ਧੀਆਂ ਦੇ ਬਾਰੇ ਸੁਣਾਉਂਦਾ ਹਾਂ। ਦੇਖੋ! ਅੱਜ ਸਾਨੂੰ ਸ੍ਰੀ ਗੰਗਾ ਜੀ ਦੇ ਪਵਿਤ੍ਰ

ਕਿਨਾਰੇ ਉਤੇ ਬੈਠ ਕੇ ਵੈਦਿਕ ਚਰਚਾ ਕਰਦਿਆਂ ਪੰਜਵਾਂ ਦਿਨ ਹੈ। ਦਿਨ ਵੀ ਪੰਜਵਾਂ ਹੈ ਤੇ ਸਾਡੀ ਸਭਾ ਵੀ ਪੰਜਾਂ ਦੀ ਹੈ। ਪੰਜਵੇਂ ਸ੍ਵਾਮੀ ਜੀ ਨੇ ਹੀ ਆਣ ਕੇ ਸਾਡੀ ਚੌਹਾਂ ਦੀ ਬ੍ਰਿਤੀ ਏਧਰ ਪਰਉਪਕਾਰ ਵੱਲ ਲਾਈ, ਆਮ ਲੋਕੀ ਕਹਿੰਦੇ ਹਨ ਪੰਜਾਂ ਵਿਚ ਪ੍ਰਮੇਸ਼ਰ ਹੁੰਦਾ ਹੈ। 'ਪੰਜਾਂ ਵਿਚ ਪ੍ਰਮੇਸ਼ਰ' ਇਹ ਵਾਕ ਬੜਾ ਰਹੱਸ ਵਾਲਾ ਹੈ। ਇਸ ਦਾ ਭਾਵ ਹੈ ਪੰਜ ਤੱਤਾਂ—ਅਕਾਸ਼, ਪੌਣ, ਅਗਨੀ, ਜਲ ਤੇ ਪ੍ਰਿਥਵੀ ਵਿਚ ਪ੍ਰਮੇਸ਼ਰ ਹੈ। ਫਿਰ ਪੰਜਾਂ ਤੱਤਾਂ ਦਾ ਜੋ ਸਮੁਦਾਇ (ਇਕੱਠ) ਮਨੁੱਖ ਹੈ, ਉਸ ਵਿਚ ਵੀ ਪ੍ਰਮੇਸ਼ਰ ਹੈ। ਪਰ ਇਸ ਦੇ ਭਾਵ ਨੂੰ ਨਾ ਜਾਣਨ ਵਾਲਾ ਮਨੁਖ ਇਸ ਤਰ੍ਹਾਂ ਭਟਕ ਭਟਕ ਕੇ ਆਪਣਾ ਆਪ ਗੁਵਾ ਲੈਂਦਾ ਹੈ ਜਿਸ ਤਰ੍ਹਾਂ 'ਰਸਾਇਣ' ਸ਼ਬਦ ਦੇ ਅਰਥ ਨਾ ਸਮਝਦਿਆਂ ਹੋਇਆਂ ਇਕ ਮਨੁਖ ਨੇ ਉਝੜ ਵਿਚ ਭਟਕ ਕੇ ਆਪਣਾ ਆਪ ਗਵਾ ਲਿਆ ਸੀ।

ਪ੍ਰਕਰਣ ਵਸ ਗੱਲ ਯਾਦ ਆ ਗਈ ਹੈ, ਪੰਜਾਬ ਦੇ ਇਕ ਕਸਬੇ ਵਿਚ ਇਕ ਭਗਤ ਰਹਿੰਦਾ ਸੀ। ਉਹ ਸਾਧੂ-ਸੇਵੀ ਬੜਾ ਸੀ, ਇਸ ਲਈ ਉਸ ਦੇ ਪਾਸ ਮਹਾਤਮਾਂ ਆਉਂਦੇ ਜਾਂਦੇ ਰਹਿੰਦੇ ਸਨ। ਮੈਂ ਵੀ ਕਈ ਵਾਰੀ ਉਸ ਦੇ ਘਰ ਵਿਚ ਜਾਕੇ ਰਿਹਾ ਕਰਦਾ ਸਾਂ। ਉਹ ਬੜਾ ਧਨਾਢ ਸੀ, ਕਿਸੇ ਗਲ ਦਾ ਘਾਟਾ ਨਹੀਂ ਸੀ। ਪਰ ਤ੍ਰਿਸ਼ਨਾ ਵਿਰਲੇ ਹੀ ਕੀ ਬੁਝੀ ਹੈ, ਤ੍ਰਿਸ਼ਨਾ ਨੇ ਭਗਤ ਨੂੰ ਉਕਸਾਇਆ ਤੇ ਉਸ ਨੇ ਰਸਾਇਣ ਦਾ ਅਰਥ ਸੋਨਾ ਸਮਝਿਆ। ਫਿਰ ਕੀ ਸੀ ਆਏ ਗਏ ਮਹਾਤਮਾਂ ਨੂੰ ਸੋਨਾ ਬਨਾਉਣ ਦੀਆਂ ਯੁਗਤੀਆਂ ਪੁਛਣ ਲੱਗ ਪਿਆ। ਵਿਚਾਰਵਾਨ ਮਹਾਤਮਾਂ ਨੇ ਬੜਾ

ਸਮਝਾਇਆ, ਪਰ ਉਸ ਦੀ ਤੀਬਰ ਲਾਲਸਾ ਵਧੀ ਹੋਈ ਸੀ, ਇਸ ਲਈ ਵਿਚਾਰ ਨੇੜੇ ਨਹੀਂ ਸੀ ਜਾ ਸਕਦੀ। ਆਖਰ ਉਹ ਭਗਤ ਇਸ ਚੱਕਰ ਵਿਚ ਪੈ ਗਿਆ ਤੇ ਫਿਰ ਉਸ ਨੂੰ ਕਈ ਇਸੇ ਚੱਕਰ ਵਿਚ ਚਕਰਾਏ ਹੋਇ, ਜਿਨ੍ਹਾਂ ਦਾ ਵਿਸ਼ਵਾਸ ਸੀ ਕਿ ਹੁਣੇ ਹੀ ਸੋਨਾ ਬਣਿਆ ਕਿ ਬਣਿਆਂ, ਬਸ ਥੋੜੀ ਜੇਹੀ ਕਸਰ ਹੈ, ਮਿਲ ਪਏ। ਕਈ ਇਸ ਚੱਕਰ ਵਿਚੋਂ ਫਾਇਦਾ ਉਠਾਉਣ ਵਾਲੇ ਵੰਚਕ ਮਨੁਖ ਵੀ ਮਿਲੇ, ਜਿਨ੍ਹਾਂ ਨੇ ਆਪਣੇ ਆਪਨੂੰ ਰਸਾਇਣੀ ਦਸਿਆ ਤੇ ਕਈ ਤਰ੍ਹਾਂ ਦੇ ਸਬਜ ਬਾਗ ਵਿਖਾਏ।

ਕਿਸੇ ਨੇ ਕਿਹਾ ਮੈਂ ਰਸਾਇਣੀ ਹਾਂ, ਸਾਰੀ ਦੁਨੀਆਂ ਮੈਨੂੰ ਜਾਣਦੀ ਹੈ। ਪਰ ਮੈਂ ਲਾਲਚ ਨਹੀਂ ਕਰਦਾ, ਸਿਰਫ ਆਪਣੇ ਸਾਲ ਦੇ ਖਰਚ ਲਈ ਹੀ ਮੈਂ ਸੋਨਾ ਬਣਾਉਂਦਾ ਹਾਂ, ਵਧ ਨਹੀਂ। ਸੋਨੇ ਦੇ ਬਣਾਉਣ ਲਈ ਹਰ ਸਾਲ ਗਰਮੀਆਂ ਵਿਚ ਪਹਾੜ ਤੇ ਜਾਣਾ ਪੈਂਦਾ ਹੈ। ਦੋ ਢਾਈ ਮਹੀਨੇ ਗਰਮੀਆਂ ਦੇ ਉਥੇ ਰਹਿ ਕੇ ਨਾਲੇ ਤਾਂ ਗਰਮੀਆਂ ਬਿਤਾ ਆਈ ਦੀਆਂ ਹਨ ਨਾਲੇ ਸੋਨਾ ਤਿਆਰ ਕਰ ਲਿਆਈਦਾ ਹੈ। ਮੇਰਾ ਸੋਨਾ ਬਣਾਉਣ ਦਾ ਤਰੀਕਾ ਬੜਾ ਸੁਖੈਨ ਹੈ ਅਤੇ ਸੋਲ੍ਹਾਂ ਆਨੇ ਕਾਮਯਾਬ ਹੈ। ਪਰ ਇਸ ਤਰੀਕੇ ਨਾਲ ਪਹਾੜੀ ਇਲਾਕੇ ਵਿਚ ਹੀ ਰਸਾਇਣ ਬਣ ਸਕਦੀ ਹੈ। ਕਿਉਂਕਿ ਪਹਾੜੀ ਕਾਲੀ ਮੁਰਗੀ ਦੇ ਆਂਡਿਆਂ ਵਿਚ ਸੁਧ ਪਾਰੇ ਨੂੰ ੭੫ ਅੱਗਾਂ ਦੇਣੀਆਂ ਪੈਂਦੀਆਂ ਹਨ। ਰੋਜ ੪ ਸੇਰ ਪਾਥੀਆਂ ਦੀ ਅੱਗ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਉਹ ਪਾਰਾ ਸੁਨੇਹਰੀ ਰੰਗ ਦਾ ਬਣ ਜਾਂਦਾ ਹੈ ਅਤੇ ਫਿਰ ਉਸ ਨੂੰ ਚਾਂਦੀ

ਤੇ ਤਾਂਬੇ ਦੇ ਸਮ-ਵਜਨ ਬੁਰਾਦੇ ਵਿਚ ਮਿਲਾਉਣ ਨਾਲ ਸੋਨਾ ਬਣ ਜਾਂਦਾ ਹੈ। ਇਕ ਤੋਲੇ ਬੁਰਾਦੇ ਵਿਚ ੧ ਮਾਸਾ ਪਾਉਣਾ ਕਾਫੀ ਹੈ।

ਕਿਸੇ ਨੇ ਅੱਕੀ ਦੇ ਗੁਣ ਦਸੇ, ਅਤੇ ਕਿਹਾ ਕਿ ਉਸ ਦੀ ਚੱਕੀ, ਜਿਸ ਦੇ ਹੇਠਾਂ ਉਡਣਾ ਸਪ ਰਹਿੰਦਾ ਹੈ, ਉਸ ਨੂੰ ਪੁਟ ਕੇ ਤਾਂਬੇ ਵਿਚ ਉਸ ਦਾ ਰਸ ਪਾਇਆ ਜਾਵੇ ਤਾਂ ਤਾਂਬਾ ਸੋਨਾ ਬਣ ਜਾਂਦਾ ਹੈ।

ਕਈਆਂ ਨੇ ਗੰਧਕ ਦੇ ਤੇਲ ਦੀਆਂ ਜੁਗਤੀਆਂ ਦਸੀਆਂ ਤੇ ਕਿਹਾ ਕਿ ਇਸ ਨੂੰ ਤਾਂਬੇ ਉਤੇ ਲਾਇਆ ਜਾਵੇ ਤਾਂ ਸੋਨਾ ਬਣ ਜਾਵੇਗਾ।

ਕਿਸੇ ਨੇ ਕਿਹਾ ਕਿ ਸੂਰ ਦਾ ਮਾਸ ਪੰਜ ਸੇਰ ਤੇ ਤ੍ਰਿਫਲੇ ਦਾ ਕਾੜ੍ਹਾ ਢਾਈ ਸੇਰ, ਮਨਸਲ ਅਧ ਸੇਰ ਤੇ ਵਰਕੀਆ ਹਰਤਾਲ ਅਧ ਸੇਰ ਇਨ੍ਹਾਂ ਨੂੰ ਮਟਕੇ ਵਿਚ ਪਾਕੇ ਮੂੰਹ ਬੰਦ ਕਰਕੇ ਦੋ ਮਹੀਨੇ ਰਖੋ ਜਦ ਮਾਂਸ ਬਿਲਕੁਲ ਗਲ ਸੜ ਜਾਵੇ ਤਾਂ ਰਸ ਨੂੰ ਕਪੜੇ ਵਿਚੋਂ ਛਾਣ ਲਵੋ ਅਤੇ ਇਸ ਵਿਚ ਪਾਰੇ ਨੂੰ ਸੌ ਵਾਰੀ ਰਗੜ ਕੇ ਸੌ ਹੀ ਅਗ ਦਿਓ, ਬਸ ਸੁਨੇਹਰੀ ਹੋ ਜਾਵੇਗਾ। ਫਿਰ ਇਕ ਤੋਲਾ ਤਾਂਬੇ ਦੇ ਬੁਰਾਦੇ ਵਿਚ ਉਪ੍ਰੋਕਤ ਪਾਰਾ ਇਕ ਰੱਤੀ ਭਰ ਪਾਣ ਨਾਲ ਸੋਨਾ ਬਣ ਜਾਵੇਗਾ।

ਫਿਰ ਸੋਨੇ ਵਿਚ ਮਿਲਾਵਟ ਕਰਨ ਵਾਲੇ ਮਿਲ ਗਏ, ਉਨ੍ਹਾਂ ਨੇ ਕਿਹਾ ਕਿ ਸੰਗਰਾਖਸ਼ ਤੇ ਚਾਂਦੀ ਦਾ ਬੁਰਾਦਾ, ਇਨ੍ਹਾਂ ਨੂੰ ਖੋਤੇ ਦੇ ਪੇਸ਼ਾਬ ਵਿਚ ਦਸ ਪੁਠਾਂ ਦੇਕੇ ੧ ਤੋਲਾ ਸੋਨੇ ਵਿਚ ਇਕ ਤੋਲਾ ਹੀ ਦੇਵੇ: ਚੀਜਾਂ ਮਿਲਾਈਆਂ ਜਾਣ

ਤਾਂ ਦੋ ਤੋਲੇ ਸੋਨਾ ਬਣ ਜਾਂਦਾ ਹੈ ਅਤੇ ਪੂਰਾ ਸੋਨੇ ਦੇ ਭਾ ਵਿਕਦਾ ਹੈ।

ਫਿਰ ਉਹ ਚਿਲਮ ਵਿਚੋਂ ਸੋਨਾ ਕੱਢਣ ਵਾਲੇ ਆ ਗਏ। ਦੋ ਦਿਨ ਸੇਵਾ ਕਰਾਈ ਤੇ ਕਿਹਾ 'ਭਗਤ ਹਮ ਤੇਰੇ ਪਰ ਬਹੁਤ ਖੁਸ਼ ਹੈਂ, ਕੁਛ ਲਾਭ ਉਠਾਓ। ਜਾਓ ਏਕ ਡਬਲ-ਨਾਨਕ ਸ਼ਾਹੀ ਪੈਸਾ ਲਾਓ।' ਭਗਤ ਨੇ ਝਟ ਪਟ ਪੈਸਾ ਲੈ ਆਂਦਾ, ਚਿਲਮ ਵਾਲੇ ਨੇ ਆਪਣੀ ਚਾਤੁਰੀ ਨਾਲ ਉਸ ਪੈਸੇ ਨੂੰ ਤਾਂ ਲੁਕਾ ਲਿਆ ਤੇ ਅੱਖ ਬਚਾ ਕੇ ਤਮਾਕੂ ਵਿਚ ਯਾ ਕਿਸੇ ਹੋਰ ਬੂਟੀ ਵਿਚ ਸੋਨੇ ਦਾ ਬੂਰਾਦਾ ਮਿਲਾ-ਇਆ ਹੋਇਆ ਝਟ ਚਿਲਮ ਵਿਚ ਪਾ ਕੇ ਸੂਟਾ ਲਾਇਆ ਅਤੇ ਚਿਲਮ ਨੂੰ ਪਲਟਾ ਦਿੱਤਾ ਤੇ ਕਿਹਾ ਲੈ ਭਗਤ ਜਬ ਯਹ ਠੰਡੀ ਹੋ ਜਾਵੇਗੀ, ਇਸ ਕੋ ਫੋਲਨਾ। ਇਹ ਕਹਿਕੇ ਆਪ ਕਿਤੇ ਚਲਿਆ ਗਇਆ ਬਾਦ ਭਗਤ ਨੇ ਚਿਲਮ ਫੋਲੀ ਉਸ ਨੂੰ ਉਸ ਵਿਚੋਂ ਸੋਨੇ ਦੀ ਢੇਲੀ ਮਿਲੀ। ਭਗਤ ਬੜਾ ਖੁਸ਼ੀ ਹੋਇਆ ਤੇ ਨਾਲ ਦੁਖੀ ਵੀ ਹੋਇਆ। ਖੁਸ਼ ਇਸ ਕਰਕੇ ਹੋਇਆ ਕਿ ਉਸ ਨੂੰ ਸੋਨਾ ਮਿਲਿਆ ਤੇ ਦੁਖੀ ਇਸ ਲਈ ਹੋਇਆ ਕਿ ਉਹ ਰਸਾਇਣੀ ਚਲੇ ਗਏ।

ਕੁਝ ਦਿਨਾਂ ਤੋਂ ਬਾਦ ਫਿਰ ਉਹ ਮਨੁਖ ਭਗਤ ਦੇ ਘਰ ਆ ਨਿਕਲਿਆ। ਭਗਤ ਉਸ ਨੂੰ ਦੇਖ ਕੇ ਇਤਨਾ ਖੁਸ਼ ਹੋਇਆ, ਜਿਤਨਾ ਤ੍ਰਿਲੋਕੀ ਦਾ ਰਾਜ ਪਾ ਕੇ ਖੁਸ਼ ਹੋਈਦਾ ਹੈ। ਆਖਰ ਭਗਤ ਫਸ ਗਿਆ ਤੇ ਠਗ ਆਪਣਾ ਦਾ ਲਾ ਕੇ ਠੱਗੀ ਮਾਰ ਕੇ ਕਾਫੀ ਸੋਨਾ ਲੈ ਗਿਆ।

ਭਗਤ ਵਿਚਾਰਾ ਇਸ ਤਰ੍ਹਾਂ ਦੇ ਹੇਰ ਫੇਰ ਵਿਚ ਕਾਫੀ

ਬਰਬਾਦ ਹੋ ਗਿਆ। ਜਮਾ ਰੁਪਿਆ ਸਾਰਾ ਖਰਚ ਹੋ ਗਿਆ ਤੇ ਏਧਰ ਓਧਰ ਭੱਜਨ ਨਾਲ ਕੰਮ ਕੋਈ ਹੋ ਨਾ ਸਕਿਆ। ਆਖਿਰ ਭਗਤ ਰੋਟੀਓਂ ਵੀ ਤੰਗ ਹੋ ਗਿਆ ਤੇ ਭੁਖਿਆਂ ਰਹਿਣ ਨਾਲ ਅਰ ਵੇਲੇ ਕੁਵੇਲੇ ਰੋਟੀ ਖਾਣ ਨਾਲ ਸ਼ਰੀਰ ਦੀਆਂ ਸਭ ਧਾਤੂਆਂ ਸੁਕ ਗਈਆਂ, ਜਿਸ ਕਰਕੇ ਉਸ ਨੂੰ ਸੋਖ ਰੋਗ-ਤਪਦਿਕ ਹੋ ਗਿਆ।

ਉਸੇ ਹੀ ਦੌਰਾਨ ਵਿਚ ਅਸੀਂ ਫਿਰਦੇ ਫਿਰਾਂਦੇ ਉਸ ਭਗਤ ਨੂੰ ਮਿਲਣ ਲਈ ਉਸ ਦੇ ਘਰ ਚਲੇ ਗਏ। ਅਗੇ ਜਾ ਕੇ ਕੀ ਵੇਖਿਆ ਕਿ ਭਗਤ ਵਿਚਾਰਾ ਸੁਕ ਕੇ ਤੀਲਾ ਹੋਇਆ ਹੋਇਆ ਮੰਜੀ ਤੇ ਪਿਆ ਸੀ।

ਅਸੀਂ ਕੋਲ ਬੈਠ ਕੇ ਭਗਤ ਪਾਸੋਂ ਇਸ ਤਰ੍ਹਾਂ ਦੀ ਹਾਲਤ ਹੋਣ ਦਾ ਸਾਰਾ ਬ੍ਰਿਤਾਂਤ ਪੁਛਿਆ। ਮੇਰੇ ਪੁਛਣ ਤੇ ਭਗਤ ਰੋ ਪਿਆ ਤੇ ਆਦ ਤੋਂ ਲੈ ਕੇ ਅੰਤ ਤਕ ਸਾਰਾ ਕਿੱਸਾ ਕਹਿ ਸੁਣਾਇਆ।

ਚੂੰਕਿ ਭਗਤ ਬੜਾ ਸੰਤ ਸੇਵੀ ਸੀ। ਇਸ ਲਈ ਸਾਨੂੰ ਉਸ ਦੀ ਹਾਲਤ ਤੇ ਬੜੀ ਦਇਆ ਆਈ, ਅਸਾਂ ਉਸ ਨੂੰ ਧਰਵਾਸ ਦਿੱਤਾ ਕਿ ਫਿਕਰ ਕਰਨ ਵਾਲੀ ਕੋਈ ਗੱਲ ਨਹੀਂ। ਅਸੀਂ ਤੈਨੂੰ ਰਾਜ਼ੀ ਕਰ ਦੇਵਾਂਗੇ। ਇਹ ਕਹਿਕੇ ਅਸਾਂ ਉਸ ਦਾ ਇਲਾਜ ਸ਼ੁਰੂ ਕਰ ਦਿੱਤਾ ਜਿਸ ਦੇ ਨਾਲ ਅਜ ਕੁਝ, ਕਲ੍ਹ ਕੁਝ ਹੋਰ, ਪੈਰੋ ਪੈਰੀ ਰਾਜ਼ੀ ਹੋਣ ਲੱਗ ਪਿਆ। ਇਸ ਤਰ੍ਹਾਂ ਥੋਹੜੇ ਹੀ ਦਿਨਾਂ ਵਿਚ ਉਹ ਬਿਲਕੁਲ ਨਵਾਂ ਨਰੋਆ ਹੋ ਗਿਆ।

ਇਕ ਦਿਨ ਭਗਤ ਨੇ ਆਪਣੀ ਭੁਲ ਤੇ ਪਸਚਾਤਾਪ

ਕੀਤਾ ਤੇ ਕਿਹਾ ਕਿ ਮੈਂ ਰਸਾਇਣ ਦੇ ਪਿੱਛੇ ਲੱਗ ਕੇ ਆਪਣੇ ਧਨ ਪਦਾਰਥ ਅਤੇ ਸਰੀਰ ਨੂੰ ਤਬਾਹ ਕਰ ਲਿਆ ਹੈ। ਹੁਣ ਤਾਂ 'ਰਸਾਇਣ' ਸ਼ਬਦ ਸੁਣਿਆਂ ਮੇਰੇ ਲੂੰ ਕੰਡੇ ਹੋ ਜਾਂਦੇ ਹਨ।

ਰਸਾਇਣ ਸ਼ਬਦ ਦੇ ਬਾਰੇ ਜਦ ਭਗਤ ਦਾ ਇਸ ਤਰ੍ਹਾਂ ਦਾ ਉਲਟ ਵਿਸ਼ਵਾਸ ਵੇਖਿਆ ਤਾਂ ਸਾਡੇ ਪਾਸੋਂ ਰਿਹਾ ਨਾ ਗਿਆ ਤੇ ਅਸਾਂ ਉਸ ਨੂੰ 'ਰਸਾਇਣ' ਸ਼ਬਦ ਦਾ ਅਰਥ ਸਮਝਾਉਣਾ ਸ਼ੁਰੂ ਕੀਤਾ। ਪਹਿਲੇ ਉਸ ਨੂੰ ਸਮਝਾਇਆ ਕਿ 'ਰਸਾਇਣ' ਸ਼ਬਦ ਦੋ ਸ਼ਬਦਾਂ—ਰਸ-ਆਇਣ ਦੀ ਮਿਲਾਵਟ ਤੋਂ ਬਣਿਆਂ ਹੋਇਆ ਹੈ। ਰਸ ਦਾ ਅਰਥ ਹੈ ਸ਼ਰੀਰ ਦੀ ਪਹਿਲੀ ਧਾਤੂ ਜਿਸ ਤੋਂ ਬਾਕੀ ਦੀਆਂ ਧਾਤੂਆਂ ਬਣਦੀਆਂ ਹਨ ਅਤੇ 'ਆਇਣ' ਦਾ ਅਰਥ ਹੈ ਘਰ। ਸਾਰੇ ਨੂੰ ਮਿਲਾ ਕੇ ਇਸ ਦਾ ਅਰਥ ਬਣਿਆਂ ਰਸ ਦਾ ਘਰ। ਭਾਵ ਐਸੀ ਚੀਜ਼ ਜੋ ਰਸ ਆਦਿਕ ਧਾਤੂਆਂ ਨੂੰ ਪੈਦਾ ਕਰੇ ਅਤੇ ਵਧਾਵੇ ਉਸ ਨੂੰ 'ਰਸਾਇਣ' ਕਿਹਾ ਜਾਂਦਾ ਹੈ।

ਦੂਸਰਾ ਇਸ ਦਾ ਅਰਥ ਹੈ-ਅਨੰਦ ਦਾ ਘਰ। ਰਸ ਨਾਮ ਆਨੰਦ ਦਾ ਹੈ ਕਿਉਂਕਿ ਮਨੁਖ ਗੱਲ ਬਾਤ ਵਿਚ ਰਸ ਸ਼ਬਦ ਨੂੰ ਆਨੰਦ ਦੇ ਥਾਂ ਵਰਤਦਾ ਹੈ। ਜਿਸ ਤਰ੍ਹਾਂ ਮੈਨੂੰ ਇਸ ਗੱਲ ਦਾ ਬੜਾ ਰਸ ਆਇਆ ਹੈ। ਜਦ ਮੈਂ ਉਸ ਦੀਆਂ ਭੋਲੀਆਂ ਗੱਲਾਂ ਸੁਣਦਾ ਹਾਂ ਤਾਂ ਬੜਾ ਰਸ ਆਉਂਦਾ ਹੈ, ਰਸ—ਆਨੰਦ ਤੇ ਆਇਣ-ਘਰ, ਅਨੰਦ ਦਾ ਘਰ। ਏਹੋ ਜੇਹੀ ਚੀਜ਼ ਜੋ ਆਨੰਦ ਨੂੰ ਪੈਦਾ ਕਰਨ ਵਾਲੀ ਹੋਵੇ ਉਸ ਨੂੰ 'ਰਸਾਇਣ' ਕਹਿੰਦੇ ਹਨ।

ਪਹਿਲੇ 'ਰਸਾਇਣ' ਉਹ ਚੀਜ਼ ਹੋਈ, ਜਿਸ ਦੇ ਖਾਣ ਨਾਲ ਰਸ ਆਦਿਕ ਧਾਤੂਆਂ ਪੈਦਾ ਹੋਈਆਂ। ਭਾਵ ਐਸੀ ਦਵਾਈ ਜਿਸ ਨੇ ਰਸ ਤੋਂ ਲੈਕੇ ਬੀਰਜ ਤਕ ਸ਼ਰੀਰ ਨੂੰ ਧਾਰਨ ਵਾਲੀਆਂ ਸੱਤੇ ਧਾਤੂਆਂ ਪੈਦਾ ਕੀਤੀਆਂ। ਭਾਵ ਇਕ ਖਤਮ ਹੋਣ ਵਾਲੇ ਸ਼ਰੀਰ ਵਿਚ ਫਿਰ ਮੁੜਕੇ ਤੇਲ ਪਾਇਆ। ਸ਼ੋਖ ਰੋਗ—ਤਪਦਿਕ ਨਾਲ ਦਿਨ ਰਾਤ ਸੁਕ ਰਹੇ ਸਰੀਰ ਨੂੰ ਜਿਹੜੀ ਔਸ਼ਧੀ ਹਰਾ ਭਰਾ ਕਰ ਦੇਵੇ ਉਸ ਨਾਲੋਂ ਵਧਕੇ ਹੋਰ ਕੀ ਰਸਾਇਣ ਹੋ ਸਕਦੀ ਹੈ। ਕਿਉਂਕਿ ਸ਼ੋਖ ਰੋਗ ਹਮੇਸ਼ਾ ਧਾਤੂਆਂ ਦੇ ਸੁਕਣ ਕਰਕੇ ਹੀ ਹੁੰਦਾ ਹੈ। ਜੇ ਔਸ਼ਧੀ ਨਾਲ ਰਸ, ਰਕਤ, ਮਾਸ, ਮੇਦ, ਅਸਥੀ ਮੱਜਾ ਅਤੇ ਬੀਰਜ ਸੱਤੇ ਧਾਤੂਆਂ ਪੈਦਾ ਕੀਤੀਆਂ ਜਾਣ ਤਾਂ ਸਰੀਰ ਬਚ ਜਾਂਦਾ ਹੈ। ਸਰੀਰ ਦਾ ਬਚਾਉਣਾ ਹੀ ਸਭ ਤੋਂ ਵੱਡੀ ਰਸਾਇਣ ਹੈ। ਜੇ ਸਰੀਰ ਖਤਮ ਹੋ ਜਾਵੇ ਤਾਂ ਉਸ ਦੇ ਵਾਸਤੇ ਸੋਨੇ ਦੇ ਢੇਰ ਤੇ ਹੋਰ ਕੀਮਤੀ ਚੀਜ਼ਾਂ ਕਿਸ ਅਰਥ ਹਨ। ਜਾਨ ਨਾਲ ਹੀ ਜਹਾਨ ਹੈ। ਇਸ ਲਈ ਔਸ਼ਧੀ ਹੀ ਰਸਾਇਣ ਹੈ।

ਅਨੰਦ ਦਾ ਘਰ, ਭਾਵ ਅਨੰਦ ਪੈਦਾ ਕਰਨ ਵਾਲੀ। ਜਦ ਮਨੁਖ ਦਾ ਸਰੀਰ ਨਵਾਂ ਨਰੋਆ ਹੋਵੇ ਤਾਂ ਆਨੰਦ ਹੀ ਆਨੰਦ ਹੈ। ਬੀਮਾਰ ਆਦਮੀ ਨੂੰ ਕੋਈ ਪਦਾਰਥ ਚੰਗਾ ਨਹੀਂ ਲਗਦਾ। ਦੂਸਰਾ ਅਨੰਦ ਦਾ ਅਰਥ ਸੁਖ ਅਤੇ ਅਰੋਗਤਾ ਵੀ ਹੈ। ਜੋ ਚੀਜ ਅਰੋਗਤਾ ਪ੍ਰਦਾਨ ਕਰਨ ਵਾਲੀ ਹੋਵੇ, ਉਸ ਨੂੰ 'ਰਸਾਇਣ' ਕਿਹਾ ਜਾਂਦਾ ਹੈ।

ਰਸਾਇਣ—ਆਨੰਦ ਦਾ ਘਰ ਹੈ। ਜਿਸ ਦੇ ਪਾਸ

ਔਸ਼ਧੀ-ਵਿਧੀ ਮੁਕੰਮਲ ਹੈ, ਉਸ ਦੇ ਅੱਗੇ ਸੋਨਾ ਬਣਾਉਣ ਰੂਪ ਰਸਾਇਣਾਂ ਸਭ ਹੇਚ ਹਨ। ਸੋਨੇ ਦਾ ਤੋਲਾ ਬਣਾ ਕੇ ਮਨੁਖ ੨੨) ਯਾ ਵਧ ਤੋਂ ਵਧ ਅਜ ਕਲ ਦੇ ਵਰਤਮਾਨ ਭਾ ੧੨੦) ਰੁਪਏ ਤੋਲਾ ਵੇਚ ਸਕਦਾ ਹੈ। ਪਰ ਔਸ਼ਧੀ ਰੂਪ ਰਸਾਇਣ ਇਕ ਤੋਲਾ ਤਿਆਰ ਹੋਈ ਹੋਈ ਕਈ ਹਜ਼ਾਰਾਂ ਰੁਪਏ ਖਟਾ ਸਕਦੀ ਹੈ।

ਇਕ ਮਹਾਤਮਾ ਆਯੁਰ ਵੇਦ ਦੇ ਗਿਆਨ ਰਖਣ ਵਾਲੇ ਕਿਸੇ ਰਿਆਸਤ ਵਿਚ ਚਲੇ ਗਏ। ਦੇਵ ਯੋਗ ਉਥੋਂ ਦੇ ਰਾਜੇ ਦੀ ਰਾਣੀ ਨੂੰ ਸ਼ਰੀਰਕ ਨੁਕਸ ਕਰਕੇ ਬੱਚੀ ਬੱਚਾ ਨਹੀਂ ਸੀ ਹੁੰਦਾ। ਰਾਜਾ ਨੇ ਮਹਾਤਮਾ ਨੂੰ ਮਹੱਲਾਂ ਵਿਚ ਲਿਜਾ ਕੇ ਆਪਣੀ ਰਾਣੀ ਦਿਖਾਈ ਅਤੇ ਪ੍ਰਾਰਥਨਾ ਕੀਤੀ ਕਿ ਮਹਾਰਾਜ ਆਪ ਕਿਰਪਾ ਕਰੋ ਅਤੇ ਮੇਰੀ ਜੜ ਲਾਓ। ਮੈਂ ਬੜਾ ਭਟਕਿਆ ਹਾਂ। ਸੰਤਾਂ ਨੇ ਰਾਜਾ ਨੂੰ ਧਰਵਾਸ ਦਿਤਾ ਕਿ ਕੋਈ ਫਿਕਰ ਨਾ ਕਰ ਭਗਵਾਨ ਆਪੇ ਹੀ ਸਭ ਕੁਝ ਠੀਕ ਕਰੇਗਾ।

ਮਹਾਤਮਾ ਨੇ ਜਦ ਰਾਣੀ ਨੂੰ ਦੇਖਿਆ ਤਾਂ ਉਸ ਦੇ ਸ਼ਰੀਰ ਵਿਚ ਸਿਰਫ ਖ਼ੂਨ ਦੀ ਕਮੀ ਸੀ। ਜਿਸ ਨਾਲ ਉਸ ਦੇ ਰਿਤੂ ਵੀ ਬੰਦ ਸਨ। ਮਹਾਤਮਾ ਨੇ ਖ਼ੂਨ ਵਧਾਉਣ ਲਈ ਸਿਰਫ ਇਕ ਟੋਟਕਾ ਜਿਹਾ ਵਰਤਿਆ ਜਿਸ ਨਾਲ ਰਾਣੀ ਦੇ ਸ਼ਰੀਰ ਵਿਚ ਖ਼ੂਨ ਹੀ ਖ਼ੂਨ ਹੋ ਗਿਆ ਤੇ ਉਸ ਨੂੰ ਠੀਕ ਦਿਨਾਂ ਉੱਤੇ ਰਿਤੂ ਵੀ ਆ ਗਈ, ਉਹ ਟੋਟਕਾ ਇਸ ਪ੍ਰਕਾਰ ਹੈ। ਕਾਲੀਆਂ ਮਿਰਚਾਂ ਦਾਣੇ ੧੫, ਮਘ ਦਾ ਅੱਧਾ ਹਿਸਾ ਸਤ ਵਾਰ ਕਪੜ ਛਾਣ ਕਰ ਲਿਆ ਤੇ ਇਕ

ਪਾ ਭਰ ਦੁਧ ਗਰਮ ਕਰਕੇ ਵਿਚ ਘਿਓ ੧ ਤੋਲਾ, ਸ਼ਹਿਦ ੬ ਮਾਸੇ ਤੇ ਮਿਸਰੀ ੧ ਤੋਲਾ, ਸਾਰੀਆਂ ਚੀਜ਼ਾਂ ਨੂੰ ਮਿਲਾ ਕੇ ਵਿਚ ਉਪ੍ਰੋਕਤ ਚੂਰਨ ਮਿਲਾਕੇ ਚੰਗੀ ਤਰ੍ਹਾਂ ਫੇਂਟਕੇ ਲਗਾ-ਤਾਰ ਉਸ ਨੂੰ ਕਈ ਦਿਨ ਪਿਆਇਆ। ਭਗਵਾਨ ਦੀ ਕ੍ਰਿਪਾ ਹੋਈ ਰਿਤੂਮਤੀ ਹੋਣ ਤੋਂ ਬਾਅਦ ਹਮਲ ਠਹਿਰ ਗਿਆ ਤੇ ਨੌ ਮਹੀਨੇ ਬਾਅਦ ਲੜਕਾ ਪੈਦਾ ਹੋਇਆ।

ਰਾਜਾ ਪੁਤਰ ਦਾ ਮੂੰਹ ਵੇਖਕੇ ਫੁਲਿਆ ਨ ਸਮਾ-ਇਆ, ਉਸ ਨੇ ਮਹਾਤਮਾ ਨੂੰ ਭਗਵਾਨ ਦਾ ਰੂਪ ਜਾਣਿਆਂ ਤੇ ਉਹਨਾਂ ਅਗੇ ਪ੍ਰਾਰਥਨਾਂ ਕੀਤੀ ਕਿ ਆਪ ਮੇਰੇ ਮਹੱਲਾਂ ਵਿਚ ਹੀ ਰਿਹਾ ਕਰੋ। ਪਰ ਮਹਾਤਮਾਂ ਇਸ ਚੀਜ ਨੂੰ ਨ ਮੰਨੇ ਅਤੇ ਕੁਝ ਦਿਨਾਂ ਤੋਂ ਬਾਅਦ ਉਹ ਉਥੋਂ ਤਿਆਰ ਹੋ ਪਏ। ਰਾਜਾ ਨੇ ਮਹਾਤਮਾ ਦੀ ਬੜੀ ਸੇਵਾ ਕੀਤੀ ਅਤੇ ਉਹਨਾਂ ਦੀ ਇਛਿਆ ਅਨੁਸਾਰ ਸ੍ਰੀ ਗੰਗਾ ਜੀ ਦੇ ਕਿਨਾਰੇ ਬੜੀ ਆਲੀ ਸ਼ਾਨ ਕੋਠੀ ਬਣਵਾ ਦਿੱਤੀ ਜਿਸ ਵਿਚ ਸਿਰਫ ਮਹਾਤਮਾ ਦੇ ਨਿਵਾਸ ਦਾ ਪ੍ਰਬੰਧ ਕੀਤਾ ਗਿਆ, ਇਸ ਕੋਠੀ ਉਤੇ ਘਟ ਤੋਂ ਘਟ ਦਸ ਲਖ ਰੁਪਿਆ ਲਾਇਆ ਗਿਆ ਤੇ ਹੋਰ ਵੀ ਨੌਕਰਾਂ ਚਾਕਰਾਂ ਦਾ ਪ੍ਰਬੰਧ ਕੀਤਾ ਗਿਆ। ਕੀ ਇਹ ਦਸ ਲਖ ਉਸ ਸੋਨੇ ਦਾ ਮੁਲ ਹੈ ਜਿਸ ਦੇ ਬਣਾਉਣ ਲਈ ਕਈ ਅਡੰਬਰ ਕੀਤੇ ਜਾਂਦੇ ਹਨ। ਨਹੀਂ ਨਹੀਂ, ਇਹ ਦਸ ਲਖ ਉਹਨਾਂ ਮਿਰਚਾਂ ਤੇ ਮਘਾਂ ਦੀ ਕੀਮਤ ਹੈ, ਜਿਹਨਾਂ ਨੂੰ ਰਸਾ-ਇਣੀ ਤਰੀਕੇ ਨਾਲ ਵਰਤਿਆ ਗਿਆ ਸੀ। ਬਸ ਇਹ ਸਿਧ ਹੈ ਕਿ ਔਸ਼ਧੀ ਗਿਆਨ ਤੋਂ ਜਿਆਦਾ ਕੀਮਤੀ ਹੋਰ ਕੋਈ ਵਿਦਜਾ ਨਹੀਂ ਹੈ। ਇਸ ਲਈ ਹੇ ਭਗਤ ਤੂੰ ਭੀ ਭਗਵਾਨ

ਦੀ ਦਇਆ ਨਾਲ ਰਾਜੀ ਤਾਂ ਹੋ ਹੀ ਗਿਆ ਹੈਂ। ਤੂੰ ਭੀ ਆਪਣੀ ਉਪਜੀਵਕਾ ਲਈ ਇਸ ਵਿਦਿਆ ਨੂੰ ਸਿਖ। ਇਹ ਕਹਿਕੇ ਅਸਾਂ ਉਸ ਨੂੰ ਥੋੜੇ ਹੀ ਦਿਨਾਂ ਵਿਚ ਔਸ਼ਧੀ ਵਿਦਯਾ ਵਿਚ ਮਾਹਰ ਕਰ ਦਿੱਤਾ ਤੇ ਆਪ ਉਥੋਂ ਚਲੇ ਆਏ। ਕਈ ਮਹਾਤਮਾ ਨੇ ਉਸ ਭਗਤ ਬਾਰੇ ਦਸਿਆ ਹੈ ਕਿ ਉਹ ਇਕ ਬੜਾ ਭਾਰੀ ਵੈਦ ਬਣਿਆ ਹੋਇਆ ਹੈ। ਉਸ ਦੇ ਘਰ ਮਾਇਆ ਦੀ ਲਹਿਰ ਬਹਿਰ ਲੱਗੀ ਹੋਈ ਹੈ। ਇਹ ਹੈ ਸਾਡੀ ਰਸਾਇਣ।

ਹੁਣ ਮੈਂ ਤੁਹਾਨੂੰ ਜੜੀਆਂ ਬੂਟੀਆਂ ਬਾਰੇ ਕੁਝ ਸੁਣਾਉਂਦਾ ਹਾਂ ਕਿਉਂਕਿ ਅਜੇ ਕਵੀਰਾਜ ਜੀ ਨੇ ਚਿਕਿਤਸਾ ਦੀ ਨੀਂਹ ਹੀ ਰਖੀ ਹੈ, ਇਸ ਦੇ ਮਜਬੂਤ ਕਰਨ ਲਈ ਕਈ ਮਸਾਲਿਆਂ ਦੀ ਜ਼ਰੂਰਤ ਹੈ। ਮੈਂ ਕੁਝ ਚੀਜ਼ਾਂ ਬਾਰੇ ਵਾਕਫੀਅਤ ਦੀਆਂ ਗੱਲਾਂ ਦਸਦਾ ਹਾਂ, ਤੁਸੀਂ ਜ਼ਰਾ ਧਿਆਨ ਨਾਲ ਸੁਣੋ।

## ਔਸ਼ਧੀ ਵਿਗਿਆਨ

ਹਰ ਇਕ ਦਰਬ ਯਾ ਔਸ਼ਧੀ ਵਿਚ ਪੰਜ ਚੀਜ਼ਾਂ ਰਹਿੰਦੀਆਂ ਹਨ। ਭਾਵ ਔਸ਼ਧੀ ਦੀਆਂ ਪੰਜ ਹਾਲਤਾਂ ਹਨ।

(੧) ਰਸ। (੨) ਗੁਣ। (੩) ਬੀਰਜ। (੪) ਵਿਪਾਕ ਅਤੇ (੫) ਪ੍ਰਭਾਵ। ਇਨ੍ਹਾਂ ਪੰਜਾਂ ਚੀਜਾਂ ਨੂੰ ਜਰਾ ਧਿਆਨ ਨਾਲ ਸਮਝਣ ਦੀ ਜ਼ਰੂਰਤ ਹੈ। ਕਿਉਂਕਿ ਇਹ ਮਜਮੂਨ ਕੁਝ ਡੂੰਘਾ ਹੈ। ਸੋ ਇਥੇ ਮੈਂ ਥੋੜੇ ਵਿਚ ਹੀ ਸਮਝਾ ਦਿੰਦਾ ਹਾਂ।

### (੧) ਰਸ

ਰਸ-ਇਹ ਛੀ ਪ੍ਰਕਾਰ ਦੇ ਹਨ-ਮਿੱਠਾ, ਖੱਟਾ, ਸਲੂਣਾ,

ਤੇਜ ਕੌੜਾ (ਮਿਰਚਾਂ ਆਦਿਕ),  ਤਿਕਤ-ਕੌੜਾ (ਚਰਾਇਤਾ ਆਦਿਕ), ਕਸੈਲਾ (ਹਰੜਾਂ ਵਿਚ ਹੋਣ ਵਾਲਾ), ਇਹ ਛੀ ਰਸ ਹੀ ਸੰਸਾਰ ਵਿਚ ਸਰਬ ਵਿਆਪੀ ਹਨ। ਕੋਈ ਕਿਸੇ ਚੀਜ਼ ਵਿਚ ਹੈ ਅਤੇ ਕੋਈ ਕਿਸੇ ਵਿਚ। ਇਨ੍ਹਾਂ ਰਸਾਂ ਦੀ ਉਤਪੱਤੀ ਇਸ ਪ੍ਰਕਾਰ ਹੈ:-

(੧) ਮਿੱਠਾ ਰਸ-ਧਰਤੀ ਅਤੇ ਜਲ ਤੋਂ ਪੈਦਾ ਹੋਇਆ ਹੈ।

(੨) ਖੱਟਾ ਰਸ-ਧਰਤੀ ਅਰ ਅਗਨੀ ਤੋਂ ਬਣਿਆਂ ਹੈ।

(੩) ਸਲੂਣਾ ਰਸ-ਪਾਣੀ ਅਤੇ ਅਗਨੀ ਤੋਂ ਬਣਿਆ ਹੈ।

(੪) ਤੇਜ ਕੌੜਾ ਰਸ-ਅਕਾਸ਼ ਅਤੇ ਵਾਯੂ ਦੇ ਸੰਜੋਗ ਤੋਂ ਬਣਿਆ ਹੈ।

(੫) ਤਿਕਤ ਰਸ-ਵਾਤ ਅਤੇ ਅਗਨੀ ਤੋਂ ਪੈਦਾ ਹੋਇਆ ਹੈ।

(੬) ਕਸੈਲਾ ਰਸ-ਧਰਤੀ ਅਤੇ ਜਲ ਤੋਂ ਬਣਿਆਂ ਹੈ।

ਇਸ ਤਰ੍ਹਾਂ ਦੋ ਦੋ ਤੱਤਾਂ ਦੇ ਪ੍ਰਮਾਣੂਆਂ ਦੇ ਮਿਲਾਪ ਤੋਂ ਇਹ ਛੀ ਰਸ ਉਤਪੰਨ ਹੋਏ ਹਨ। ਇਨ੍ਹਾਂ ਛੀ ਰਸਾਂ ਦੇ ਆਪਸ ਵਿਚ ਦੋ ਦੋ ਤਿੰਨ ਤਿੰਨ ਕਰਕੇ ਮਿਲਣ ਨਾਲ ਦੁਨੀਆਂ ਵਿਚ ਅਨੇਕ ਤਰ੍ਹਾਂ ਦੇ ਰਸ ਬਣੇ ਹੋਇ ਹਨ ਭਾਵ ਸਾਰਿਆਂ ਦੇ ਜੜ੍ਹ ਰੂਪ ਇਹ ਛੀ ਰਸ ਹੀ ਹਨ।

ਇਹ ਛੀ ਰਸ ਹੀ ਤਿੰਨ ਤਿੰਨ ਮਿਲ ਕੇ ਵਾਤ, ਪਿੱਤ ਅਤੇ ਕਫ ਨੂੰ ਪੈਦਾ ਕਰਦੇ ਹਨ। ਯਥਾ:-

(੧) ਵਾਤ-ਤੇਜ ਕੌੜੇ, ਤਿਕਤ ਕੌੜੇ ਅਤੇ ਕਸੈਲੇ

ਰਸ ਤੋਂ ਪੈਦਾ ਹੁੰਦੀ ਹੈ।

(੨) ਪਿੱਤ—ਤੇਜ ਕੌੜੇ, ਖੱਟੇ ਅਤੇ ਸਲੂਣੇ ਰਸਾਂ ਤੋਂ ਪੈਦਾ ਹੁੰਦਾ ਹੈ।

(੩) ਕਫ—ਮਿੱਠੇ, ਖੱਟੇ ਤੇ ਸਲੂਣੇ ਰਸਾਂ ਤੋਂ ਬਣਦੀ ਹੈ।

ਚਰਕ ਜੀ ਮਹਾਰਾਜ ਕਹਿੰਦੇ ਹਨ ਕਿ ਇਸੇਤਰ੍ਹਾਂ ਹੀ ਤਿੰਨ ਤਿੰਨ ਰਸ ਮਿਲਕੇ ਵਾਤ ਪਿੱਤ ਅਰ ਕਫ ਆਦਿਕ ਦੋਸ਼ਾਂ ਨੂੰ ਸਮਨ ਕਰਦੇ (ਘਟਾਉਂਦੇ) ਹਨ, ਯਥਾ—

(੧) ਮਿੱਠਾ, ਖੱਟਾ ਅਤੇ ਸਲੂਣਾ ਰਸ ਵਾਤ ਨੂੰ ਸਮਨ ਕਰਦਾ ਹੈ।

(੨) ਮਿੱਠਾ, ਤੇਜ ਕੌੜਾ ਅਰ ਕਸੈਲਾ ਰਸ ਪਿੱਤ ਦੋਸ਼ ਨੂੰ ਸਮਨ ਕਰਦਾ ਹੈ।

(੩) ਤੇਜ ਕੌੜਾ, ਤਿਕਤ-ਕੌੜਾ ਅਤੇ ਕਸੈਲਾ ਰਸ ਮਿਲ ਕੇ ਕਫ ਨੂੰ ਸ਼ਾਂਤ ਕਰਦਾ ਹੈ।

ਬਸ, ਇਸ ਤਰ੍ਹਾਂ ਚੀਜ਼ ਦੇ ਰਸਾਂ ਦਾ ਰੋਗੀ ਅਤੇ ਰੋਗ ਨਾਲ ਬਹੁਤ ਗਹਿਰਾ ਸੰਬੰਧ ਹੈ। ਇਸ ਕਰਕੇ ਇਸ ਚੀਜ਼ ਦਾ ਗਿਆਨ ਵੈਦ ਨੂੰ ਚਿਕਿਤਸਾ ਵਿਚ ਬਹੁਤ ਲਾਭ ਦੇਣ ਵਾਲਾ ਹੈ।

## (੨) ਗੁਣ

ਗੁਣ ਔਸ਼ਧੀ ਦੀ ਦੂਸਰੀ ਹਾਲਤ ਹੈ। ਇਹ ਪੰਜ ਤਰ੍ਹਾਂ ਦਾ ਹੁੰਦਾ ਹੈ।

(੧) ਗੁਰੂ—ਭਾਰਾਪਨ।

(੨) ਸਨਿਗਧ—ਚਿਕਨਾਈ।
(੩) ਤੀਖਣ (ਤੇਜ਼)
(੪) ਰੁਖਾਪਨ (ਖੁਸ਼ਕੀ)
(੫) ਹਲਕਾ (ਹੌਲਾ ਪਨ)

ਇਨ੍ਹਾਂ ਪੰਜਾਂ ਗੁਣਾਂ ਦੀ ਉਤਪਤੀ ਵੀ ਪੰਜਾਂ ਤੱਤਾਂ ਤੋਂ ਹੀ ਹੋਈ ਹੈ।

(੧) ਗੁਰੂ—ਧਰਤੀ ਦਾ ਗੁਣ ਹੈ।
(੨) ਸਨਿਗਧ—ਪਾਣੀ ਦਾ ਗੁਣ ਹੈ।
(੩) ਤੀਖਣ (ਤੇਜ) ਅਗਨੀ ਦਾ ਗੁਣ ਹੈ।
(੪) ਰੁਖਾ ਪਨ—ਵਾਯੂ ਦਾ ਗੁਣ ਹੈ, ਭਾਵ ਇਸ ਦੀ ਵਾਯੂ ਤੋਂ ਉਤਪਤੀ ਹੋਈ ਹੈ।
(੫) ਹਲਕਾ—ਅਕਾਸ਼ ਤੱਤ ਤੋਂ ਪੈਦਾ ਹੋਇਆ ਹੈ।

ਇਨ੍ਹਾਂ ਗੁਣਾਂ ਦੇ ਮ੍ਰਿਦੁ, ਮੰਦ, ਸੂਖਮ ਆਦਿਕ ਹੋਰ ਕਈ ਭੇਦ ਹਨ, ਉਹ ਸਾਰੇ ਹੀ ਇਨ੍ਹਾਂ ਪੰਜਾਂ ਦੇ ਅੰਦਰ ਸਮਝੋ। ਇਨ੍ਹਾਂ ਦੇ ਹੀ ਘਟਾ, ਵਧਾ ਅਤੇ ਮੇਲ ਮਿਲਾਪ ਤੋਂ ਬਣੇ ਹੋਏ ਹਨ।

## (੩) ਬੀਰਜ ਸ਼ਕਤੀ

ਔਸ਼ਧੀ ਦੀ ਤੀਸਰੀ ਹਾਲਤ ਬੀਰਜ ਯਾ ਸ਼ਕਤੀ ਹੈ। ਇਹ ਦੋ ਪ੍ਰਕਾਰ ਦੀ ਹੁੰਦੀ ਹੈ।

(੧) ਸੀਤ—ਠੰਢੀ ਅਤੇ (੨) ਉਸ਼ਨ—ਗਰਮ। ਭਾਵ ਦੁਨੀਆਂ ਦੇ ਸਾਰੇ ਪਦਾਰਥਾਂ ਵਿਚ ਇਹ ਦੋ ਤਰ੍ਹਾਂ ਦੀ ਹੀ ਸ਼ਕਤੀ ਪਾਈ ਜਾਂਦੀ ਹੈ। ਕੋਈ ਪਦਾਰਥ ਠੰਡਾ ਹੈ ਤੇ ਕੋਈ ਗਰਮ।

## (੪) ਵਿਪਾਕ-ਪਚਾਵ

ਦਵਾਈ ਦੀ ਚੌਥੀ ਹਾਲਤ ਹੈ ਵਿਪਾਕ, ਪਚਾਵ। ਭਾਵ ਪਚ ਕੇ ਹੋਰ ਰੂਪ ਵਿਚ ਬਦਲ ਜਾਣਾ। ਇਹ ਪਚਾਵ ਤਿੰਨ ਤਰ੍ਹਾਂ ਦਾ ਹੈ। (੧) ਮਿੱਠਾ (ਸੁਾਦੀ) (੨) ਖੱਟਾ ਅਤੇ (੩) ਕੌੜਾ। ਇਹ ਪਚਾਵ ਰਸਾਂ ਦੇ ਅਨੁਸਾਰ ਇਸ ਪਰਕਾਰ ਹੁੰਦਾ ਹੈ।

(੧) ਮਿੱਠਾ ਪਚਾਵ-ਇਹ ਮਿੱਠੇ ਅਤੇ ਸਲੂਣੇ ਰਸਾਂ ਦਾ ਵਿਆਪਕ ਹੈ, ਭਾਵ ਮਿੱਠੇ ਅਤੇ ਸਲੂਣੇ ਰਸਾਂ ਵਾਲੀਆਂ ਚੀਜਾਂ ਖਾਧੀਆਂ ਹੋਈਆਂ ਦੇ ਪਚ ਜਾਣ ਤੇ ਮਿੱਠਾ ਪਾਕ ਬਣਦਾ ਹੈ (੨) ਖੱਟਾ ਇਹ ਸਿਰਫ ਖੱਟੇ ਰਸਾਂ ਦਾ ਹੈ। (੩) ਕੌੜਾ-ਇਹ ਕਸੈਲੇ ਚਰਪਰੇ ਅਤੇ (ਤੇਜ ਕੌੜੇ) ਰਸਾਂ (ਮਿਰਚਾਂ ਆਦਿਕ) ਦਾ ਵਿਪਾਕ ਹੈ।

## ਪਾਕ ਤੋਂ ਦੋਸ਼ਾਂ ਦੀ ਉਤਪਤੀ

(੧) ਮਿੱਠਾ ਪਾਕ ਕਫ ਨੂੰ ਪੈਦਾ ਕਰਦਾ ਹੈ।

(੨) ਖੱਟਾ ਪਾਕ ਪਿੱਤਾਂ ਨੂੰ ਪੈਦਾ ਕਰਦਾ ਹੈ।

(੩) ਕੌੜਾ ਪਾਕ ਵਾਤ ਨੂੰ ਵਧਾਉਂਦਾ ਹੈ। ਇਸ ਤਰ੍ਹਾਂ ਵਿਪਾਕ ਤੋਂ ਤ੍ਰਿਦੋਸ਼ ਦੀ ਉਤਪਤੀ ਹੁੰਦੀ ਹੈ।

## (੫) ਪ੍ਰਭਾਵ-ਸ਼ਕਤੀ

ਦ੍ਰਬਜ ਯਾ ਔਸ਼ਧੀ ਦੀ ਪੰਜਵੀਂ ਹਾਲਤ ਦਾ ਨਾਮ ਪ੍ਰਭਾਵ ਹੈ। ਇਸ ਦਾ ਦੂਸਰਾ ਅਰਥ ਹੈ 'ਅਸਰ', ਭਾਵ-ਜੇ ਕੋਈ ਚੀਜ਼ ਆਪਣੇ ਰਸ, ਗੁਣ, ਬੀਰਜ, ਅਤੇ ਵਿਪਾਕ ਆਦਿਕਾਂ ਤੋਂ ਵਖਰਾ ਹੀ ਕੋਈ ਹੋਰ ਕੰਮ

ਕਰ ਵਿਖਾਵੇ। ਜਿਸ ਕੰਮ ਦਾ ਕਿ ਇਹਨਾਂ ਚੋਹਾਂ ਨਾਲ ਹੀ ਕੋਈ ਸੰਬੰਧ ਨਾ ਹੋਵੇ। ਉਸ ਨੂੰ ਪ੍ਰਭਾਵ ਯਾ ਅਸਰ ਆਖਿਆ ਜਾਂਦਾ ਹੈ।

ਵੈਦ ਸ਼ਰੋਮਣੀ ਸ੍ਰੀ ਸ਼ਾਰੰਗ ਧਰ ਜੀ ਮਹਾਰਾਜ ਪ੍ਰਭਾਵ ਦੇ ਬਾਰੇ ਐਉਂ ਲਿਖਦੇ ਹਨ ਕਿ ਜਿਸ ਤਰ੍ਹਾਂ ਦੇਵਤਿਆਂ ਦਾ ਰੂਪ ਦੇਖਣ ਵਿਚ ਸਾਦਾ ਜਿਹਾ ਮਨੁਖਾਂ ਵਾਂਗ ਹੀ ਜਾਪਦਾ ਹੈ, ਪਰ ਉਹਨਾਂ ਦੇ ਕੰਮ ਉਹ ਹੁੰਦੇ ਹਨ ਜਿਹੜੇ ਕਦੀ ਕਿਸੇ ਨੇ ਨਾ ਤਾਂ ਦੇਖੇ ਹੋਣ ਤੇ ਨਾ ਸੁਣੇ ਹੋਣ। ਜਿਸ ਤਰ੍ਹਾਂ ਇੰਦਰ ਦੇਵ ਨੇ ਆਪਣੇ ਬਜਰ ਨਾਲ ਪਹਾੜਾਂ ਦੇ ਪਰ ਕਟ ਦਿਤੇ ਸੀ।

ਜਿਸ ਤਰ੍ਹਾਂ ਸ਼ਿਵੀ ਰਾਜਾ ਨੂੰ ਸੱਚਾ ਦਾਨੀ ਸੁਣ ਕੇ ਇੰਦਰ ਪਾਸੋਂ ਰਿਹਾ ਨਾ ਗਿਆ ਤੇ ਪ੍ਰੀਖਿਆ ਕਰਨ ਲਈ ਅਗਨੀ ਦੇਵਤੇ ਨੂੰ ਕਬੂਤਰ ਬਨਣ ਲਈ ਕਿਹਾ ਤੇ ਆਪ ਬਾਜ ਬਣ ਕੇ ਉਸ ਦੇ ਪਿਛੇ ਪਿਛੇ ਉਡ ਤੁਰਿਆ। ਕਬੂਤਰ ਉਡਦਾ ਉਡਦਾ ਰਾਜਾ ਸ਼ਿਵੀ ਦੇ ਦਰਬਾਰ ਵਿਚ ਜਾ ਵੜਿਆ ਤੇ ਰਾਜਾ ਦੀ ਗੋਦੀ ਵਿਚ ਜਾ ਬੈਠਾ। ਪਿਛੋਂ ਬਾਜ ਆਇਆ ਤੇ ਉਸ ਨੇ ਰਾਜਾ ਨੂੰ ਕਿਹਾ ਕਿ ਇਹ ਮੇਰਾ ਭੋਜਨ ਹੈ, ਇਸ ਨੂੰ ਛਡ ਦੇਹ। ਰਾਜਾ ਨੇ ਉੱਤਰ ਦਿਤਾ ਕਿ ਇਹ ਮੇਰੀ ਸ਼ਰਨ ਆ ਗਿਆ ਹੈ। ਸ਼ਰਣ ਆਏ ਨੂੰ ਮੈਂ ਨਹੀਂ ਛੱਡ ਸਕਦਾ। ਬਾਜ ਨੇ ਕਿਹਾ ਜੇ ਇਹ ਕਬੂਤਰ ਨਾ ਮਿਲਿਆ ਤਾਂ ਮੇਰੇ ਬਾਲ ਬੱਚੇ ਭੁਖੇ ਮਰ ਜਾਣਗੇ ਅਤੇ ਉਹਨਾਂ ਦਾ ਪਾਪ ਤੈਨੂੰ ਲਗੇਗਾ ਇਸ ਲਈ ਇਸ ਨੂੰ ਛਡ ਦੇਹ। ਗਲ ਕੀ ਕਸ਼ਮ ਕਸ਼ ਤੋਂ ਬਾਦ ਫੈਸਲਾ ਹੋਇਆ ਕਿ ਕਬੂਤਰ ਦੇ ਬਰਾਬਰ ਸ਼ਿਵੀ ਰਾਜਾ ਆਪਣਾ ਮਾਸ ਤੋਲ ਕੇ ਦੇਵੇ ਤਾਂ ਬਾਜ ਕਬੂਤਰ

ਨੂੰ ਛੱਡ ਦੇਵੇਗਾ ਸ਼ਿਵੀ ਰਾਜਾ ਨੇ ਤਕੜੀ ਮੰਗਾਈ ਤੇ ਇਕ ਪਲੜੇ ਵਿਚ ਕਬੂਤਰ ਨੂੰ ਬਿਠਾਕੇ ਦੂਜੇ ਪਲੜੇ ਵਿਚ ਆਪਣਾ ਮਾਸ ਕਟ ਕਟ ਰਖਣ ਲਗ ਪਿਆ। ਜਿਉਂ ਜਿਉਂ ਰਾਜਾ ਮਾਸ ਕਟ ਕੇ ਰੱਖੇ ਤਿਉਂ ਤਿਉਂ ਕਬੂਤਰ ਭਾਰਾ ਹੁੰਦਾ ਜਾਵੇ। ਆਖਰ ਸ਼ਿਵੀ ਰਾਜਾ ਆਪ ਤਕੜੀ ਉਤੇ ਬੈਠਣ ਨੂੰ ਤਿਆਰ ਹੋ ਗਿਆ ਤਾਂ ਅਗਨੀ ਦੇਵ ਪ੍ਰਸੰਨ ਹੋਕੇ ਪ੍ਰਤਖ ਹੋਏ ਅਰ ਰਾਜਾ ਦੀ ਬਹੁਤ ਉਸਤਤੀ ਕੀਤੀ। ਕਹਿਣ ਦਾ ਭਾਵ ਇਹ ਹੈ ਕਿ ਜਿਸ ਤਰ੍ਹਾਂ ਅਗਨੀ ਦੇਵਤੇ ਨੇ ਆਪਣੀ ਸ਼ਕਤੀ ਨਾਲ ਰੂਪ ਵੀ ਹੋਰ ਧਾਰ ਲਿਆ ਅਰ ਭਾਰਾ ਵੀ ਜ਼ਿਆਦਾ ਤੋਂ ਜ਼ਿਆਦਾ ਹੁੰਦਾ ਚਲਾ ਗਿਆ। ਇਸੇ ਤਰ੍ਹਾਂ ਹੀ ਔਸ਼ਧੀਆਂ ਵੀ ਕੁਝ ਦਾ ਕੁਝ ਕਰ ਵਿਖਾਂਦੀਆਂ ਹਨ।

ਦੇਖਣ ਵਿਚ ਤਾਂ ਔਸ਼ਧੀਆਂ ਮਾਮੂਲੀ ਜੇਹੀਆਂ ਜਾਪਦੀਆਂ ਹਨ। ਪਰ ਸ਼ਕਤੀ ਅਚਰਜ ਵੇਖੀ ਜਾਂਦੀ ਹੈ। ਕਈ ਵਾਰੀ ਤਾਂ ਇਨ੍ਹਾਂ ਨੂੰ ਵਰਤਣ ਵਾਲਾ ਵੈਦ ਵੀ ਚਕਰਾ ਜਾਂਦਾਹੈ। ਜਦ ਕਿ ਇਹਨਾਂ ਦਾ ਐਸਾ ਚਮਤਕਾਰ ਵੇਖਦਾ ਹੈ, ਜਿਸ ਦੀ ਕਦੀ ਸੁਪਨੇ ਵਿਚ ਵੀ ਆਸ਼ਾ ਨਹੀਂ ਹੁੰਦੀ ਅਤੇ ਨਾ ਕਦੀ ਉਸ ਨੇ ਕਿਸੇ ਗ੍ਰੰਥ ਵਿਚੋਂ ਪੜ੍ਹਿਆ ਹੁੰਦਾ ਹੈ। ਜਿਸ ਤਰ੍ਹਾਂ ਸਹਦੇਵੀ ਦੀ ਜੜ੍ਹ ਸਿਰ ਤੇ ਬੰਨ੍ਹਣ ਨਾਲ ਤਾਪ ਜਾਂਦਾ ਰਹਿੰਦਾ ਹੈ। ਇਹ ਤਾਪ ਜਾਣ ਵਾਲਾ ਕੰਮ ਰਸ, ਗੁਣ, ਬੀਰਜ, ਵਿਪਾਕ ਤੋਂ ਵਖਰਾ ਹੀ ਹੋਇਆ ਹੈ।

ਆਉਲੇ ਅਤੇ ਕਟੈਹਰ ਦੋਵੇਂ ਇਕ ਸਮਾਨ ਹੀ ਰਸ ਗੁਣ, ਬੀਰਜ ਤੇ ਵਿਪਾਕ ਰਖਦੇ ਹਨ। ਪਰ ਆਉਲੇ ਤ੍ਰਿਦੋਸ਼ ਨੂੰ ਘਟ ਕਰਦੇ ਹਨ ਅਰ ਕਟੈਹਰ ਤ੍ਰਿਦੋਸ਼ ਨੂੰ ਵਿਗਾੜਦੀ ਹੈ।

ਦੰਤੀ ਤੇ ਚਿੱਤ੍ਰਾ—ਰਸ, ਗੁਣ, ਬੀਰਜ ਤੇ ਵਿਪਾਕ ਵਿਚ ਇਕ ਸਮਾਨ ਹਨ, ਪਰ ਦੰਤੀ ਦਸਤਾਵਰ ਹੈ ਅਰ ਚਿੱਤ੍ਰਾ ਦਸਤਾਵਰ ਨਹੀਂ। ਰਸ, ਗੁਣ, ਬੀਰਜ, ਵਿਪਾਕ ਵਿਚ ਇੱਕੋ ਜਿਹਾ ਹੁੰਦਿਆਂ ਹੋਇਆਂ ਵੀ ਕੁਝ ਉਸ ਤੋਂ ਵਖਰਾ ਜਿਹਾ ਕੰਮ ਕਰ ਦਿਖਾਉਣ ਨੂੰ ਹੀ ਪ੍ਰਭਾਵ ਕਿਹਾ ਜਾਂਦਾ ਹੈ। ਭਾਵ—ਜੋ ਫਾਇਦਾ ਇਹਨਾਂ ਚੋਹਾਂ ਚੀਜਾਂ ਵਿਚ ਨਾ ਪਾਇਆ ਜਾਵੇ ਤੇ ਔਸ਼ਧੀ ਦੇ ਸੇਵਨ ਨਾਲ ਉਹ ਫਾਇਦਾ ਹੋਵੇ ਜਰੂਰ। ਉਸ ਨੂੰ ਪ੍ਰਭਾਵ ਯਾ ਅਸਰ ਕਹਿਆ ਜਾਂਦਾ ਹੈ। ਪੁੱਠ ਕੰਡੇ ਦੀ ਜੜ ਦੀ ਮਾਲਾ ਗਲ ਵਿਚ ਬੰਨਣ ਨਾਲ ਕੰਠ ਮਾਲਾ (ਹੰਜੀਰਾਂ) ਦੂਰ ਹੋ ਜਾਂਦੀਆਂ ਹਨ।

ਲੱਸਣ ਦੀਆਂ ਤੁਰੀਆਂ ਦੀ ਮਾਲਾ ਬੱਚੇ ਦੇ ਗਲ ਵਿਚ ਪਾਈ ਜਾਵੇ ਤਾਂ ਸੋਕੜਾ ਦੂਰ ਹੋਵੇ। ਕਣਕ ਅਤੇ ਜੌਂ ਸਮਾਨ ਰਸ, ਗੁਣ ਆਦਿਕ ਰਖਣ ਵਾਲੇ ਹਨ, ਪਰ ਕਣਕ ਵਾਤ ਨਾਸਕ ਅਤੇ ਜੌਂ ਵਾਤ ਕਾਰਕ ਹਨ। ਮੱਛੀ ਅਤੇ ਦੁਧ ਦੋਵੇਂ ਮਿੱਠੇ ਰਸ ਵਾਲੇ ਅਤੇ ਭਾਰੇ ਹਨ, ਪਰ ਮੱਛੀ ਗਰਮ ਹੈ ਤੇ ਦੁਧ ਠੰਡਾ ਹੈ।

ਜਿਸ ਤਰ੍ਹਾਂ ਜਹਿਰ ਨੂੰ ਦੂਸਰੀ ਵਿਰੋਧੀ ਜ਼ਹਿਰ ਨਾਸ ਕਰ ਦਿੰਦੀ ਹੈ। ਸੋਨਾ ਰਾਜ ਯਖਮਾ ਦੇ ਜਰਾਸੀਮਾਂ ਨੂੰ ਨਾਸ ਕਰਦਾ ਹੈ। ਪਾਰਾ ਤੇ ਸੰਖੀਆ ਆਤਸ਼ਕ ਦੇ ਜਿਰਮਾਂ ਨੂੰ ਨਾਸ ਕਰਦੇ ਹਨ। ਗੰਧਕ ਚਮੜੀ ਰੋਗ ਦੇ ਜਿਰਮਾਂ ਨੂੰ ਮਾਰਦੀ ਹੈ ਇਹਨਾਂ ਦਾ ਆਪਸ ਵਿਚ ਕੰਮ ਦਾ ਵਖੋ ਵਖਰਾ ਫਰਕ ਹੈ। ਬਸ, ਇਸੇ ਦਾ ਨਾਂ ਹੀ ਅਚਰਜ ਸ਼ਕਤੀ ਯਾ ਅਸਰ ਅਥਵਾ ਪ੍ਰਭਾਵ ਹੈ।

# ਚਾਰ ਰਸਾਇਣੀਆਂ ਦੀ
# ਛੀਵੀਂ ਚੌਕੜੀ

## ਤਿੰਨ ਪ੍ਰਭਾਵ

ਉਦਾਸੀ ਵੈਦ-ਕਲ ਪ੍ਰਭਾਵ ਦਾ ਜਿਕਰ ਕੀਤਾ ਸੀ ਕਿ ਉਹ ਔਸ਼ਧੀਆਂ ਵਿਚ ੧. ਸੁਭਾਵਿਕ, ੨. ਸੰਜੋਗਿਕ ਅਤੇ ੩. ਪ੍ਰੇਰਿਤ (ਹੁਕਮਨ) ਤਿੰਨ ਕਿਸਮਾਂ ਦਾ ਪਾਇਆ ਜਾਂਦਾ ਹੈ। ਜਿਸ ਤਰ੍ਹਾਂ;-

## (੧) ਸੁਭਾਵਕ ਪ੍ਰਭਾਵ

ਮਹੂਆ ਤੇ ਮੁਨੱਕਾ ਯਾ ਚਿਤ੍ਰਾ ਤੇ ਦੰਤੀ ਰਸ, ਗੁਣ, ਬੀਰਜ ਅਤੇ ਵਿਪਾਕ ਵਿਚ ਇਕੋ ਜੇਹੇ ਹੋਣ ਤੇ ਵੀ ਮੁਨੱਕਾ ਅਤੇ ਦੰਤੀ ਦਸਤਾਵਰ ਹਨ ਪਰ ਮਹੂਆ ਤੇ ਚਿੱਤ੍ਰਾ ਦਸਤਾਵਰ ਨਹੀਂ। ਬਸ ਇਹੋ ਹੀ ਦੰਤੀ ਤੇ ਮੁਨੱਕੇ ਦਾ ਸੁਭਾਵਿਕ ਪ੍ਰਭਾਵ ਹੈ ਕਿ ਉਹ ਦਸਤਾਵਰ ਹਨ।

ਕਹਿਰਬਾ ਕਮਰ ਤੇ ਬਨ੍ਹਿਆ ਜਾਵੇ ਤਾਂ ਗਰਭ ਗਿਰਨੋ ਰਾਖੀ ਕਰੇ। ਗਲ ਵਿਚ ਕਹਿਰਬੇ ਦੀ ਮਾਲਾ ਪਾਈ ਜਾਇ ਤਾਂ ਪਾਂਡੂ ਨਾਸ ਹੋਵੇ। ਛਾਤੀ ਤੇ ਲਟਕਾਇਆ ਜਾਵੇ ਤਾਂ ਦਿਲ ਦੇ ਰੋਗਾਂ ਨੂੰ ਠੀਕ ਕਰੇ ਅਰ ਤਾਊਨ ਨੂੰ ਵੀ ਗੁਣ ਕਰੇ। ਇਹ ਹੈ ਕਹਰਬੇ ਵਿਚ ਸੁਭਾਵਿਕ ਪ੍ਰਭਾਵ, ਬਗੈਰ ਕਿਸੇ ਖਾਧੇ ਪੀਤੇ ਤੋਂ ਗੁਣ ਕਰਦਾ ਹੈ।

ਨਾਗ ਦੌਣ ਇਕ ਬੜੀ ਮਸ਼ਹੂਰ ਬੂਟੀ ਹੈ, ਇਹ

ਫਨੀਅਰ ਸਪ ਵਾਂਗ ਕੁੰਡਲੀ ਮਾਰੇ ਹੋਇ ਨਜਰ ਆਉਂਦੀ ਹੈ। ਇਸ ਬੂਟੀ ਨੂੰ ਦੇਖਕੇ ਸੱਪ ਅੰਨ੍ਹਾ ਹੋ ਜਾਂਦਾ ਹੈ।

## (੨) ਸੰਜੋਗਿਕ ਪ੍ਰਭਾਵ

ਇਕ ਤੋਂ ਜ਼ਿਆਦਾ ਦਵਾਈਆਂ ਦਾ ਆਪਸ ਵਿਚ ਮਿਲਨਾ ਆਪਣੇ ਰਸ, ਗੁਣ ਆਦਿਕਾਂ ਤੋਂ ਜ਼ਿਆਦਾ ਗੁਣਕਾਰੀ ਹੋ ਜਾਂਦਾ ਹੈ ਅਤੇ ਅਸਚਰਜ ਕਾਰੀ ਅਸਰ ਪੈਦਾ ਹੋ ਜਾਂਦਾ ਹੈ। ਇਹ ਦਵਾਈਆਂ ਦਾ ਸੰਜੋਗਿਕ ਪ੍ਰਭਾਵ ਯਾਨੀ ਮਿਲਨ ਤੋਂ ਪ੍ਰਭਾਵ ਦਾ ਪੈਦਾ ਹੋਣਾ ਹੈ। ਜਿਸ ਤਰ੍ਹਾਂ ਹਲਦੀ ਤੇ ਚੂਨਾ ਮਿਲਾਣ ਤੇ ਲਾਲ ਰੰਗ ਪੈਦਾ ਹੋ ਜਾਂਦਾ ਹੈ ਯਾ ਜਹਿਰਾਂ ਦੇ ਸੰਜੋਗ ਕਰਕੇ ਪਾਰਾ ਬਿਭੁਖਜਤ—ਭੁੱਖਾ—ਹੋ ਜਾਂਦਾ ਹੈ। ਭਾਵ ਪਾਰੇ ਵਿਚ ਸੋਨਾ ਖਾ ਜਾਣ ਦੀ ਸ਼ਕਤੀ ਪੈਦਾ ਹੋ ਜਾਂਦੀ ਹੈ। ਅਥਵਾ ਨੁਸ਼ਖਿਆਂ ਵਲ ਵੇਖ ਲਵੋ, ਵਖਰੀ ਵਖਰੀ ਚੀਜ਼ ਥੋੜੇ ਗੁਣ ਰਖਦੀ ਹੈ ਪਰ ਨੁਸ਼ਖਾ ਅਨੇਕਾਂ ਫਾਇਦੇ ਕਰਦਾ ਹੈ।

## (੩) ਪ੍ਰੇਰਿਤ—ਹੁਕਮਨ ਪ੍ਰਭਾਵ

ਇਹ ਪ੍ਰਭਾਵ ਮੰਤ੍ਰ, ਤੰਤ੍ਰ, ਯੰਤ੍ਰ, ਬਿਧੀ, ਕਾਲ, ਦੇਸ਼, ਯੋਗ ਅਤੇ ਮਨੋ ਬਲ ਤੋਂ ਪੈਦਾ ਯਾ ਪ੍ਰੇਰਿਤ ਹੁੰਦਾ ਹੈ।

### ਮੰਤ੍ਰ ਪ੍ਰਭਾਵ

ਕਿਸੇ ਚੀਜ ਉਤੇ ਗਾਯਤ੍ਰੀ ਮੰਤ੍ਰ, ਸ੍ਰੀ ਜਪੁਜੀ ਸਾਹਿਬ ਦੀ ਪਹਿਲੀ ਪੌੜੀ (ਮੂਲ ਮੰਤ੍ਰ) ਯਾ ਹੋਰ ਕਿਸੇ ਸ਼ਬਦ ਯਾ ਆਇਤ ਨੂੰ ਪੜ੍ਹਿਆ ਜਾਵੇ ਤਾਂ ਉਸ ਚੀਜ਼ ਦਾ ਹੋਰ ਦਾ ਹੋਰ ਅਸਰ ਹੋ ਜਾਂਦਾ ਹੈ। ਜਿਸ ਤਰ੍ਹਾਂ ਕਈ ਮਹਾਤਮਾ ਜਲ ਮੰਤ੍ਰ

ਕੇ ਵਿੰਦੇ ਹਨ ਤਾਂ ਰੋਗੀ ਦਾ ਰੋਗ ਦੂਰ ਹੋ ਜਾਂਦਾ ਹੈ। ਅਥਵਾ ਸ੍ਰੀ ਮਤ ਭਾਗਵਤ ਜੀ ਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਪਤਾਹਿਕ ਪਾਠ ਕਰਨ ਵੇਲੇ ਸੁਚੇ ਜਲ ਦਾ ਕੁੰਭ ਭਰ ਕੇ ਰਖਿਆ ਜਾਂਦਾ ਹੈ ਅਰ ਸੱਤਾਂ ਦਿਨਾਂ ਤੋਂ ਬਾਦ ਉਹ ਅਮ੍ਰਿਤ ਸਰੂਪ ਜਲ ਕਿਸੇ ਦੁਖੀ, ਦਰਿਦਰੀ ਨੂੰ ਪਿਆਇਆ ਜਾਵੇ ਤਾਂ ਉਸ ਦਾ ਦੁਖ, ਦਰਿਦਰ ਤੇ ਕਲੇਸ਼ ਦੂਰ ਹੋ ਜਾਂਦੇ ਹਨ। ਕਈ ਨੁਸ਼ਖੇ ਇਸ ਤਰ੍ਹਾਂ ਦੇ ਹਨ, ਜਿਨ੍ਹਾਂ ਦੇ ਨਾਲ ਹੀ ਮੰਤ੍ਰ ਲਿਖੇ ਹੋਇ ਹਨ, ਜਿਹੜੇ ਕਿ ਉਸ ਦੀ ਸ਼ਕਤੀ ਵਧਾਣ ਲਈ ਉਸ ਉੱਤੇ ਪੜ੍ਹੇ ਜਾਂਦੇ ਹਨ। ਯਥਾ:—

## ਸਿਰ ਉਲ ਦਾ ਉਪਾਇ

ਸੁੰਡ ਤੋਲਾ ੧, ਮਿਰਚਾ ਤੋਲਾ ੧, ਧੰਨੀਆਂ ਤੋਲੇ ੨, ਮੱਠੀ ਦੇ ਚੌਲ ਤੋਲੇ ੩, ਖੰਡ ਤੋਲਾ ੧। ਇਨ੍ਹਾਂ ਸਾਰੀਆਂ ਚੀਜਾਂ ਦਾ ਚੂਰਣ ਐਤ ਵਾਰ ਵਾਲੇ ਦਿਨ ਬਣਾ ਕੇ ਹੇਠ ਲਿਖਿਆ ਮੰਤ੍ਰ ੧੦੮ ਵਾਰੀ ਚੂਰਨ ਉੱਤੇ ਪੜ੍ਹ ਕੇ ਰੋਗੀ ਨੂੰ ਬਾਸੀ ਪਾਣੀ ਨਾਲ ੧ ਮਾਸ਼ਾ ਖਾਣ ਨੂੰ ਦਿਓ ਤਾਂ ਉੱਲ ਰੋਗ ਨਿਸਚੇ ਜਾਵੇ।

ਯਥਾ ਮੰਤ੍ਰ—ਸੂਰਜ ਨਾਥੇਨਤੇ ਪ੍ਰੋਕਤੇ ਜੰਪ੍ਰੋਕਤੇ ਬ੍ਰਹਮ ਚਾਰਣਾ ਤਦੋਕਤੇ ਨਾਰ ਸਿੰਹੇ ਤੇਨ ਚਕ੍ਰੇਣ ਵਾਯੂ ਕਾਤ।

## ਔਰਤ ਦਾ ਦੁਧ ਵਧਾਵਣ

ਬੱਕਰੀ ਦੇ ਦੁਧ ਦੀ ਲੱਸੀ ਬਣਾ ਕੇ ਉਸ ਉੱਤੇ ਹੇਠ ਲਿਖਿਆ ਮੰਤ੍ਰ ੭ ਵਾਰ ਪੜ੍ਹੇ ਅਤੇ ਰੋਜ਼ਾਨਾ ਹੀ ਇਸਤ੍ਰੀ ਨੂੰ ਪਿਆਵੇ ਤਾਂ ਦੁਧ ਬਹੁਤ ਵਧੇ ਤੇ ਬੱਚਾ ਰਜ ਰਜ ਕੇ

ਪੀਵੇ । ਯਥਾ ਮੰਤ੍ਰ—ਓਅੰ ਲੂਅਸੂਯ ਦੁਗਧੰ ਕੁਰ ਕੁਰ ਸ੍ਵਾਹ:—

ਚਿੱਟਾ ਜੀਰਾ ਮਾਸੇ ੬ ਲੈ ਕੇ ਸਮਾਨ ਭਾਗ ਚਿੱਟੀ ਖੰਡ ਪਾਕੇ ਚੂਰਨ ਬਣਾਓ ਤੇ ਉਤਲਾ ਮੰਤ੍ਰ ੭ ਵਾਰ ਪੜ੍ਹ ਕੇ ਚਾਰ ਮਾਸੇ ਚੂਰਨ ਦੁਧ ਨਾਲ ਖੁਵਾਇਆ ਜਾਵੇ ਤਾਂ ਦੁਧ ਵਧੇ ।

## ਗਰਭ ਜਾਂਦੇ ਦਾ ਮੰਤ੍ਰ

ਪਠਾਣੀ ਲੋਧ ਤੋਲੇ ੫ ਸਮੁੰਦਰ ਸੋਖ ਤੋਲੇ ੫ ਲਾਲ ਬੋਲ ਤੋਲੇ ੨ ਇਨ੍ਹਾਂ ਸਾਰੀਆਂ ਚੀਜਾਂ ਨੂੰ ਕੁਟ ਛਾਣ ਕੇ ਚੂਰਨ ਬਣਾ ਲਵੇ ਅਤੇ ਹੇਠ ਲਿਖਿਆ ਮੰਤ੍ਰ ੧੦੮ ਵਾਰੀ ਪੜ੍ਹ ਕੇ ਇਸਤ੍ਰੀ ਨੂੰ ਦੁਧ ਨਾਲ ਯਾ ਤਾਜੇ ਪਾਨੀ ਨਾਲ ਖਾਣ ਨੂੰ ਦਿਓ ਤਾਂ ਗਰਭ ਜਾਂਦਾ ਠੀਕ ਹੋਵੇ । ਯਥਾ ਮੰਤ੍ਰ—ਵਾਂਧੋ ਮੇਰੀ ਵਾਂਧੋ ਜਾਈ । ਵਾਂਧੋ ਸਗਲੀ ਬਨ ਰਾਈ । ਬਾਂਧੋ ਨਦੀ ਵਹੰਤੇ ਨੀਰ । ਬਾਂਧੋ ਸਵਾ ਕੋਟ ਕੇ ਸਰੀਰ । ਹਾਡ ਕੀ ਧਲਹੜੀ ਮੈਣਕਾ ਬਾਣ । ਬਾਂਧਰੇ ਰਕਤੀਆ ਅਮੁਕੀ ਕਾ ਗਰਭ ਮਤਿ ਦੇ ਜਾਨ ।

## ਮੰਤ੍ਰ ਪਾਨੀ ਕਰਨੇ ਦਾ

ਪਾਨੀ ਤੀਨਿ ਪਾਨੀ ਬ੍ਰਹਮਾ ਵਿਸ਼ਨੂ ਮਹੇਸ਼ਵਰ ਜਾਨੀ ਸ਼ਿਵ ਸ਼ਕਤੀ ਆਦਿ ਕੁਮਾਰੀ ਅਬ ਛਾਰ ਭਾਰ ਸਭ ਤੇਹੀ ਕੀ ਤਾਈ ਕਹਹ ਕਤਹੂੰ ਕਾ ਹੋਉ ਧੋਲੇ ਆਓ ਬਾਲਕ ਕੇ ਤੋਕੇ ਮੋਕੇ ਪੁਨਜ ਜਬ ਹੋਇ ਮਹਾਂ ਦੇਵ ਕੇ ਜਟ ਪਰੇ ਪਾਰਬਤੀ ਕੇ ਆਚਰ ਜੋ ਯਹ ਬਾਲਕ ਦੁਖ ਪਾਵੇ । ਇਹ ਮੰਤ੍ਰ ਖੂਹ ਦੇ ਸੁਚੇ ਪਾਨੀ ਤੇ ਸਤ ਵਾਰ ਪੜ੍ਹਨਾ ਅਤੇ ਬਾਲਕ

ਨੂੰ ਪਿਆਉਣਾ, ਬਾਲਕ ਦਾ ਰੋਣਾ, ਡਰਨਾ ਅਤੇ ਜਿਦ ਕਰਨਾ ਸਭ ਠੀਕ ਹੋਵੇ ।

## ਤੈਤ੍ਰ, ਪ੍ਰੇਰਿਤ-ਪ੍ਰਭਾਵ

ਉਤਲੇ ਨਾਲੋਂ ਇਸ ਦਾ ਕੁਝ ਥੋੜਾ ਹੀ ਫਰਕ ਹੈ। ਕ੍ਰੀਬ ਕ੍ਰੀਬ ਉਸੇ ਨਾਲ ਮਿਲਦਾ ਜੁਲਦਾ ਹੀ ਸਮਝੋ । ਯਥਾ:—

## ਰਾਜਾ ਵਸੀ ਕਰਨ

ਤੁਲਸੀ ਦੇ ਪੱਤਰ, ਮੁਸ਼ਕਪੂਰ, ਕੇਸਰ ਅਤੇ ਚੰਦਨ ਇਨ੍ਹਾਂ ਦਾ ਗੋਕੇ ਦੁਧ ਵਿਚ ਰਗੜ ਕੇ ਤਿਲਕ ਬਣਾਉ ਤੇ ਹੇਠ ਲਿਖਿਆ ਇਸ ਉੱਤੇ ਮੰਤ੍ਰ ਪੜ੍ਹੋ ਤੇ ਮੱਥੇ ਉਤੇ ਤਿਲਕ ਕਰੇ ਤਾਂ ਰਾਜਾ ਵਸ ਹੋਵੇ । ਯਥਾ ਮੰਤ੍ਰ ਓਅੰ ਨਮੋ ਭਾਸਕਰਾਯ ਤ੍ਰਿਲੋਕ ਮਾਤਨੇ ਅਮਕੰ ਮਹੀਪਤਿੰ ਮੇ ਵਸਯੰ ਕੁਰ ਕੁਰ ਸ੍ਵਾਹਃ। ਸੌ ਜਪਣ ਤੇ ਸਿਧ ਹੋਵੇ ।

## ਇਸਤ੍ਰੀ ਵਸੀ ਕਰਨ

ਇਕ ਸੁਪਾਰੀ ਲੈ ਕੇ ਉਸ ਉੱਤੇ ਹੇਠ ਲਿਖਿਆ ਮੰਤ੍ਰ ਪੜੋ ਅਤੇ ਉਹ ਸੁਪਾਰੀ ਇਸਤ੍ਰੀ ਨੂੰ ਖੁਵਾ ਦਿਓ ਤਾਂ ਇਸਤ੍ਰੀ ਵਸੀ ਹੋਵੇ ਭਾਵ ਪਤੀ ਦੀ ਆਗਿਆ ਵਿਚ ਚਲੇ। ਯਥਾ ਮੰਤ੍ਰ:—ਓਅੰ ਨਮੋ ਕਮਖਜਾ ਦੇਵੀ ਅਮਕ ਮੋ ਵਸ ਕਰੀ ਸ੍ਵਾਹਃ।

## ਅਠਰਾਹ ਦਾ ਉਪਾਇ

ਯਥਾ ਮੰਤ੍ਰ:—ਜਲ ਬਾਂਧੂ, ਜਲ ਹਲ ਬਾਂਧੂ ਬਾਂਧੂ ਜਲ ਕੋ ਨੀਰ ਜਲ ਕੇ ਪਾਛੇ ਘਰ ਕਰੂੰ, ਬਾਂਧੋ ਬਾਵਨ ਬੀਰ। ਤਾਂਬੇ

ਦੀ ਧਰਤੀ ਬਾਂਧੂ ਲੋਹੇ ਕਾ ਪਿਹਾਨ। ਬਾਂਧੂ ਈਸਾ ਬਾਂਧੂ ਬ੍ਰਹਮਾ ਟੰਗਾ ਛੋਤ ਬਜਰੰਗਾ ਬਾਂਧੂ। ਤ੍ਰਿਪਤੀ ਆਗ ਬਾਂਧੂ ਤ੍ਰਿਗਸਾ ਮਸਾਨ ਬਾਂਧੂ। ਕੀਆ ਕੜ੍ਹਾਹ ਬਾਂਧੂ। ਜਾਦੂ ਫਾਦੂ ਬਾਂਧੂ। ਟੂਣਾ ਟਾਮਣ ਬਾਂਧੂ। ਅਗਵਾੜਾ ਪਿਛਵਾੜਾ ਬਾਂਧੂ ਸੰਖਣੀ ਡੰਕਣੀ ਬਾਂਧੂ ਪਤਾਲ ਬਜਰੰਗ ਕੀ ਆਨਿਸੈ ਬਾਂਧੂ। ਹਨੂਮਾਨ ਕੀ ਆਨਿਸੈ ਬਾਂਧੂ। ਫੁਰੋ ਮੰਤ੍ਰ ਈਸਰੋਵਾਚਾ।

ਬਿਧੀ:-ਸਤਵੱਨੀ ਰੇਸ਼ਮ ਦਾ ਧਾਗਾ ਲੈਣਾ। ਔਰਤ ਦੇ ਪੈਰ ਤੋਂ ਲੈਕੇ ਸਿਰ ਦੇ ਵਾਲਾਂ ਨੂੰ ਸਿਧਿਆਂ ਕਰਕੇ ਮਿਣਨਾ ਫਿਰ ਉਸ ਵਿਚ ਲੋਹੇ ਦੇ ਛਲੇ ਤ੍ਰਿੰਨ ਪਾਵਣੇ ਤੇ ਸਤ ਗੰਢਾਂ ਦੇਣੀਆਂ। ਹਰ ਇਕ ਗੰਢ ਤੇ ਸਤ ਵਾਰ ਮੰਤ੍ਰ ਪੜ੍ਹਨਾ ਫਿਰ ਧੂਪ ਦੇ ਕੇ ਇਸਤ੍ਰੀ ਦੀ ਕਮਰ ਨਾਲ ਬੰਨ੍ਹੋ ਤੇ ਜਦੋਂ ਬਾਲਕ ਜੰਮੇ ਤਾਂ ਉਸ ਦੇ ਗਲ ਪਾ ਦਿਓ ਬਾਲਕ ਚਿਰ ਜੀਵੇ। ਹਨੂਮਾਨ ਜੀ ਨੂੰ ਲੰਗੋਟ ਤੇ ਚੂਰਮਾ ਭੇਟ ਕਰੇ। ਇਸ ਦੇ ਨਾਲ ਅਠਰਾਹ ਜਾਵੇ ਇਹ ਅਜਮੂਦਾ ਹੈ।

## ਯੰਤ੍ਰ-ਪ੍ਰੇਰਿਤ ਪ੍ਰਭਾਵ

ਅਸ਼ਟਗੰਧ ਨਾਲ ਯਾ ਹੋਰ ਕਿਸੇ ਔਸ਼ਧੀ ਨਾਲ ਪੰਦਰੀਆ, ਛਤੀਸਾ ਯਾ ਹੋਰ ਕੋਈ ਯੰਤ੍ਰ ਲਿਖਕੇ ਵਰਤੇ ਤਾਂ ਜਿਸ ਔਸ਼ਧੀ ਨਾਲ ਯੰਤ੍ਰ ਲਿਖਿਆ ਹੋਵੇਗਾ। ਉਸ ਔਸ਼ਧੀ ਦਾ ਅਸਰ ਜਿਆਦਾ ਚਮਤਕਾਰੀ ਹੋਵੇਗਾ। ਇਹ ਹੈ ਯੰਤ੍ਰ ਪ੍ਰੇਰਿਤ ਪ੍ਰਭਾਵ।

## ਪੰਦਰੀਆ ਯੰਤ੍ਰ ਤੇਈਏ ਲਈ

| | | |
|---|---|---|
| ੮ | ੧ | ੬ |
| ੩ | ੫ | ੭ |
| ੪ | ੯ | ੨ |

ਇਹ ਪੰਦਰੀਆ ਯੰਤ੍ਰ ਕਾਰੇ ਭੰਗਰੇ ਦੇ ਰਸ ਨਾਲ ਲਿਖ ਕੇ ਤੇਈਏ ਤਾਪ ਵਾਲੇ ਨੂੰ ਇਕ ਪਿਆਇਆ ਜਾਵੇ ਅਤੇ ਇਕ ਗਲ ਬੱਧਾ ਜਾਵੇ ਤਾਂ ਵਾਰੀ ਘੁਸ ਜਾਂਦੀ ਹੈ।

ਜੋ ਇਸ ਨੂੰ ਅਕ ਦੇ ਦੁਧ ਨਾਲ ਲਿਖ ਕੇ ਗੁੜ ਵਿਚ ਖੁਵਾਇਆ ਜਾਵੇ ਤਾਂ ਤੇਈਆ ਫੌਰਨ ਜਾਵੇ।

ਇਸ ਪੰਦਰੀਏ ਨੂੰ ਅਸ਼ਟਗੰਧ ਨਾਲ ਲਿਖ ਕੇ ਸੰਧੂਰ ਤੇ ਗੁਲਾਬ ਅਤਰ ਪਾਕੇ ਚਾਂਦੀ ਦੀ ਡੱਬੀ ਵਿਚ ਰਖ ਕੇ ਪਾਸ ਰਖੇ ਤਾਂ ਰਾਜ ਦਰਬਾਰ ਵਿਚ ਇੱਜਤ ਹੋਵੇ ਸੱਜਣ ਮਿਤਰ ਚੰਗਾ ਸਮਝਣ।

## ਅਸ਼ਟ ਗੰਧ

ਕੇਸਰ, ਕਸਤੂਰੀ, ਗਰੋਚਨ, ਸੰਧੂਰ, ਮੁਸਕਪੂਰ, ਚਿਟਾ ਚੰਦਨ, ਲਾਲ ਚੰਦਨ ਅਤੇ ਨਾਗ ਕੇਸਰ ਇਹ ਅਠ ਚੀਜ਼ਾਂ ਅਸ਼ਟ ਗੰਧ ਹੈ।

## ਦਮੇ ਦੇ ਦੌਰੇ ਲਈ

ਜੇਕਰ ਪੰਦਰੀਏ ਨੂੰ ਕਾਲੇ ਧਤੂਰੇ ਦੇ ਰਸ ਨਾਲ ਲਿਖ ਕੇ ਘੋਲ ਪਿਲਾਇਆ ਜਾਵੇ ਤਾਂ ਦਮੇ ਦਾ ਦੌਰਾ ਹਟੇ।

## ਪੇਟ ਦਰਦ ਲਈ ਯੰਤ੍ਰ

| | | |
|---|---|---|
| ੯ | ੨ | ੭ |
| ੪ | ੬ | ੮ |
| ੫ | ੧੦ | ੩ |

ਇਹ ਯੰਤ੍ਰ ਹਿੰਗ ਨਾਲ ਲਿਖ ਕੇ ਪੇਟ ਉਤੇ ਬੱਧਾ ਜਾਵੇ ਤਾਂ ਫੌਰਨ ਹੀ ਦਰਦ ਹਟੇ, ਬਚਿਆਂ ਦੀ ਦਰਦ ਲਈ ਤਾਂ ਅਕਸੀਰ ਹੈ।

ਜੇਕਰ ਇਸ ਨੂੰ ਨਕ ਛਿਕਣੀ ਬੂਟੀ ਦੇ ਰਸ ਨਾਲ ਲਿਖ ਕੇ ਪੇਟ ਉਤੇ ਬਨ੍ਹਿਆ ਜਾਵੇ ਤਾਂ ਲੜ-ਪਏ ਯਾ ਜਿਸ ਨੂੰ ਧਰਨ ਪਈ ਕਿਹਾ ਜਾਂਦਾ ਹੈ, ਜਿਹੜੀ ਕਿ ਆਦਮੀ ਨੂੰ ਕਾਚੂ ਕਰ ਦਿੰਦੀ ਹੈ, ਠੀਕ ਹੋਵੇ।

## ਯੰਤ੍ਰ ਅਠਰਾਹੇ ਦਾ

| | | | |
|---|---|---|---|
| ੭ | ੧੨ | ੧ | ੧੪ |
| ੨ | ੧੩ | ੮ | ੧੧ |
| ੧੬ | ੩ | ੧੦ | ੫ |
| ੯ | ੬ | ੧੫ | ੪ |

ਇਸ ਯੰਤ੍ਰ ਨੂੰ ਕਾਲੇ ਗਧੇ ਦੇ ਮੂਤ੍ਰ ਵਿਚ ਲਾਲ ਚੰਦਨ ਘਿਸਾ ਕੇ ਲਿਖੋ ਤੇ ੧ ਯੰਤ੍ਰ ਬਾਲਕ ਨੂੰ ਘੋਲ ਪਿਲਾਓ ਅਰ ਇਕ ਉਸ ਦੇ ਗਲ ਬੰਨ੍ਹੋ ਬਾਲ ਚਿਰ ਜੀਵੇ। ਇਹ ਭੀ ਯੰਤ੍ਰ ਪ੍ਰੀਤ ਪ੍ਰਭਾਵ ਹੈ।

## ਯੰਤ੍ਰ ਕੋੜ੍ਹ ਤੇ ਆਤਸ਼ਕ ਲਈ

| | | |
|---|---|---|
| ੪ | ੨੦ | ੨੧ |
| ੧੭ | ੭ | ੫ |
| ੦ | ੫ | ੪ |

ਕਲਮੀ ਸ਼ੋਰੇ ਨੂੰ ਕਾਲੇ ਭੰਗਰੇ ਦੇ ਰਸ ਵਿਚ ਰਗੜ ਕੇ ਉਸ ਨਾਲ ਇਸ ਯੰਤ੍ਰ ਨੂੰ ਲਿਖੋ ਅਤੇ ਰੋਗੀ ਨੂੰ ਪਿਆਓ ਤਾਂ ਇਸ ਨਾਲ ਕੋੜ੍ਹ, ਆਤਸ਼ਕ, ਸੁਜਾਕ ਅਤੇ ਬੱਚਿਆਂ ਦਾ ਪਾਕਾ ਆਦਿਕ ਨਾਸ ਹੋਵੇ।

ਇਹ ਮੈਂ ਤੁਹਾਨੂੰ ਯੰਤ੍ਰ ਪ੍ਰੇਰਿਤ ਪ੍ਰਭਾਵ ਦਾ ਕੁਝ ਥੋੜਾ ਜਿਹਾ ਨਮੂਨਾ ਦਸਿਆ ਹੈ, ਇਹ ਮਹਾਤਮਾ ਦੀਆਂ ਗੁਪਤ ਚੀਜ਼ਾਂ ਹਨ, ਇਥੇ ਪ੍ਰਕਰਣ ਹੋਰ ਹੈ, ਇਸ ਲਈ ਮੈਂ ਇਹ ਚੀਜ਼ ਖਤਮ ਕਰਦਾ ਹਾਂ, ਫਿਰ ਕਿਤੇ ਕਿਸੇ ਸਮੇਂ ਇਸ ਦਾ ਵਿਸਤਾਰ ਪੁਸਤਕ ਦੇ ਰੂਪ ਵਿਚ ਕਰਾਂਗਾ।

## ਬਿਧੀ-ਪ੍ਰੇਰਿਤ ਪ੍ਰਭਾਵ

ਸ਼ਾਸਤ੍ਰ ਵਿਚ ਲਿਖੀ ਬਿਧੀ ਅਨੁਸਾਰ ਲਿਆਂਦੀ ਹੋਈ ਸਹਿ ਦੇਵੀ ਦੀ ਜੜ੍ਹ ਸਿਰ ਉਤੇ ਬੰਨ੍ਹਣ ਨਾਲ ਤਾਪ ਚਲਾ ਜਾਂਦਾ ਹੈ। ਬਸ, ਇਸ ਨੂੰ ਬਿਧੀ ਪ੍ਰੇਰਿਤ ਪ੍ਰਭਾਵ ਕਹਿੰਦੇ ਹਨ। ਸਤਿਆ ਨਾਸੀ, ਪੁਠ ਕੰਡਾ ਅਤੇ ਕਾਕ ਜੰਘਾ ਆਦਿਕ ਦੀ ਉਤ੍ਰ ਦਿਸ਼ਾ ਦੀ ਜੜ ਬਿਧੀ ਅਨੁਸਾਰ ਲਿਆਕੇ ਔਰਤ ਦੇ ਲਕ ਨਾਲ ਬੰਨ੍ਹੀ ਜਾਵੇ ਤਾਂ ਉਹ ਔਰਤ ਸੁਖ ਨਾਲ ਬਚਾ ਜਣੇ। ਇਹ ਬਿਧੀ ਪ੍ਰਭਾਵ ਹੀ ਹੈ।

## ਕਾਲ ਪ੍ਰੇਰਿਤ ਪ੍ਰਭਾਵ

ਪੁਸ਼ਪਾਨੁਗ ਚੂਰਨ ਦੇ ਬਾਰੇ ਲਿਖਿਆ ਹੈ ਕਿ ਪੁਸ਼ ਨਛਤ੍ਰ ਵਿਚ ਤਿਆਰ ਕੀਤਾ ਜਾਵੇ ਤਾਂ ਪ੍ਰਦਰ ਆਦਿਕ ਅਨੇਕ ਰੋਗਾਂ ਨੂੰ ਸ਼ਰਤੀਆ ਨਾਸ ਕਰਦਾ ਹੈ। ਇਸ ਵਿਚ ਕਾਲ ਯਾਨੀ ਸਮੇਂ ਨੇ ਪ੍ਰਭਾਵ ਨੂੰ ਪੈਦਾ ਕੀਤਾ ਹੈ।

ਸੰਖਾ ਹੋਲੀ ਜੜ ਲਿਜੇ ਰਵਿ ਵਾਰੇ ਸੁਭ ਜਾਇ।
ਧੂਪ ਦੇਤ ਸਿਰ ਪਰ ਧਰੇ ਉਲ ਬੇਗ ਤਾਂ ਜਾਇ।

ਭਾਵ—ਸੰਖਾ ਹੋਲੀ ਦੀ ਜੜ੍ਹ ਐਤਵਾਰ ਲਿਆਕੇ ਧੂਪ ਦੇ ਕੇ ਸਿਰ ਤੇ ਬੰਨ੍ਹੇ ਤਾਂ ਉੱਲ ਰੋਗ ਬਿਲਕੁਲ ਚਲਾ ਜਾਂਦਾ ਹੈ। ਇਹ ਭੀ ਕਾਲ ਪ੍ਰਭਾਵ ਹੈ।

## ਦੇਸ ਦਾ ਪ੍ਰਭਾਵ

ਦੇਸ ਦੇ ਭੇਦ ਕਰਕੇ ਇਕੋ ਹੀ ਚੀਜ਼ ਗੁਣਾਂ ਵਿਚ ਵਧੀਆ, ਘਟੀਆ ਪਾਈ ਜਾਂਦੀ ਹੈ। ਜਿਸ ਤਰ੍ਹਾਂ ਕਾਮਰੂਪ ਦੇਸ ਦੀ ਕਸਤੂਰੀ ਸਭ ਤੋਂ ਵਧੀਆ ਹੁੰਦੀ ਹੈ, ਨੇਪਾਲ ਦੀ ਵਿਚਲੇ ਦਰਜੇ ਦੀ ਅਰ ਕਸ਼ਮੀਰ ਦੀ ਘਟੀਆ। ਕਾਮਰੂਪ ਦੇਸ ਦੀ ਕਸਤੂਰੀ ਕਾਲੇ ਰੰਗ ਦੀ ਹੁੰਦੀ ਹੈ। ਨੇਪਾਲ ਦੀ ਨੀਲੀ ਜੇਹੀ ਭਾਹ ਮਾਰਦੀ ਹੈ ਅਤੇ ਕਸ਼ਮੀਰ ਦੀ ਭੂਰੇ ਰੰਗ ਦੀ ਹੁੰਦੀ ਹੈ। ਇਹ ਦੇਸ ਕਰਕੇ ਹੀ ਵਖੋ ਵਖਰਾ ਪ੍ਰਭਾਵ ਹੈ।

## ਕਸਤੂਰੀ ਦੀ ਪਛਾਣ

ਕਿਉਂਕਿ ਕਸਤੂਰੀ ਦਾ ਪ੍ਰਕਰਣ ਚਲ ਪਿਆ ਹੈ ਇਸ ਲਈ ਕੁਝ ਮੈਂ ਕਸਤੂਰੀ ਦੀ ਪਛਾਣ ਦੇ ਬਾਰੇ ਵੀ ਦਸਦਾ ਹਾਂ ਕਸਤੂਰੀ, ਕਸਤੂਰੇ ਮਿਰਗ ਦੀ ਨਾਭੀ ਵਿਚ ਪੈਦਾ ਹੁੰਦੀ

ਹੈ। ਇਹ ਮਿਰਗ ਖਾਸ ਤੌਰ ਤੇ ਕਾਮਰੂਪ, ਨੈਪਾਲ ਅਤੇ ਕਸ਼ਮੀਰ ਵਿਚ ਪਾਏ ਜਾਂਦੇ ਹਨ । ਕਸਤੂਰੀ ਲਿਆਉਣ ਵਾਲੇ ਇਨ੍ਹਾਂ ਮਿਰਗਾਂ ਨੂੰ ਮਾਰਕੇ ਉਨ੍ਹਾਂ ਦੀ ਨਾਭੀ ਕਟ ਲੈਂਦੇ ਹਨ। ਇਸ ਨਾਭੀ ਦਾ ਰੂਪ ਆੜੂ ਦੇ ਸਮਾਨ ਅਥਵਾ ਗੋਲ ਹੁੰਦਾ ਹੈ ਅਰ ਇਸ ਦਾ ਨਾਮ, 'ਨਾਪਾ' ਹੈ। ਇਸ ਦਾ ਵਜਨ ਤਿੰਨ ਯਾ ਚਾਰ ਤੋਲੇ ਦੇ ਕਰੀਬ ਹੁੰਦਾ ਹੈ। ਨਾਪੇ ਉਤੇ ਚਿੱਟੇ ਚਿੱਟੇ ਵਾਲ ਰਹਿੰਦੇ ਹਨ ਅਤੇ ਵਿਚ ਮੱਕੀ ਦੇ ਗਰਗਰੇ ਆਟੇ ਸਮ, ਕਲੌਂਜੀ ਸਮ, ਲਾਚੀ ਦਾਣੇ ਸਮ ਯਾ ਕੁਲਥ ਦੇ ਸਮਾਨ ਰੂਪ ਵਾਲੇ ਦਾਣੇ ਪਾਏ ਜਾਂਦੇ ਹਨ। ਜੋ ਬੜੇ ਖੁਸ਼ਬੂਦਾਰ ਹੁੰਦੇ ਹਨ। ਇਸ ਦੀ ਜ਼ੋਰ ਨਾਲ ਨਸਵਾਰ ਲਈ ਜਾਵੇ ਤਾਂ ਨਕ ਵਿਚੋਂ ਖੂਨ ਵਗਣ ਲਗ ਜਾਂਦਾ ਹੈ।

## ਕਸਤੂਰੀ ਦੇ ਗੁਣ

ਕਸਤੂਰੀ ਜੋਸ਼ੀਲੀ ਹੈ, ਵਾਤ ਨਾਸਕ ਹੈ, ਪਸੀਨਾ ਲਿਆਉਣ ਵਾਲੀ, ਪੇਸ਼ਾਬ ਜ਼ਿਆਦਾ ਪੈਦਾ ਕਰਨ ਵਾਲੀ, ਕਾਮ ਨੂੰ ਦੀਪਨ ਕਰਨ ਵਾਲੀ ਅਤੇ ਬੀਰਜ ਵਧਾਉਣ ਵਾਲੀ ਹੈ। ਜਿਆਦਾ ਮਾਤ੍ਰਾ ਵਿਚ ਖਾਣ ਤੇ ਕੁਝ ਨਸ਼ੀਲੀ ਜੇਹੀ ਪ੍ਰਤੀਤ ਹੁੰਦੀ ਹੈ।

## ਕਸਤੂਰੀ ਦੀ ਪਛਾਣ

ਜੇ ਕਰ ਕਸਤੂਰੀ ਅੱਗ ਦੇ ਕੋਲੇ ਤੇ ਪਾਣ ਨਾਲ ਅਖੀਰ ਤਕ ਇਕੋ ਜੇਹੀ ਖੁਸ਼ਬੂ ਦੇਵੇ ਤਾਂ ਅਸਲੀ, ਨਹੀਂ ਤਾਂ ਨਕਲੀ ਸਮਝੋ।

ਸੂਤ੍ਰ ਦੇ ਧਾਗੇ ਨੂੰ ਸੂਈ ਵਿਚ ਪਾਕੇ ਲਸਣ ਦੀ ਤੁਰੀ

ਵਿਚੋਂ ਪਾਰ ਕਰੋ ਅਰ ਫਿਰ ਉਸੇ ਹੀ ਸੂਈ ਧਾਗੇ ਨੂੰ ਕਸਤੂਰੀ ਦੇ ਨਾਪੇ ਵਿਚੋਂ ਦੁਸਾਰ ਪਾਰ ਕਰੋ ਜੇ ਲਸਣ ਦੀ ਬਦਬੂ ਹਟ ਕੇ ਖੁਸ਼ਬੂ ਆਉਣ ਲਗ ਜਾਵੇ ਤਾਂ ਕਸਤੂਰੀ ਅਸਲੀ ਹੈ, ਨਹੀਂ ਤਾਂ ਨਕਲੀ ਸਮਝੋ।

## ਕੇਸਰ ਦਾ ਵਰਣਨ

ਕੇਸਰ ਕਸ਼ਮੀਰ ਦਾ ਸਭ ਤੋਂ ਵਧੀਆ ਹੁੰਦਾ ਹੈ। ਹਲਕਾ ਹੁੰਦਾ ਹੈ, ਪਤਲਾ ਹੁੰਦਾ ਹੈ। ਲਾਲ ਕੌਲ ਦੇ ਸਮਾਨ ਖੁਸ਼ਬੂ ਦਾਰ ਹੈ।

ਕੇਸਰ ਬਲਖ ਵਿਚ ਪੈਦਾ ਹੋਣ ਵਾਲਾ ਵਿਚਲੇ ਦਰਜੇ ਦਾ ਹੈ, ਬਰੀਕ ਹੈ, ਚੰਬੇਲੀ ਦੇ ਫੁਲ ਸਮ ਸੁਗੰਧੀ ਵਾਲਾ ਅਤੇ ਭੂਰੇ ਜੇਹੇ ਰੰਗ ਦਾ ਹੁੰਦਾ ਹੈ।

ਏਰਾਨ ਵਿਚ ਹੋਣ ਵਾਲਾ ਕੇਸਰ ਮੋਟਾ ਅਰ ਸ਼ਹਿਤ ਵਰਗੀ ਖੁਸ਼ਬੂ ਵਾਲਾ ਅਤੇ ਪੀਲਾ ਜੇਹਾ ਹੁੰਦਾ ਹੈ।

## ਕੇਸਰ ਦੇ ਗੁਣ

ਕੇਸਰ ਸ੍ਵਾਦ ਵਿਚ ਚਰਪਰਾ ਅਤੇ ਕੌੜਾ ਜਿਹਾ ਹੈ। ਚਿਕਨਾ ਹੈ, ਰੰਗ ਨੂੰ ਚੰਗਾ ਕਰਨ ਵਾਲਾ ਹੈ ਯਾਨੀ ਸ਼ਰੀਰ ਦੇ ਰੰਗ ਨੂੰ ਨਿਖਾਰਨ ਵਾਲਾ ਹੈ। ਸਿਰ ਦੇ ਰੋਗ, ਫੋੜੇ, ਕ੍ਰਿਮੀ ਰੋਗ, ਉਲਟੀਆਂ, ਛਾਈਆਂ ਅਤੇ ਤ੍ਰਿਦੋਸ਼ ਨੂੰ ਠੀਕ ਕਰਦਾ ਹੈ।

## ਕੇਸਰ ਦੀ ਖੇਤੀ

ਵਰਤ ਮਾਨ ਸਮੇਂ ਵਿਚ ਕਸ਼ਮੀਰ, ਫਾਰਸ-ਇਰਾਨ, ਸਪੇਨ, ਫਰਾਂਸ ਅਤੇ ਸਿਸਲੀ ਦੀਪ ਵਿਚ ਕੇਸਰ ਦੀ ਖੇਤੀ ਹੋ ਰਹੀ ਹੈ।

ਕੇਸ਼ਰ ਦਾ ਇਕ ਨਾਮ 'ਕਸ਼ਮੀਰ' ਵੀ ਹੈ । ਇਸ ਤੋਂ ਪਤਾ ਲਗਦਾ ਹੈ ਕਿ ਪੁਰਾਣੇ ਜ਼ਮਾਨੇ ਵਿਚ ਕੇਸਰ ਦੀ ਉਪਜ ਬਹੁਤ ਕਰਕੇ ਕਸ਼ਮੀਰ ਵਿਚ ਹੀ ਹੋਇਆ ਕਰਦੀ ਸੀ । ਹੁਣ ਵੀ ਕਸ਼ਮੀਰ ਦੇ ਇਲਾਕੇ ਵਿਚ ਪੰਪੁਰ ਦੇ ੧੦੦ ਯਾ ੧੨੫ ਹੱਥ ਉਚੀ ਅਰ ੨ ਯਾ ੨॥ ਕੋਹ ਲੰਬੀ ਧਰਤੀ ਵਿਚ ਕੇਸਰ ਦੀ ਖੇਤੀ ਹੁੰਦੀ ਹੈ। ਇਸ ਲੰਬੀ ਚੌੜੀ ਧਰਤੀ ਵਿਚ ਛੋਟੇ ਛੋਟੇ ਖੇਤ ਬਣਾਏ ਹੋਏ ਹਨ । ਕਿਆਰੀ ਬੰਨ੍ਹ ਕੇ ਘਾਸ ਫੂਸ ਦੀਆਂ ਟੱਟੀਆਂ ਦੀ ਛਾਵੇਂ ਇਸ ਦੀ ਖੇਤੀ ਹੁੰਦੀ ਹੈ । ਵਿਚ ਆਉਣ ਜਾਣ ਦੇ ਰਸਤੇ ਬਣੇ ਰਹਿੰਦੇ ਹਨ । ਕੱਤਕ ਦੇ ਮਹੀਨੇ ਵਿਚ ਕੇਸਰ ਫੁਲਦਾ ਹੈ । ਇਸ ਨੂੰ ਕੱਠਾ ਕਰਨ ਵਾਲੇ ਪਹਿਲੋਂ ਹੀ ਆ ਜਾਂਦੇ ਹਨ । ਜਦ ਫੁਲ ਲਾਲ ਰੰਗ ਦਾ ਹੋ ਜਾਂਦਾ ਹੈ ਤਾਂ ਤੋੜਦੇ ਹਨ । ਜਦ ਇਹ ਫੁਲਣ ਤੇ ਆਉਂਦਾ ਹੈ ਤਦ ਤੋਂ ਲੈਕੇ ਮੁਕ ਜਾਣ ਤਕ ਉਥੇ ਪਹਿਰਾ ਲਾਈ ਰਖਦੇ ਹਨ ।

## ਕੇਸਰ ਦੀ ਪਛਾਣ

ਉਤਮ ਕੇਸਰ ਗਾੜ੍ਹਾ ਸੰਗਤਰੇ ਵਰਗਾ ਹੁੰਦਾ ਹੈ। ਪੁਰਾਣਾ ਯਾ ਘਟੀਆ ਕੇਸਰ ਫਿੱਕੇ ਰੰਗ ਦਾ ਪੀਲਾ ਯਾ ਕ੍ਰਿਸ਼ਨ-ਸਾਉਲੇ ਰੰਗ ਦਾ ਹੁੰਦਾ ਹੈ ।

ਮਾਤ੍ਰਾ ੧ ਚਾਵਲ ਤੋਂ ੧॥ ਚਾਵਲ ਯਾ ੨ ਰਤੀਆਂ ਤਕ ਦੀ ਹੈ। ਕੇਸਰ ਦਾ ਵੀ ਵਧੀਆ, ਘਟੀਆ ਹੋਣਾ ਦੇਸ਼ ਪ੍ਰੇਰਿਤ ਪ੍ਰਭਾਵ ਹੈ ।

## ਸਿਲਾਜੀਤ

ਸਿਲਾਜੀਤ ਅਲਮੋੜਾ ਦੇ ਪਹਾੜਾਂ ਦੀ ਵਧੀਆ ਹੁੰਦੀ ਹੈ ਅਰ ਨੈਪਾਲ ਦੀ ਘਟੀਆ ਹੈ।

ਸਿਲਾਜੀਤ ਨੈਪਾਲ, ਨੈਣੀ ਤਾਲ, ਅਤੇ ਅਲਮੋੜਾ ਦੇ ਪਹਾੜੀ ਇਲਾਕਿਆਂ ਵਿਚੋਂ ਮਿਲਦੀ ਹੈ, ਪਰ ਅਜ ਕਲ ਤਾਂ ਬਜਾਰਾਂ ਵਿਚ ਨੈਪਾਲ ਦੀ ਹੀ ਵਿਕਦੀ ਹੈ।

## ਸਿਲਾਜੀਤ ਦੀ ਉਤਪਤੀ

ਗਰਮੀ ਦੀ ਰੁਤ ਵਿਚ ਸੂਰਜ ਦੀ ਤੇਜ਼ ਧੁਪ ਨਾਲ ਹਿਮਾਲਯ ਦੇ ਅਨੇਕ ਪਹਾੜਾਂ ਦੇ ਪੱਥਰ, ਜਿਨ੍ਹਾਂ ਵਿਚ ਸੋਨਾ, ਚਾਂਦੀ, ਤਾਂਬਾ ਅਤੇ ਲੋਹਾ ਆਦਿਕ ਧਾਤੂਆਂ ਹੁੰਦੀਆਂ ਹਨ, ਅਤਿਸੇ ਤਪ ਜਾਂਦੇ ਹਨ ਤਾਂ ਉਨ੍ਹਾਂ ਪੱਥਰਾਂ ਦਾ ਮਸਤੀ ਰੂਪ ਇਹ ਸਿਲਾਜੀਤ ਨਿਕਲਦੀ ਹੈ। ਇਸ ਵਿਚ ਉਪ੍ਰੋਕਤ ਧਾਤੂਆਂ ਦੇ ਕੁਝ ਅੰਸ਼ ਪਾਏ ਜਾਂਦੇ ਹਨ ਪਰ ਲੋਹ-ਅੰਸ਼ ਵਾਲੀ ਉਤਮ ਗਿਣੀ ਜਾਂਦੀ ਹੈ।

## ਸਿਲਾਜੀਤ ਦੀ ਪਛਾਣ

ਸੁਧ ਸਿਲਾਜੀਤ ਅੱਗ ਦੇ ਕੋਲੇ ਤੇ ਪਾਈ ਜਾਵੇ ਤਾਂ ਧੂੰਆਂ ਨਹੀਂ ਦਿੰਦੀ ਅਰ ਉਸ ਦਾ ਕੋਲਾ ਲੰਬਾ ਜਿਹਾ ਡੰਡੇ ਸਮ ਖੜਾ ਜਿਹਾ ਹੋ ਜਾਂਦਾ ਹੈ। ਯਾ ਪਤਾਸੇ ਵਾਂਗ ਛੇਕਾਂ ਵਾਲਾ ਪੋਲਾ ਜਿਹਾ ਬਣ ਜਾਂਦਾ ਹੈ। ਪਾਣੀ ਵਿਚ ਪਾਣ ਨਾਲ ਹੀ ਘੁਲ ਜਾਣ ਵਾਲੀ ਸਿਲਾਜੀਤ ਸੁਧ ਸਮਝੋ।

## ਸਿਲਾ ਜੀਤ ਦੇ ਫਾਇਦੇ

ਤਾਪ, ਪੀਲੀਆਂ, ਸੋਜ, ਪ੍ਰਮੇਹ, ਮੰਦ ਅਗਨੀ, ਮੋਟਾਪਾ, ਤਪੇਦਿਕ, ਸੂਲ ਗੋਲਾ, ਲਿਫ, ਪੇਟ ਦੇ ਰੋਗ, ਦਰਦੇ ਦਿਲ, ਅਤੇ ਸਭ ਪ੍ਰਕਾਰ ਦੀ ਚਮੜੀ ਦੇ ਰੋਗ ਸਿਲਾ ਜੀਤ ਖਾਣ ਤੇ ਨਾਸ ਹੁੰਦੇ ਹਨ। ਖ਼ੂਨ ਵਧਾਉਂਦੀ ਹੈ, ਸਰੀਰ ਨੂੰ ਮਜਬੂਤ ਬਣਾਉਂਦੀ ਹੈ। ਪਾਰਾ ਗੰਧਕ ਅਤੇ ਸੱਤੇ ਧਾਤੂਆਂ ਦੇ ਗੁਣ ਇਸ ਵਿਚ ਪਾਏ ਜਾਂਦੇ ਹਨ। ਭਾਵ ਇਸ ਇਕਲੀ ਸਿਲਾ ਜੀਤ ਦੇ ਖਾਣ ਨਾਲ ਕਈ ਧਾਤੂਆਂ ਦੇ ਗੁਣ ਪ੍ਰਾਪਤ ਹੁੰਦੇ ਹਨ।

ਇਨ੍ਹਾਂ ਤਿੰਨਾਂ ਕਸਤੂਰੀ, ਕੇਸਰ ਤੇ ਸਿਲਾ ਜੀਤ ਦੇ ਬਾਰੇ ਦਸਣ ਤੋਂ ਭਾਵ ਇਹ ਹੈ ਕਿ ਇਕ ਚੀਜ ਵਿਚ ਵਾਧ, ਘਾਟ ਸਿਰਫ ਦੇਸ਼ਾਂ ਦਾ ਅਲਗ ਅਲਗ ਹੋਣ ਕਰਕੇ ਹੈ। ਬਸ ਇਸੇ ਨੂੰ ਹੀ ਦੇਸ ਪ੍ਰੇਰਿਤ ਪ੍ਰਭਾਵ ਯਾ ਸ਼ਕਤੀ ਕਿਹਾ ਜਾਂਦਾ ਹੈ। ਭਾਵ ਦੇਸ ਦੀ ਅਦਲਾ ਬਦਲੀ ਨਾਲ ਹੀ ਔਸ਼ਧੀ ਵਿਚ ਫਰਕ ਆ ਗਿਆ ਹੈ।

## ਯੋਗ ਯਾ ਮਨੋਬਲ ਪ੍ਰੇਰਿਤ ਪ੍ਰਭਾਵ

ਹੁਣ ਵੈਦਾਂ ਦੀ ਵਾਰੀ ਆਈ ਹੈ। ਵੈਦ ਆਪਣੇ ਯੋਗ ਬਲ ਨਾਲ ਯਾ ਮਨੋਬਲ ਨਾਲ ਔਸ਼ਧੀਆਂ ਦੀ ਸ਼ਕਤੀ ਨੂੰ ਪ੍ਰੇਰ ਸਕਦਾ ਹੈ, ਭਾਵ ਵਧਾ ਸਕਦਾ ਹੈ।

ਸ੍ਰੀ ਪਾਤੰਜਲੀ ਜੀ ਆਪਣੇ ਬਣਾਏ 'ਪਾਤੰਜਲ ਯੋਗ ਦਰਸ਼ਨ' ਦੇ ਪਹਿਲੇ ਅਧਿਆਇ ਦੇ ਪਹਿਲੇ ਸੂਤਰ ਵਿਚ ਚਿਤ ਬ੍ਰਿਤੀਆਂ ਦਾ ਰੋਕਣਾ ਹੀ ਯੋਗ ਦਾ ਲੱਛਣ ਕਰਦੇ

ਹਨ:-(ਯੋਗ: ਚਿਤ ਬ੍ਰਿਤਿ ਨਿਰੋਧ:)

ਭਾਵ-ਚਿਤ ਦੀਆਂ ਬ੍ਰਿਤੀਆਂ ਨੂੰ ਰੋਕਣ ਵਾਲਾ ਯੋਗੀ ਵੈਦ ਜਿਸ ਨੇ ਆਪਣੀ ਅਗੰਮੀ ਸ਼ਕਤੀ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ, ਉਹ ਸੰਸਾਰ ਵਿਚ ਵਡੇ ਤੋਂ ਵਡੇ ਕੰਮ ਨੂੰ ਵੀ ਇਕ ਫੁਰਨੇ ਵਿਚ ਕਰ ਸਕਦਾ ਹੈ। ਔਸ਼ਧੀਆਂ ਦੀ ਸ਼ਕਤੀ ਵਧਾਉਣੀ ਤਾਂ ਉਸ ਦੇ ਸਾਮਣੇ ਕੋਈ ਗਲ ਹੀ ਨਹੀਂ। ਅਗੰਮੀ ਸ਼ਕਤੀ ਸ਼ਾਲੀ ਵੈਦ ਦੀ ਹਮੇਸ਼ਾ ਹੀ ਚਿਕਿਤਸਾ ਸਫਲ ਰਹਿੰਦੀ ਹੈ।

ਪੁਰਾਣੇ ਰਿਸ਼ੀਆਂ, ਮੁਨੀਆਂ ਦੀ ਚਿਕਿਤਸਾ ਇਸੇ ਲਈ ਮਸ਼ਹੂਰ ਹੈ, ਕਿਉਂਕਿ ਉਨ੍ਹਾਂ ਦੇ ਯੋਗ ਬਲ ਦਵਾਰਾ ਔਸ਼ਧੀਆਂ ਅਮ੍ਰਿਤ ਰੂਪ ਹੋ ਜਾਂਦੀਆਂ ਸਨ ਅਤੇ ਲਾ ਇਲਾਜ ਰੋਗੀ ਨੂੰ ਵੀ ਮੌਤ ਦੇ ਮੂੰਹ ਵਿਚੋਂ ਬਚਾ ਲੈਂਦੀਆਂ ਸਨ।

ਯੋਗੀ ਰਾਜ ਮਹਾਤਮਾ ਦੇ ਬਾਰੇ ਜਨਤਾ ਦਾ ਅਜ ਤਕ ਵੀ ਇਸ ਤਰ੍ਹਾਂ ਦਾ ਪੂਰਨ ਵਿਸ਼ਵਾਸ ਹੈ 'ਕਿ ਜੇ ਕਰ ਸਾਧੂ ਮਹਾਤਮਾ ਖੁਸ਼ ਹੋਕੇ ਆਪਣੇ ਹਥ ਨਾਲ ਸਵਾਹ ਦੀ ਚੁਟਕੀ ਵੀ ਦੇ ਦੇਣ ਤਾਂ ਮਿੰਟਾਂ ਸਕਿੰਟਾਂ ਵਿਚ ਰੋਗ ਦੂਰ ਹੋ ਜਾਂਦੇ ਹਨ।'

ਕਈ ਬਜ਼ੁਰਗਾਂ ਪਾਸੋਂ ਇਸ ਤਰ੍ਹਾਂ ਦਾ ਸੁਣਿਆ ਗਿਆ ਹੈ ਕਿ ਅਨੰਦ ਦੀ ਲਹਿਰ ਵਿਚ ਆਏ ਹੋਏ ਇਕ ਯੋਗੀ ਰਾਜ ਮਹਾਤਮਾ ਨੇ ਇਕ ਅਸਾਧ ਰੋਗੀ ਨੂੰ ਵਿਲਕਦਾ ਹੋਇਆ ਵੇਖ ਕੇ ਜਿਸ ਦੇ ਘਰ ਦੇ ਸੰਬੰਧੀ ਆਸ ਉਮੈਦ ਲਾਹ ਬੈਠੇ ਸਨ, ਆਪਣੀ ਹੱਥੀਂ ਆਪਣੇ ਬਿਲ ਵਿਚੋਂ ਇਕ 'ਕਖ' ਭਰ ਦਵਾਈ ਦਿੱਤੀ ਜਿਸ ਨਾਲ ਉਹ ਰੋਗੀ ਇਕ ਫੇਰੇ ਵਿਚ ਹੀ ਬਿਲਕੁਲ ਰਾਜ਼ੀ ਹੋ ਗਿਆ ਅਤੇ ਫਿਰ

ਉਸ ਦਾ ਕਦੀ ਕੰਨ ਤੱਤਾ ਹੋਇਆ ਈ ਨਹੀਂ ਸੁਣਿਆਂ, ਇਹ ਹਨ ਯੋਗ ਬਲ ਦੇ ਚਮਤ ਕਾਰੇ।

ਮਿਸਮਰੇਜ਼ਮ ਦੇ ਕਰਨ ਵਾਲਾ ਬੜੇ ਬੜੇ ਅਚਰਜ ਕੰਮ ਕਰ ਦਿਖਾਉਂਦਾ ਹੈ ਆਪਣੇ ਮਨ ਦੀ ਸ਼ਕਤੀ ਦਾ ਅੱਖਾਂ ਦਵਾਰੇ ਅਸਰ ਪਾਕੇ ਇਕ ਆਦਮੀ ਨੂੰ ਬੇਹੋਸ਼ ਕਰਕੇ ਕਈ ਗੁਪਤ ਗਲਾਂ ਦਾ ਪਤਾ ਲਗਾਉਂਦਾ ਹੈ। ਦੂਰ ਦੂਰ ਦੇਸ਼ਾਂ ਵਿਚ ਹੋ ਰਹੀਆਂ ਚੀਜਾਂ ਦਾ ਪਤਾ ਦਸਦਾ ਹੈ। ਕਈਆਂ ਤੇ ਅਸਰ ਪਾਕੇ ਹਸਾਉਣ ਯਾ ਰੁਵਾਉਣ ਲਗ ਜਾਂਦਾ ਹੈ। ਉਹ ਸਾਰਾ ਸਾਰਾ ਦਿਨ ਹਸਦੇ ਯਾ ਰੋਂਦੇ ਹੀ ਰਹਿੰਦੇ ਹਨ। ਇਹ ਕੀ ਹੈ ? ਇਹ ਸਭ ਕੁਝ ਮਨੋਬਲ ਯਾ ਯੋਗ ਦਾ ਪ੍ਰਤਾਪ ਹੈ। ਇਸੇ ਤਰ੍ਹਾਂ ਹੀ ਔਸ਼ਧੀ ਦੇ ਪ੍ਰਭਾਵ ਉੱਤੇ ਵੀ ਮਨੋ ਬਲ ਦਾ ਅਸਰ ਹੋ ਜਾਂਦਾ ਹੈ ਅਤੇ 'ਯੋਗੀ ਵੈਦ' ਜੋ ਚਾਹੇ ਸੋ ਔਸ਼ਧੀ ਪਾਸੋਂ ਕੰਮ ਲੈ ਸਕਦਾ ਹੈ।

## ਵੈਦ ਦੇ ਲੱਛਣ

ਇਸੇ ਲਈ ਹੀ ਆਯੁਰ ਵੇਦ ਦੇ ਪੁਰਾਣੇ ਕਰਤਿਆਂ ਨੇ ਵੈਦ ਲਈ ਲਿਖਿਆ ਹੈ ਕਿ ਸਭ ਤੋਂ ਪਹਿਲੇ ਵੈਦ ਚੰਗੀ ਕੁਲ ਦਾ ਹੋਣਾ ਚਾਹੀਦਾ ਹੈ। ਦੂਸਰਾ ਅੰਗ ਭੰਗ ਨਾ ਹੋਵੇ। ਅੰਦਰੋਂ ਬਾਹਰੋਂ ਸੁਚ, ਪਵਿਤ੍ਰ ਰਹਿਣ ਵਾਲਾ ਹੋਵੇ। ਨਿਤ ਨੇਮ ਦਾ ਆਦੀ ਹੋਵੇ ਗੁਰੂ ਇਸ਼ਟ ਵਿਚ ਸ਼ਰਧਾ ਰਖਣ ਵਾਲਾ ਹੋਵੇ। ਨਸ਼ਿਆਂ ਤੋਂ ਦੂਰ ਰਹਿਣ ਵਾਲਾ ਤੇ ਵਿਦਿਆ ਦਾ ਭੰਡਾਰ ਹੋਵੇ। ਆਪਣੇ ਭਾਵਾਂ ਨੂੰ ਹਮੇਸ਼ਾਂ ਸੁਧ ਰਖਣ ਵਾਲਾ ਹੋਵੇ। ਖਾਣ, ਪੀਣ, ਸੌਣ, ਜਾਗਣ, ਚਲਨ, ਫਿਰਨ

ਆਦਿਕ ਸਭ ਮਰਯਾਦਾ ਵਿਚ ਕਰਨ ਵਾਲਾ ਹੋਵੇ ਭਾਵ ਮਨ ਦੀਆਂ ਬ੍ਰਿਤੀਆਂ ਨੂੰ ਕੰਟਰੋਲ ਵਿਚ ਰਖਣ ਵਾਲਾ ਹੋਵੇ। ਦੁਸ਼ਮਣ, ਸਜਣ ਨੂੰ ਇਕ ਨਜਰ ਦੇਖੇ ਭਾਵ ਸਭ ਨਾਲ ਸਜਣਤਾਈ ਦਾ ਵਰਤਾਵ ਕਰੇ। ਜਿਥੋਂ ਤਕ ਚਿਕਿਤਸਾ ਦਾ ਸੰਬੰਧ ਹੈ ਦੁਸ਼ਮਣ ਨਾਲ ਵੀ ਬੁਰਾਈ ਨਾ ਕਰੇ। ਸਚ ਬੋਲੇ, ਠੱਗੀ ਕਿਸੇ ਨਾਲ ਵੀ ਨਾ ਕਰੇ। ਬਸ, ਇਨ੍ਹਾਂ ਗੁਣਾਂ ਨੂੰ ਧਾਰਨ ਵਾਲੇ ਵੈਦ ਦੇ ਅੰਦਰ ਮਨੋ ਸ਼ਕਤੀ ਪੈਦਾ ਹੋ ਕੇ ਔਸ਼ਧੀ ਦੇ ਪ੍ਰਭਾਵ ਨੂੰ ਵਧਾਉਂਦੀ ਹੋਈ ਰੋਗਾਂ ਨੂੰ ਨਾਸ ਕਰੇਗੀ। ਸਾਰੀ ਚੀਜ ਦੇ ਕਹਿਣ ਦਾ ਭਾਵ ਇਹ ਹੈ ਕਿ ਵੈਦ ਨੂੰ ਹਮੇਸ਼ਾਂ ਨਿਯਮ ਵਿਚ ਰਹਿਣਾ ਚਾਹੀਦਾ ਹੈ। ਤਾਂ ਹੀ ਉਸ ਦੇ ਹਥੋਂ ਇਕ ਸਾਧਾਰਣ ਜੇਹੀ ਔਸ਼ਧੀ ਵੀ ਅੰਮ੍ਰਿਤ ਰੂਪ ਹੋ ਕੇ ਮੌਤ ਨੂੰ ਮਾਰਦੀ ਹੈ। ਇਕ ਯੋਗੀ ਰਾਜ ਵੈਦਿਕ ਵਿਦਿਆ ਵਿਚ ਬੜੇ ਕਾਮਲ ਸਨ, ਉਨ੍ਹਾਂ ਦੀ ਤਪਸਿਆ ਦੇ ਪ੍ਰਭਾਵ ਕਰਕੇ ਇਕੋ ਔਸ਼ਧੀ ਹੀ ਕਈਆਂ ਰੋਗਾਂ ਨੂੰ ਦੂਰ ਕਰ ਦਿੰਦੀ ਸੀ। ਇਸ ਗਲ ਵਿਚ ਉਨ੍ਹਾਂ ਦੀ ਬੜੀ ਪ੍ਰਚਲਤ ਸੀ ਕਿ ਉਨ੍ਹਾਂ ਦੀ ਇਕੋ ਔਸ਼ਧੀ ਹੀ ਹਰ ਇਕ ਮਰਜ ਨੂੰ ਨਾਸ ਕਰ ਦਿੰਦੀ ਹੈ।

ਇਕ ਆਦਮੀ ਘਰ ਤੋਂ ਉਦਾਸ ਹੋ ਕੇ ਉਸ ਯੋਗੀ ਰਾਜ ਪਾਸ ਕਾਫੀ ਦੇਰ ਤੋਂ ਰਹਿੰਦਾ ਸੀ। ਇਕ ਦਿਨ ਉਸ ਦੇ ਮਨ ਵਿਚ ਵਿਚਾਰ ਆਈ ਕਿ ਜੇ ਯੋਗੀ ਰਾਜ ਜੀ ਇਹ ਦਵਾਈ ਬਣਾਉਣੀ ਦਸ ਦੇਣ ਤਾਂ ਮੈਂ ਘਰ ਜਾ ਕੇ ਅਨੰਦ ਲਵਾਂ। ਇਹ ਸੋਚ ਕੇ ਉਸ ਨੇ ਯੋਗੀ ਰਾਜ ਅਗੇ ਅਰਜ ਕੀਤੀ ਕਿ ਇਹ ਔਸ਼ਧੀ ਬਣਾਉਣੀ ਮੈਨੂੰ ਦਸ ਦਿਉ। ਪਹਿਲੇ

ਤਾਂ ਯੋਗੀ ਰਾਜ ਜੀ ਨੇ ਸਮਝਾਇਆ ਕਿ ਤੂੰ ਪੁਛ ਕੇ ਕੀ ਕਰਨਾ ਹੈ। ਪਰ ਉਸ ਨੇ ਯੋਗੀ ਰਾਜ ਨੂੰ ਸਾਰਾ ਵਿਚਾਰ ਕਹਿ ਸੁਣਾਇਆ ਕਿਉਂਕਿ ਯੋਗੀ ਰਾਜ ਜੀ ਉਸ ਦੀ ਸੇਵਾ ਤੇ ਬੜੇ ਪ੍ਰਸੰਨ ਸਨ, ਉਨ੍ਹਾਂ ਨੇ ਔਸ਼ਧੀ ਬਣਾਉਣ ਦੀ ਮੁਕੰਮਲ ਤਰਕੀਬ ਦਸ ਦਿਸੀ।

ਉਸ ਆਦਮੀ ਨੇ ਘਰ ਆਣਕੇ ਵੈਦਿਕ ਦਾ ਕੰਮ ਆਰੰਭ ਦਿਤਾ ਅਤੇ ਸਭ ਨੂੰ ਇਕੋ ਔਸ਼ਧੀ ਦੇਈ ਜਾਵੇ। ਜਿਸ ਨੂੰ ਦਵਾਈ ਦੇਵੇ ਉਹ ਰਾਜੀ ਹੁੰਦਾ ਚਲਾ ਜਾਵੇ, ਇਸ ਤਰਾਂ ਉਸਦੀਆਂ ਕਾਫੀ ਧੁੰਮਾਂ ਪਈਆਂ।

ਥੋੜੇ ਹੀ ਦਿਨਾਂ ਵਿਚ ਉਸ ਦੇ ਵਿਚਾਰ ਕੁਝ ਗੰਦੇ ਹੋ ਗਏ, ਬਸ ਫੇਰ ਕੀ ਸੀ ਉਸ ਔਸ਼ਧੀ ਦਾ ਉਹ ਅਸਰ ਨਾ ਰਿਹਾ। ਕਿਸੇ ਨੂੰ ਵੀ ਦਿਤਿਆਂ ਕੋਈ ਅਸਰ ਨਾ ਹੋਵੇ। ਮਰੀਜ ਸਾਰੇ ਹਟ ਗਏ। ਇਸ ਤੇ ਉਹ ਦੁਖੀ ਹੋ ਕੇ ਫਿਰ ਯੋਗੀ ਰਾਜ ਜੀ ਪਾਸ ਗਿਆ ਤੇ ਕਹਿਣ ਲਗਾ ਕਿ ਤੁਸਾਂ ਮੇਰੇ ਨਾਲ ਧੋਖਾ ਕੀਤਾ ਹੈ ਅਸਲੀ ਦਵਾਈ ਨਹੀਂ ਦਸੀ। ਯੋਗੀ ਰਾਜ ਨੇ ਕਿਹਾ ਨਹੀਂ, ਇਹ ਗਲਤ ਹੈ। ਮੈਂ ਤਾਂ ਬਿਲਕੁਲ ਠੀਕ ਦਸੀ ਹੈ। ਔਤਕੀ ਯੋਗੀ ਰਾਜ ਜੀ ਨੇ ਆਪਣੀ ਬਣੀ ਹੋਈ ਦਵਾਈ ਵਿਚੋਂ ਕੁਝ ਦਿਤੀ ਪਰ ਉਹ ਵੀ ਜਦੋਂ ਉਸ ਨੇ ਆਣ ਕੇ ਵਰਤੀ ਤਾਂ ਉਸ ਨੇ ਕੋਈ ਫਲ ਨਾ ਦਿਤਾ। ਫਿਰ ਉਹ ਯੋਗੀ ਰਾਜ ਪਾਸ ਗਿਆ ਤੇ ਉਲਾਂਭਾ ਦਿਤਾ। ਯੋਗੀ ਰਾਜ ਨੇ ਕਿਹਾ ਲਿਆ ਜਿਹੜੀ ਮੈਂ ਤੈਨੂੰ ਦਵਾਈ ਦਿਤੀ ਹੈ ਉਸ ਨੂੰ ਵਰਤ ਕੇ ਦੱਸਾਂ, ਯੋਗੀ ਰਾਜ ਜੀ ਨੇ ਉਹ ਦਿਤੀ ਹੋਈ ਦਵਾਈ ਵਾਪਸ ਲੈ ਕੇ ਵਰਤਣੀ ਸ਼ੁਰੂ ਕਰ ਦਿਤੀ, ਜਿਸ ਨੂੰ

ਦੇਣ ਉਸ ਨੂੰ ਹੀ ਆਰਾਮ ਹੁੰਦਾ ਚਲਾ ਜਾਵੇ, ਉਹ ਬੜਾ ਹੈਰਾਨ ਹੋਇਆ ਤੇ ਉਸ ਨੇ ਸਮਝਿਆ ਕਿ ਇਹ ਮਨੋ ਬਲ ਦਾ ਚਮਤਕਾਰ ਹੈ।

## ਰੋਗੀ ਕਰਤਬਜ

ਜਿਥੇ ਵੈਦ ਨੂੰ ਯੋਗੀ ਰਾਜ ਬਣਨ ਲਈ ਕਿਹਾ ਗਿਆ ਹੈ। ਉਥੇ ਰੋਗੀ ਦੇ ਲਈ ਵੀ ਕੁਝ ਕਰਤਬਜ ਹਨ।

ਰੋਗੀ ਨੂੰ ਚਾਹੀਦਾ ਹੈ ਕਿ ਐਸੇ ਵੈਦ ਦੀ ਪੂਜਾ ਕਰੇ ਅਤੇ ਜਿਸ ਤਰਾਂ ਵੀ ਉਸ ਦਾ ਮਨ ਪ੍ਰਸੰਨ ਹੋਵੇ, ਕਰੇ। ਕਿਉਂਕਿ ਉਸ ਦੇ ਮਨ ਪ੍ਰਸੰਨ ਹੋਇਆਂ ਈ ਮਨੋ ਸ਼ਕਤੀ ਆਪਣਾ ਅਸਰ ਦਵਾਈ ਤੇ ਕਰੇਗੀ ਜਿਸ ਨਾਲ ਦਵਾਈ ਦੀ ਸ਼ਕਤੀ ਵਧੇਰੇ ਹੋਕੇ ਰੋਗ ਨੂੰ ਛੇਤੀ ਹਟਾਏਗੀ। ਚਰਕ ਭਗਵਾਨ ਵੀ ਰੋਗੀ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਹੇ ਰੋਗੀ ! ਜੇਕਰ ਤੂੰ ਆਪਣੇ ਰੋਗੀ ਸ਼ਰੀਰ ਦਾ ਇਲਾਜ ਯੋਗੀ ਵੈਦ ਪਾਸੋਂ ਕਰਾ ਕੇ ਉਸ ਦੇ ਬਦਲੇ ਵਿਚ ਯਥਾ ਸ਼ਕਤੀ ਉਸ ਦੀ ਪੂਜਾ ਨਾ ਕਰੇਂਗਾ ਤਾਂ ਉਹ ਆਪਣੇ ਮਨੋ ਬਲ ਦਵਾਰਾ ਤੇਰੇ ਕੀਤੇ ਹੋਏ ਸਾਰੇ ਸ਼ੁਭ ਕਰਮਾਂ ਦਾ ਫਲ ਲੈ ਜਾਵੇਗਾ, ਇਸਤਰਾਂ ਇਹ ਸੋਦਾ ਤੈਨੂੰ ਬਹੁਤ ਮਹਿੰਗਾ ਪਵੇਗਾ। ਇਸ ਲਈ ਤਨ, ਮਨ ਤੇ ਧਨ ਯੋਗੀ ਵੈਦ ਨੂੰ ਅਰਪਣ ਕਰ ਦੇਹ।

## ਔਸ਼ਧੀ ਸੰਬੰਧੀ ਜਰੂਰੀ ਨਿਯਮ

ਔਸ਼ਧੀ ਬਣਾਉਣ ਵਿਚ ਵੈਦ ਹਕੀਮ ਨੂੰ ਹਰ ਤਰ੍ਹਾਂ ਦਾ ਧਿਆਨ ਰਖਣਾ ਚਾਹੀਦਾ ਹੈ ਕਿਉਂਕਿ ਔਸ਼ਧੀ ਜਿਤਨੀ

ਸੁਥਰੀ ਬਣਾਈ ਜਾਵੇਗੀ ਉਤਨਾ ਹੀ ਉਹ ਜ਼ਿਆਦਾ ਫਾਇਦਾ ਕਰੇਗੀ।

੧. ਸਭ ਤੋਂ ਪਹਿਲੀ ਇਹ ਚੀਜ਼ ਯਾਦ ਰਖਣ ਵਾਲੀ ਹੈ ਕਿ ਜਦ ਵੀ ਕੋਈ ਬੂਟੀ ਲੈਣੀ ਹੋਵੇ ਇਨ੍ਹਾਂ ਥਾਵਾਂ ਦੀ ਹਰਗਿਜ ਨਾ ਲਵੇ। ਮਸਾਣ, ਕਬਰਸਤਾਨ, ਵਰਮੀ, ਰਸਤੇ, ਕਲਰ, ਛਪੜੀ ਅਤੇ ਜਿਥੇ ਹਮੇਸ਼ਾਂ ਚਿਕੜ ਰਹੇ।

ਜਿਸ ਨੂੰ ਕੀੜੇ ਆਦਿਕ ਚਿਮੜੇ ਹੋਇ ਹੋਵਣ ਯਾ ਅੱਗ ਨਾਲ ਝੁਲਸੀ ਹੋਈ ਹੋਵੇ, ਉਸ ਬੂਟੀ ਨੂੰ ਵੀ ਹੱਥ ਨਹੀਂ ਲਾਉਣਾ ਚਾਹੀਦਾ, ਇਸ ਤਰਾਂ ਦੀਆਂ ਬੂਟੀਆਂ ਬੇਅਸਰ ਹੋ ਚੁਕੀਆਂ ਹੁੰਦੀਆਂ ਹਨ।

੨. ਹਮੇਸ਼ਾਂ ਦਵਾਈ ਨਵੀਂ ਤੇ ਸੁਥਰੀ ਲਵੋ। ਉਸ ਦੇ ਮਿਟੀ ਘਟੇ ਨੂੰ ਸਾਫ ਕਰ ਲਵੇ, ਜੋ ਵੀ ਉਸ ਵਿਚ ਓਪਰੀ ਚੀਜ਼ ਦੇਖੋ, ਉਸ ਨੂੰ ਚੁਣ ਕਢੋ। ਕਈ ਨੁਸਖਿਆਂ ਵਿਚ ਦਵਾਈਆਂ ਦਾ ਤੋਲ ਨਹੀਂ ਲਿਖਿਆ ਹੁੰਦਾ ਅਤੇ ਕਈਆਂ ਵਿਚ ਥੋੜੀਆਂ ਜਿਹੀਆਂ ਦਾ ਲਿਖਿਆ ਹੁੰਦਾ ਹੈ। ਪਹਿਲੀ ਹਾਲਤ ਵਿਚ ਤਾਂ ਸਭ ਸਮਾਨ ਭਾਗ ਪਾਵੇ ਅਤੇ ਦੂਸਰੀ ਵਿਚ ਉਸ ਦੀ ਨਾਲ ਦੀ ਔਸ਼ਧੀ ਦਾ ਜੋ ਤੋਲ ਹੋਵੇ ਉਸ ਦੇ ਬਰਾਬਰ ਪਾਵੇ।

੩. ਦਵਾਈ ਦੇ ਪਕਾਉਣ ਲਈ ਭਾਂਡੇ ਦਾ ਵੇਰਵਾ ਨਾ ਕੀਤਾ ਹੋਵੇ ਤਾਂ ਮਿਟੀ ਦਾ ਭਾਂਡਾ ਵਰਤੇ।

੪. ਖਾਸ ਕਰਕੇ ਕਾੜ੍ਹੇ ਨੂੰ ਤਾਂ ਮਿਟੀ ਦੇ ਭਾਂਡੇ ਵਿਚ ਹੀ ਬਣਾਓ।

੫. ਗੋਲੀ ਆਦਿਕ ਬਨਾਉਣ ਲਈ ਕੋਈ ਪਤਲੀ

ਚੀਜ਼ ਨਾ ਲਿਖੀ ਗਈ ਹੋਵੇ ਤਾਂ ਪਾਨੀ ਨਾਲ ਹੀ ਕੰਮ ਸਾਰ ਲਵੋ।

੬. ਜਿਥੇ ਔਸ਼ਧੀ ਦੇ ਪੱਤੇ, ਫੁਲ ਯਾ ਜੜ੍ਹ ਬਾਬਤ ਕੋਈ ਵੇਰਵਾ ਨਾ ਹੋਵੇ ਉਥੇ ਜੜ੍ਹ ਹੀ ਪਾਉਣੀ। ਪਰ ਜੇ ਜੜ ਮੋਟੀ ਹੋਵੇ ਤਾਂ ਉਸ ਜੜ ਦੀ ਛਿਲ ਪਾ ਦਿਓ।

੭. ਬਜੌਰਾ ਆਦਿਕ ਰਸ ਵਾਲੀਆਂ ਚੀਜ਼ਾਂ ਲਿਖੀਆਂ ਹੋਈਆਂ ਹੋਵਨ ਤਾਂ ਉਨ੍ਹਾਂ ਦਾ ਰਸ ਹੀ ਪਾਉਣਾ।

੮. ਸਭ ਨਵੀਆਂ ਔਸ਼ਧੀਆਂ ਲਵੋ ਪਰ ਵਾਵੜਿੰਗ, ਮਘਾਂ, ਗੁੜ, ਚੌਲ, ਘਿਉ, ਸ਼ਹਿਦ, ਧਨੀਆਂ ਅਤੇ ਹਿੰਗ ਹਮੇਸ਼ਾਂ ਪੁਰਾਣੇ ਲਵੋ। ਇਹ ਸਾਰੇ ਹੀ ਇਕ ਸਾਲ ਬਾਦ ਪੁਰਾਣੇ ਸਮਝੇ ਜਾਂਦੇ ਹਨ।

ਅਗਰ ਪੁਰਾਣਾ ਗੁੜ ਨਾ ਮਿਲੇ ਤਾਂ ਨਵੇਂ ਗੁੜ ਨੂੰ ੧੨ ਘੰਟੇ ਧੁਪੇ ਰਖ ਕੇ ਫਿਰ ਵਰਤੋ।

੯. ਗਲੋ, ਕੁੜਾ ਸਕ, ਬਾਂਸਾ, ਪੇਠਾ, ਸਤਾਵਰ, ਅਸਗੰਧ, ਪੀਲਾ ਬਾਂਸਾ, ਸੌਂਫ ਅਤੇ ਪਰਸਾਰਣੀ ਇਹ ਹਮੇਸ਼ਾਂ ਗਿੱਲੀਆਂ ਹੀ ਲੈਣੀਆਂ ਚਾਹੀਦੀਆਂ ਹਨ। ਇਨ੍ਹਾਂ ਨੂੰ ਤੋਲ ਅਨੁਸਾਰ ਹੀ ਲੈਣਾ ਚਾਹੀਦਾ ਹੈ ਤੇ ਗਿੱਲੀਆਂ ਸਮਝ ਕੇ ਦੂਣੀਆਂ ਨਾ ਲੈਣੀਆਂ।

੧੦. ਅਗਰ ਕੋਈ ਦਵਾਈ ਨਾ ਮਿਲੇ ਤਾਂ ਉਸ ਦੀ ਥਾਵੇਂ ਉਸ ਵਰਗੇ ਰਸ, ਗੁਣ, ਬੀਰਜ ਆਦਿਕ ਰੱਖਣ ਵਾਲੀ ਪਾ ਦਿਓ।

੧੧. ਉੱਤੇ ਜਿਹੜੀਆਂ ਗਿੱਲੀਆਂ ਦਵਾਈਆਂ ਲੈਣੀਆਂ ਦੱਸੀਆਂ ਹਨ ਇਨ੍ਹਾਂ ਤੋਂ ਛੁਟ ਬਾਕੀ ਸਭ ਸੁਕੀਆਂ

ਲੈਣੀਆਂ। ਜੇ ਕੋਈ ਸੁੱਕੀ ਨਾ ਮਿਲ ਸੱਕੇ ਤਾਂ ਗਿੱਲੀ ਲੈਣੀ ਪਰ ਸੁੱਕੇ ਤੋਲ ਨਾਲੋਂ ਦੂਣੀ ਲੈਣੀ।

## ਕਾੜ੍ਹੇ ਦਾ ਵਜਨ

ਕਾੜ੍ਹੇ ਵਿਚ ਜਿਤਨੀਆਂ ਦਵਾਈਆਂ ਲਿਖੀਆਂ ਹੋਈਆਂ ਹੋਵਨ ਉਹ ਸਭ ਬਰਾਬਰ ਮਿਲ ਕੇ ਕੁਲ ਤੋਲ ਦੋ ਤੋਲੇ ਲੈਣਾ ਚਾਹੀਦਾ ਹੈ। ਜਿਸ ਤਰਾਂ ਕਿਸੇ ਨੁਸਖੇ ਵਿਚ ੮ ਚੀਜ਼ਾਂ ਹਨ, ਉਨ੍ਹਾਂ ਨੂੰ ਤਿੰਨ ਤਿੰਨ ਮਾਸੇ ਲੈ ਕੇ ਦੋ ਤੋਲੇ ਵਜਨ ਪੂਰਾ ਕਰ ਲਵੇ। ਫਿਰ ਉਸ ਵਿਚ ਸੋਲਾਂ ਗੁਣਾਂ ਯਾਨੀ ੩੨ ਤੋਲੇ ਪਾਣੀ ਪਾ ਕੇ ਕਾੜ੍ਹੇ ਜਦ ਚੋਥਾ ਹਿੱਸਾ ਰਹਿ ਜਾਵੇ ਤਾਂ ਉਤਾਰ ਕੇ ਛਾਣ ਲਵੇ।

ਕਾੜ੍ਹੇ ਵਿਚ ਹੋਰ ਕੋਈ ਚੀਜ਼ ਰਲਾਉਣੀ ਹੋਵੇ ਤਾਂ ਕਾੜ੍ਹਾ ਪੀਣ ਲਗਿਆਂ ਰਲਾਵੇ। ਉੱਤੋਂ ਮਿਲਾਉਣ ਵਾਲੀ ਚੀਜ਼ ਲਗ ਪਗ ੬ ਮਾਸੇ ਮਿਲਾਉਣੀ ਚਾਹੀਦੀ ਹੈ। ਜੇ ਇਕ ਤੋਂ ਜ਼ਿਆਦਾ ਚੀਜ਼ਾਂ ਉੱਤੋਂ ਮਿਲਾਉਣੀਆਂ ਲਿਖੀਆਂ ਹੋਈਆਂ ਹੋਵਨ ਤਾਂ ਵੀ ਸਾਰੀਆਂ ਦਾ ਵਜਨ ੬ ਮਾਸੇ ਹੀ ਹੋਵੇ।

ਕਾੜ੍ਹਾ ਰੋਜ ਤਾਜ਼ਾ ਬਨਾਉਣਾ ਚਾਹੀਦਾ ਹੈ। ਕਾੜ੍ਹੇ ਨੂੰ ਮਿੱਟੀ ਦੇ ਭਾਂਡੇ ਵਿਚ ਯਾ ਕਲਈ ਕੀਤੇ ਭਾਂਡੇ ਵਿਚ ਬਣਾਓ ਪਰ ਮੂੰਹ ਨੰਗਾ ਰਖੋ। ਕਾੜ੍ਹੇ ਨੂੰ ਫਿਰ ਦੁਬਾਰਾ ਗਰਮ ਨਾ ਕਰੋ।

—o—

## ਚਾਰ ਰਸਾਇਣੀਆਂ

## ਦੀ

# ਸਤਵੀਂ ਚੌਕੜੀ

## ਜੁਰ ਚਿਕਿਤਸਾ

ਕਵੀਰਾਜ:-ਇਥੇ ਹੁਣ ਕੁਝ ਰੋਗਾਂ ਦੀ ਚਿਕਿਤਸਾ ਬਾਰੇ ਦਸਦਾ ਹਾਂ। ਜੁਰ ਜਿਸ ਨੂੰ ਤਾਪ ਵੀ ਕਿਹਾ ਜਾਂਦਾ ਹੈ, ਇਹ ਇਕ ਮਸ਼ਹੂਰ ਬੀਮਾਰੀ ਹੈ, ਜਿਹੜੀ ਕਿ ਲੋਕਾਂ ਦੇ ਅਪੱਥ ਸੇਵਨ-ਬਦ-ਪ੍ਰਹੇਜ਼ੀ ਕਰਨ ਤੋਂ ਹੁੰਦੀ ਹੈ। ਪੁਰਾਣੇ ਵੈਦਾਂ ਨੇ ਦਸਿਆ ਹੈ ਕਿ ਜਿਹੜਾ ਪੁਰਸ਼ ਅਹਾਰ-ਖਾਣਾ, ਪੀਣਾ, ਅਰ ਵਿਹਾਰ ਕੰਮ-ਕਾਰ ਅਪਣੇ ਸੁਭਾ ਯਾ ਸ਼ਕਤੀ ਅਨੁਸਾਰ ਨਹੀਂ ਕਰਦਾ ਉਸਦੇ ਵਾਤ, ਪਿੱਤ, ਅਤੇ ਕਫ ਦੋਸ਼ ਵਿਗੜ ਕੇ ਆਮਾਸ਼ਯ ਵਿਚ ਚਲੇ ਜਾਂਦੇ ਹਨ ਅਰ ਉਥੋਂ ਦੀ ਅਗਨੀ ਨੂੰ ਵਧਾ ਕੇ ਰਸਵਗਾਊ ਨਾੜੀਆਂ ਦੇ ਜਰੀਏ ਸਾਰੇ ਸ਼ਰੀਰ ਵਿਚ ਫੈਲਾ ਦਿੰਦੇ ਹਨ ਜਿਹੜੀ ਕਿ ਮਿਕਦਾਰ ਤੋਂ ਵਧੀ ਹੋਈ ਅਗਨੀ ਸਾਰੇ ਸ਼ਰੀਰ ਨੂੰ ਤਪਾ ਦੇਂਦੀ ਹੈ।

ਸਰੀਰ ਨੂੰ ਸਾਧਾਰਨ ਗਰਮੀ ਲਗਣ ਨਾਲ ਪਸੀਨਾ ਆ ਜਾਂਦਾ ਹੈ ਅਤੇ ਵਾਯੂ ਦੀਆਂ ਪੀੜਾਂ ਉਸ ਪਸੀਨੇ ਆਉਣ ਨਾਲ ਹਟ ਜਾਂਦੀਆਂ ਹਨ। ਪਰ ਇਸ ਗਰਮੀ ਨਾਲ ਪਸੀਨਾ

ਬਿਲਕੁਲ ਨਹੀਂ ਆਉਂਦਾ ਅਤੇ ਸਰੀਰ ਵਿਚ ਸਗੋਂ ਦਰਦਾਂ ਹੋਣ ਲਗ ਜਾਂਦੀਆਂ ਹਨ—ਭਾਵ ਜਿਸ ਗਰਮੀ ਨਾਲ ਸਰੀਰ ਬਹੁਤ ਤਪੇ, ਪਸੀਨਾ ਸਗੋਂ ਰੁਕ ਜਾਵੇ ਅਰ ਸ਼ਰੀਰ ਵਿਚ ਕੁਝ ਜਕੜਨ ਜੇਹੀ ਹੋਵੇ ਉਸਨੂੰ ਜ੍ਵਰ ਯਾ ਤਾਪ ਕਹਿਆ ਜਾਂਦਾ ਹੈ ।

ਚਿਕਿਤਸਾ ਦੀ ਸਹੂਲਤ ਲਈ ਇਸ ਬੀਮਾਰੀ ਦੀਆਂ ਅਨੇਕ ਕਿਸਮਾਂ ਕੀਤੀਆਂ ਗਈਆਂ ਹਨ । ਪਰ ਖਿਆਲ ਰਖਣ ਵਾਲੀ ਗਲ ਇਹ ਹੈ ਕਿ ਗਰਮੀ ਹਮੇਸ਼ਾ ਅਗਨੀ ਤੋਂ ਹੀ ਪੈਦਾ ਹੁੰਦੀ ਹੈ ਅਰ ਅਗਨੀ ਰੂਪ ਪਿੱਤ ਦੋਸ਼ ਹੈ, ਭਾਵ—ਸ਼ਰੀਰ ਦੀ ਗਰਮਾਈ ਪਿੱਤ ਦੋਸ਼ ਤੋਂ ਹੀ ਪੈਦਾ ਹੁੰਦੀ ਹੈ, ਭਾਵ—ਤਾਪ ਕਿਸੇ ਕਿਸਮ ਦਾ ਵੀ ਕਿਉਂ ਨਾ ਹੋਵੇ । ਇਸ ਲਈ ਤਾਪ ਦਾ ਇਲਾਜ ਕਰਨ ਲਗਿਆਂ ਪਿੱਤਾਂ ਦਾ ਖਿਆਲ ਜ਼ਰੂਰ ਰਖ ਲੈਣਾ ਚਾਹੀਦਾ ਹੈ ।

## ਤਾਪ ਦੇ ਭੇਦ

ਜ੍ਵਰ ਦੇ ਆਮ ਤੌਰ ਤੇ ਅਠ ਭੇਦ ਕੀਤੇ ਗਏ ਹਨ:—

੧. ਵਾਤ ਦਾ ਤਾਪ । ੨. ਪਿੱਤਾਂ ਦਾ ਤਾਪ । ੩. ਕਫ ਦਾ ਤਾਪ । ੪. ਵਾਤ ਪਿੱਤ ਦਾ ਤਾਪ । ੫. ਪਿੱਤ, ਕਫ ਦਾ ਤਾਪ । ੬. ਕਫ ਵਾਤ ਦਾ ਤਾਪ । ੭. ਸੰਨਿਪਾਤ ਦਾ ਤਾਪ । ੮. ਅਗੰਤੁਕ ਤਾਪ ਯਾਨੀ ਚੋਟ ਆਦਿਕ ਲੱਗਣ ਤੋਂ ਯਾਂ ਮਨ ਦੇ ਬੇਗਾਂ ਤੋਂ ਇਨ੍ਹਾਂ ਸਾਰਿਆਂ ਦੀ ਚਿਕਿਤਸਾ ਇਨ੍ਹਾਂ ਦੇ ਲੱਛਣਾ ਅਨੁਸਾਰ ਕਰ ਲਵੇ । ਵਾਤ ਪਿੱਤ ਤੇ ਕਫ ਦੇ ਲੱਛਣ ਪਿਛੇ ਸਮਝਾਏ ਗਏ ਹਨ । ਇਸ ਲਈ ਇਥੇ ਵਖੋ

ਗਰਮ ਪਾਣੀ ਨਾਲ ਸੇਵਨ ਕਰੇ ਤਾਂ ਵਾਯੂ ਦਾ ਤਾਪ ਨਾਸ ਹੋਵੇ ।

## ਕਵੀ ਰਾਜ ਪਿੱਤ ਤਾਪ ਚਿਕਿਤਸਾ

੭. ਕੋੜ, ਨਾਗਰ ਮੋਥਾ, ਇੰਦਰ ਜੌਂ, ਪਾਵਲ ਅਤੇ ਕਾਇਫਲ ਬਰਾਬਰ ਬਰਾਬਰ ਲੈ ਕੇ ਕਾੜ੍ਹਾ ਬਣਾ ਕੇ ਠੰਢਾ ਕਰਕੇ ਅਰ ਮਿਸ਼ਰੀ ਪਾ ਕੇ ਪੀਤਾ ਜਾਵੇ ਤਾਂ ਪਿੱਤਾਂ ਦਾ ਤਾਪ ਨਾਸ਼ ਹੋਵੇ ।

੮. ਹਲਦੀ, ਨਿੰਮ ਦੀ ਛਿੱਲ, ਗਲੋਯ, ਧਨੀਆਂ ਅਤੇ ਸੁੰਢ ਸਭ ਸਮਾਨ ਭਾਗ ਲੈ ਕੇ ਕਾੜ੍ਹਾ ਬਣਾ ਲਵੋ ਅਤੇ ਗੁੜ ਪਾ ਕੇ ਰੋਗੀ ਨੂੰ ਪਿਲਾਵੋ ਤਾਂ ਪਿੱਤਾਂ ਦਾ ਤਾਪ ਜਾਵੇ ।

੯. ਗਲੋਯ, ਆਉਲੇ ਅਤੇ ਪਿਤ ਪਾਪੜਾ ਇਨ੍ਹਾਂ ਤਿੰਨਾਂ ਨੂੰ ਸਮਾਨ ਭਾਗ ਲੈ ਕੇ ਕਾੜ੍ਹਾ ਬਣਾ ਕੇ ਪੀਣ ਨਾਲ ਗਰਮੀ ਦਾ ਤਾਪ, ਮੂੰਹ ਦਾ ਸੁਕਣਾ ਤੇ ਜਲਨ ਹੋਣੀ ਆਦਿਕ ਸਭ ਠੀਕ ਹੋਵਨ ।

੧੦. ਨੇਤਰ ਬਾਲਾ, ਲਾਲ ਚੰਦਨ, ਖਸ, ਨਾਗਰ ਮੋਥਾ, ਅਤੇ ਪਿੱਤ ਪਾਪੜਾ ਸਮਾਨ ਭਾਗ ਲੈ ਕੇ ਚੂਰਨ ਬਣਾਓ ਅਰ ਠੰਢੇ ਜਲ ਨਾਲ ਰੋਗੀ ਨੂੰ ਖਿਲਾਓ ਤਾਂ ਪਿਆਸ, ਜਲਨ, ਉਲਟੀ ਅਤੇ ਤਾਪ ਛੇਤੀ ਹੀ ਨਾਸ ਹੋਵਨ ।

੧੧. ਧਨੀਆਂ, ਗਲੋਯ, ਚਿੱਟਾ ਜੀਰਾ, ਚਿੱਟਾ ਚੰਦਨ ਸਭ ਸਮਾਨ ਭਾਗ ਲੈ ਕੇ ਚੂਰਣ ਬਣਾਓ ਅਤੇ ਅੱਧੀ ਮਿਸਰੀ ਪਾ ਕੇ ਅਰ ਸ਼ਰਬਤ ਨੀਲੋਫਰ ਨਾਲ ਖਾਣ ਨੂੰ ਦਿਓ ਤਾਂ ਪਿੱਤਾਂ ਦਾ ਤਾਪ ਜਾਵੇ ।

## ਕਵਿਰਾਜ-ਕਫ ਤਾਪ ਚਿਕਿਤਸਾ

੧੨. ਨਿੰਮ ਦੀ ਛਿੱਲ, ਸੁੰਢ, ਗਿਲੋਯ, ਕੰਡਿਆਰੀ, ਪੋਹਕਰ ਮੂਲ, ਕੌੜ, ਕਚੂਰ, ਬਾਂਸਾ, ਕਾਇਫਲ, ਮਘਾਂ ਅਤੇ ਸਤਾਵਰ ਸਭ ਸਮਾਨ ਭਾਗ ਲੈਕੇ ਕਾੜ੍ਹਾ ਬਣਾ ਕੇ ਸੇਵਨ ਕਰਨ ਨਾਲ ਕਫ ਤਾਪ ਜਾਵੇ।

੧੩. ਬਾਂਸਾ, ਕੰਡਿਆਰੀ ਅਤੇ ਗਲੋ ਇਹਨਾਂ ਤਿੰਨਾਂ ਨੂੰ ਸਮਾਨ ਭਾਗ ਲੈਕੇ ਕਾੜ੍ਹਾ ਬਣਾਓ ਅਰ ਸ਼ਹਤ ਪਾਕੇ ਪਿਲਾਓ ਤਾਂ ਕਫ ਦਾ ਤਾਪ ਅਰ ਖਾਂਸੀ ਦਾ ਨਾਸ ਹੋਵੇ।

੧੪. ਤ੍ਰਿਫਲਾ, ਪਟੋਲ ਪਤਰ, ਬਾਂਸਾ, ਗਲੋ, ਕੌੜਾਂ ਅਤੇ ਬਚ ਸਭ ਨੂੰ ਬਰਾਬਰ ਬਰਾਬਰ ਲੈਕੇ ਕਾੜ੍ਹਾ ਬਣਾਓ, ਠੰਡਾ ਹੋਣ ਤੇ ਸ਼ਹਿਤ ਪਾਕੇ ਦੇਣ ਨਾਲ ਕਫ ਦਾ ਤਾਪ ਨਾਸ ਹੋਵੇ।

੧੫. ਮਘਾ, ਕਾਇਫਲ, ਪੋਹਕਰ ਮੂਲ, ਕੱਕੜ ਸਿੰਗੀ ਜਵੈਣ, ਕਲੌਂਜੀ, ਸੁੰਢ ਅਤੇ ਮਿਰਚਾਂ ਸਭ ਸਮਾਨ ਭਾਗ ਲੈ ਕੇ ਕੁਟ ਛਾਣ ਲਵੋ, ਮਾੜ੍ਹਾ ੨ ਮਾਸੇ ਤਕ ਸ਼ਹਿਤ ਵਿਚ ਮਿਲਾ ਕੇ ਚੱਟਣ ਨਾਲ ਕਫ ਦਾ ਤਾਪ ਅਤੇ ਕਫ ਦੀ ਖਾਂਸੀ ਚਲੀ ਜਾਂਦੀ ਹੈ।

੧੬. ਮਘਾਂ, ਹਰੜ, ਬਹੇੜੇ, ਆਉਲੇ ਸਮਾਨ ਭਾਗ ਲੈਕੇ ਚੂਰਣ ਬਣਾ ਲਵੋ ਅਤੇ ਸ਼ਹਿਤ ਨਾਲ ਚਟਾਓ ਤਾਂ ਕਫ ਤਾਪ ਜਾਵੇ।

ਨੋਟ—ਦੁੰਦਜ ਯਾਨੀ ਦੋ ਦੋਸ਼ ਮਿਲੇ ਹੋਇ ਤਾਪਾਂ ਦੀ

ਚਿਕਿਤਸਾ ਮਿਲਵੀਂ ਕਰੋ ।

ਕਵੀਰਾਜ ਤਾਪਾਂ ਦੀ ਸਮਾਨ ਚਿਕਿਤਸਾ ।

੧੭. ਆਉਲੇ, ਹਰੜਾਂ, ਚਿਤਰੇ ਦੀ ਛਿਲ, ਮਘਾ ਅਤੇ ਸੇਂਧਾਂ ਲੂਣ ਸਭ ਸਮਾਨ ਭਾਗ ਲੈਕੇ ਚੂਰਣ ਬਣਾਕੇ ਯੋਗ ਅਨੁਪਾਨ ਨਾਲ ਦਿਓ ਤਾਂ ਸਭ ਕਿਸਮ ਦੇ ਤਾਪ ਨਾਸ ਹੋਵਣ ।

## (੧੮) ਸੁਦਰਸ਼ਨ ਚੂਰਣ

ਤ੍ਰਿਫਲਾ, ਹਲਦੀ, ਦਾਰੂ ਹਲਦੀ, ਵੱਡੀ ਛੋਟੀ ਕੰਡਿਆਰੀ, ਕਚੂਰ, ਤ੍ਰਿਕੁਟਾ, ਪਿਪਲਾਮੂਲ, ਮਰੋੜ ਫਲੀ, ਗਲੋਯ, ਧਮਾਸਾ, ਕੋੜ, ਪਿਤ ਪਾਪੜਾ, ਨਾਗਰ ਮੋਥਾ, ਤ੍ਰਾਇ-ਮਾਣ, ਨੇਤਰ ਬਾਲਾ, ਨਿੰਮ ਦੀ ਛਿਲ, ਪੋਹਕਰਮੂਲ, ਮੂਲਠੀ, ਕੁੜਾਸਕ, ਜਵੈਣ, ਇੰਦਰ ਜੌਂ, ਚੰਦਨ, ਅਤੀਸ, ਖਰੈਟੀ ਦੀ ਜੜ ਦੀ ਛਿਲ, ਸ਼ਾਲ ਪ੍ਰਣੀ, ਪ੍ਰਿਸ਼ਟ ਪ੍ਰਣੀ,ਵਾਵੜਿੰਗ ਭੜਿੰਗੀ, ਬੀਜ ਸੁਹਾਂਜਣੇ ਫਟਕੜੀ, ਵਚ, ਦਾਰਚੀਨੀ, ਪਦਮਾਖ, ਖਸ, ਤਗਰ ਚਿਤਰੇ ਦੀ ਛਿਲ, ਦੇਵ ਦਾਰੂ, ਵਚ ਪਟੋਲ ਪੱਤ੍ਰ, ਬਿਦਾਰੀ ਕੰਦ, ਲੌਂਗ, ਤਬਾਸੀਰ, ਨੀਲੋਫਰ, ਅਸਗੰਧ, ਤੇਜ ਪੱਤ੍ਰ, ਜਵਤਰੀ ਅਤੇ ਤਾਲੀਸ ਪਤ੍ਰ ਹਰ ਇਕ ਇਕ ਤੋਲਾ ਅਤੇ ਚਰਾਇਤਾ ਸਾਰੀਆਂ ਚੀਜਾਂ ਤੋਂ ਅੱਧਾ, ਸਭ ਨੂੰ ਕੁਟ ਛਾਣ ਕੇ ਚੂਰਣ ਬਣਾ ਲਵੋ । ਯੋਗ ਅਨੁਪਾਨ ਨਾਲ ਤਾਪੀ ਨੂੰ ਖੁਵਾਵੋ ਤਾਂ ਸਭ ਤਰ੍ਹਾਂ ਦਾ ਤਾਪ ਜਾਵੇ । ਜਿਸ ਤਰ੍ਹਾਂ ਭਗਵਾਨ ਦਾ ਸੁਦਰਸ਼ਨ ਚੱਕ੍ਰ ਦੈਤਾਂ ਨੂੰ ਨਾਸ ਕਰਨ ਵਿਚ ਫੇਰਾ ਨਹੀਂ ਲਾਉਂਦਾ ਇਸੇ ਤਰ੍ਹਾਂ ਇਹ ਚੂਰਣ ਹਰ ਪ੍ਰਕਾਰ ਦੇ ਤਾਪਾਂ ਨੂੰ

ਨਾਸ਼ ਕਰਨ ਵਿਚ ਦੇਰੀ ਨਹੀਂ ਕਰਦਾ। ਇਸ ਦੇ ਕੁਝ ਦਿਨ ਖਾਣ ਨਾਲ ਤਿਰਦੋਸ਼ ਤਾਪ, ਅਗੰਤੁਕ ਤਾਪ, ਵਿਖਮ ਤਾਪ, ਸੰਨੀਪਾਤ, ਕਾਂਬਾ, ਜਲਨ, ਪਿਆਸ ਘੂਕੀ, ਖਾਂਸੀ, ਦਮਾ ਲਕ ਪੀੜ, ਪਸਲੀਆਂ ਦੀ ਪੀੜ ਅਤੇ ਸਾਰੇ ਸਰੀਰ ਦੀ ਪੀੜ ਨਾਸ ਹੋ ਜਾਂਦੀ ਹੈ। ਸ਼ਰੀਰ ਵਿਚ ਪੀਪ ਪੈਣ ਤੇ ਤਾਪ ਹੋਵੇ ਤਾਂ ਇਹ ਚੂਰਨ ਚੰਗਾ ਚਮਤਕਾਰ ਦਿਖਾਉਂਦਾ ਹੈ। ਮਲੇਰੀਆ ਤਾਪ ਇਸ ਦੇ ਨਾਲ ਨਜ਼ਰ ਨਹੀਂ ਆਉਂਦਾ ਮਾਤਰਾ ੧ ਮਾਸਾ ਹੈ ਠੰਢੇ ਪਾਣੀ ਨਾਲ ਯਾ ਦੋਸ਼ਾਂ ਅਨੁਸਾਰ ਦਿਓ। ਜੇਕਰ ਇਸ ਦਾ ਅਰਕ ਬਣਾਇਆ ਜਾਵੇ ਤਾਂ ਇਹ ਕੌੜਾ ਨਹੀਂ ਲਗਦਾ।

## (੧੯) ਨਿੰਮਾਦਿ ਚੂਰਣ

ਨਿੰਮ ਦੇ ਪੱਤੇ ੧੦ ਤੋਲੇ, ਹਰੜਾਂ ੧ ਤੋਲਾ, ਆਉਲੇ ੧ ਤੋਲਾ, ਬਹੇੜੇ ੧ ਤੋਲਾ, ਸੁੰਢ ੧ ਤੋਲਾ, ਮਿਰਚਾਂ ੧ ਤੋਲਾ, ਮਘਾਂ ੧ ਤੋਲਾ, ਜਵੈਣ ੫ ਤੋਲੇ, ਸੇਂਧਾ ਲੂਣ ੧ ਤੋਲਾ, ਸੌਂਚਰ ਲੂਣ ਭੁੰਨਿਆਂ ਹੋਇਆ ੧ ਤੋਲਾ, ਕਾਲਾ ਲੂਣ ੧ ਤੋਲਾ, ਅਤੇ ਜੌਂ ਖਾਰ ੨ ਤੋਲਾ, ਇਹਨਾਂ ਸਾਰੀਆਂ ਚੀਜ਼ਾਂ ਨੂੰ ਕੁਟ ਛਾਣ ਲਵੋ ਅਤੇ ਰੋਗੀ ਨੂੰ ਸਵੇਰੇ ਸੇਵਨ ਕਰਾਓ। ਇਸਦੇ ਖਾਨ ਨਾਲ ਰੋਜ ਆਉਣ ਵਾਲੇ, ਦੂਸਰੇ ਦਿਨ ਆਉਣ ਵਾਲਾ, ਤੀਸਰੇ ਦਿਨ ਆਉਣ ਵਾਲਾ, ਚੌਥੇ ਦਿਨ ਆਉਣ ਵਾਲਾ ਸਤ ਦਿਨ ਦਿਨ ਯਾ ਬਾਰ੍ਹਾਂ ਦਿਨ ਇਕੋ ਜੇਹਾ ਰਹਿਣ ਵਾਲਾ ਹਰ ਕਿਸਮ ਦਾ ਤਾਪ ਨਾਸ ਹੋ ਜਾਂਦਾ ਹੈ।

## (੨੦) ਨਾਗਰਾਦਿ ਚੂਰਨ

ਮੁੰਠ, ਧਮਾਸਾ, ਖਸ, ਨਾਗਰ ਮੋਥਾ ਅਤੇ ਕੌੜ ਸਭ ਨੂੰ ਬਰਾਬਰ ਲੈਕੇ ਚੂਰਨ ਕੁਟ ਛਾਣ ਲਵੇ ਅਤੇ ਇਕ ਮਾਸਾ, ਗਰਮ ਪਾਨੀ ਨਾਲ ਦਿਓ ਤਾਂ ਹਰ ਤਰਾਂ ਦੇ ਤਾਪ ਦੂਰ ਹੋਵਣ ਅਤੇ ਅਗਨੀ ਵਧੇ ਭੁਖ ਲਗੇ।

## (੨੧) ਭੜਿੰਗੀਆਦਿ ਚੂਰਨ

ਭੜਿੰਗੀ ਦੀ ਜੜ ਤੋਲੇ ੮ ਕੱਕੜ ਸਿੰਗੀ ਤੋਲੇ ੮ ਚੱਬ ਤੋਲੇ ੮ ਕਾਲੀ ਮਿਰਚ ਤੋਲੇ ੮ ਮਘਾਂ ਤੋਲੇ ੧੨ ਸੁੰਢ ਤੋਲੇ ੨੪ ਦਾਰਚੀਨੀ ਤੋਲੇ ੪ ਛੋਟੀ ਲਾਚੀ ਤੋਲੇ ੪ ਤਜ ਪੱਤ੍ਰ ਤੋਲੇ ੪, ਨਾਗ ਕੇਸਰ ਤੋਲੇ ੪ ਖਸਦੀ ਜੜ੍ਹ ਤੋਲੇ ੪ ਅਤੇ ਸੁਫੇਦ ਖੰਡ ਤੋਲੇ ੪ ਇਹਨਾਂ ਸਾਰੀਆਂ ਚੀਜਾਂ ਨੂੰ ਕੁਟ ਛਾਣ ਕੇ ਚੂਰਨ ਬਣਾ ਲਵੇ ਮਾਤ੍ਰਾ ੧ ਮਾਸਾ ਹੈ। ਇਸ ਦੇ ਨਾਲ ਖਾਂਸੀ, ਦਮਾ, ਸੋਜ ਪੇਟ ਦਾ ਅਫਾਰਾ ਆਦਿਕ ਰੋਗ ਵੀ ਨਾਸ ਹੋ ਜਾਂਦੇ ਹਨ। ਤਾਪ ਵਾਸਤੇ ਤਾਂ ਰਾਮ ਬਾਣ ਹੈ ਇਸ ਦੇ ਸੇਵਨ ਕਰਨ ਨਾਲ ਹਰ ਤਰਾਂ ਦੇ ਤਾਪ ਚਲੇ ਜਾਂਦੇ ਹਨ।

## (੨੨) ਸ੍ਰੀ ਪੁਸ਼ਪਾਦਿ ਚੂਰਨ

ਲੌਂਗ, ਬੁੱਜੀ ਲਾਚੀ, ਦਾਲ ਚੀਨੀ, ਮਿਰਚ ਕਾਲੀ, ਮਘਾਂ, ਅਕਰਕਰਾ, ਕਾਇਫਲ ਹਰੇਕ ੧ ਤੋਲਾ, ਲਾਲ ਚੰਦਨ ੪ ਤੋਲੇ ਮਿਲਾ ਕੇ ਕੁਟ ਛਾਣ ਕੇ ਚੂਰਨ ਬਣਾ ਲਵੇ ਅਤੇ ਮਾਤ੍ਰਾ ੪ ਰੱਤੀ ਯੋਗ ਅਨੁਪਾਨ ਨਾਲ ਸੇਵਨ ਕਰਨ ਤੇ ਸਭ ਪ੍ਰਕਾਰ ਦੇ ਤਾਪ ਚਲੇ ਜਾਂਦੇ ਹਨ। ਇਸ ਦੇ

ਕੁਝ ਦਿਨ ਖਾਣ ਨਾਲ ਵਿਗੜਿਆ ਹੋਇਆ ਰੋਗ਼ਾ ਜਿਸ ਵਿਚ ਬੁਖਾਰ ਵੀ ਰਹਿੰਦਾ ਹੈ ਅਤੇ ਖਾਂਸੀ ਸਤਾਉਂਦੀ ਰਹਿੰਦੀ ਉਹ ਭੀ ਨਾਸ਼ ਹੋ ਜਾਂਦਾ ਹੈ।

## (੨੩) ਖੋੜਸਾਂਗ ਚੂਰਣ

ਲੂਣ, ਗਲੋਯ, ਪੁਹਕਰ ਮੂਲ, ਮੋਥਾ, ਅਤੀਸ, ਜੰਗੀ ਹਰੜ, ਇੰਦ੍ਰ ਜੌਂ, ਤ੍ਰਿਕੁਟਾ, ਕੌੜ, ਚਿਰਾਇਤਾ, ਦੰਤੀ, ਪਿਪਲਾ ਮੂਲ, ਪਟੋਲ ਪੱਤਰ ਅਰ ਕੰਡਿਆਰੀ ਸਮਾਨ ਭਾਗ ਲੈਕੇ ਕੁਟ ਕਪੜ ਛਾਣ ਕਰਕੇ ਚੂਰਣ ਬਣਾ ਰਖੋ ਫਿਰ ਵਕਤ ਸਿਰ ਮਾਤ੍ਰਾ ੧ ਮਾਸ਼ਾ ਯੋਗ ਅਨੁਪਾਨ ਨਾਲ ਦਿਓ ਤਾਂ ਸਭ ਤਰਾਂ ਦੇ ਤਾਪ ਨਾਸ਼ ਹੋਵਨ।

## ਸੰਨੀਪਾਤ ਜ੍ਵਰ ਦੇ ਲੱਛਣ

ਖਿਣ ਵਿਚ ਗਰਮੀ ਲਗਣ ਲਗ ਜਾਵੇ, ਖਿਣ ਵਿਚ ਸਰਦੀ ਲੱਗੇ, ਹਡੀਆਂ, ਜੋੜਾਂ ਤੇ ਸਿਰ ਵਿਚ ਦਰਦ ਹੋਵੇ। ਅੱਖਾਂ ਪਾਣੀ ਨਾਲ ਭਰੀਆਂ ਹੋਈਆਂ ਹੋਵਣ ਅਖਾਂ ਕਾਲੀਆਂ, ਲਾਲ ਫਟੀਆਂ ਹੋਈਆਂ ਅਤੇ ਅੰਦਰ ਨੂੰ ਧਸ ਗਈਆਂ ਹੋਵਨ, ਯਾ ਟੇਢੀਆਂ ਜੇਹੀਆਂ ਪ੍ਰਤੀਤ ਹੋਵਨ, ਕੰਨਾਂ ਵਿਚ ਪੀੜ ਹੋਵੇ ਯਾ ਘੂੰ ਘੂੰ ਦੀ ਅਵਾਜ ਸੁਣਾਈ ਦੇਵੇ। ਗਲ ਵਿਚ ਕੰਡਾ ਪੈ ਜਾਵੇ। ਘੂਕੀ ਤੇ ਬੇਹੋਸ਼ੀ ਹੋਵੇ, ਰੋਗੀ ਆਨ ਤਾਨ ਬਕੇ, ਖਾਂਸੀ ਹੋਵੇ, ਸਾਹ ਕਾਹਲਾ ਲਵੇ, ਕੁਝ ਵੀ ਖਾਣ ਨੂੰ ਚਿਤ ਨਾ ਕਰੇ ਚੱਕਰ ਆਉਣ, ਜੀਭ ਸੜੀ ਹੋਈ ਵਾਂਗ ਹੋ ਜਾਵੇ ਯਾ ਗਊ ਦੀ ਜੀਭ ਵਰਗੀ ਖੁਰਦਰੀ ਹੋ ਜਾਵੇ। ਸਾਰਾ ਸਰੀਰ ਢਿੱਲਾ ਜਿਹਾ ਹੋ ਜਾਵੇ, ਥੁਕ ਲਾਲ ਜਿਹਾ ਆਵੇ ਯਾ ਕਫ ਵਿਚ

ਖ਼ੂਨ ਮਿਲਿਆ ਹੋਇਆ ਥੁਕੇ। ਸਿਰ ਦਰਦ ਨਾਲ ਰੋਗੀ ਸਿਰ ਨੂੰ ਏਧਰ ਉਧਰ ਮਾਰੇ। ਪਿਆਸ ਦਾ ਜ਼ੋਰ ਹੋਵੇ, ਨੀਂਦ ਨਾ ਆਵੇ ਛਾਤੀ ਵਿਚ ਦਰਦ ਹੋਵੇ । ਪਸੀਨਾ ਬਹੁਤ ਹੀ ਥੋੜਾ ਆਵੇ, ਪਖਾਨਾ, ਪੇਸ਼ਾਬ ਦੇਰ ਦੇਰ ਪਿਛੋਂ ਆਉਣ ਉਹ ਵੀ ਬੜੇ ਥੋੜੇ, ਗਲਾ ਖਰ ਖਰ ਕਰੇ। ਸਾਰੇ ਸਰੀਰ ਉਤੇ ਪੀਲੇ ਯਾ ਲਾਲ ਜਹੇ ਛਾਲੇ ਹੋ ਜਾਣ ਯਾ ਸਾਰੇ ਸਰੀਰ ਵਿਚ ਫਿਨ-ਸੀਆਂ ਨਿਕਲ ਆਉਣ ਜਿਹਨਾਂ ਨੂੰ ਲੋਕੀਂ ਮੁਬਾਰਕੀ ਕਹਿੰਦੇ ਹਨ। ਰੋਗੀ ਦੀ ਅਵਾਜ ਬਹੁਤ ਬਰੀਕ ਹੋ ਜਾਵੇ। ਨਕ ਕੰਨ ਆਦਿਕ ਪਕ ਜਾਵਨ। ਢਿਡ ਫੁਲਿਆ ਜਿਹਾ ਰਹੇ। ਇਹ ਲੱਛਣ ਸੰਨਿਪਾਤ ਜੁਰ ਦੇ ਹਨ, ਭਾਵ ਇਸ ਤਾਪ ਵਿਚ ਤ੍ਰਿਦੋਸ਼ ਦੇ ਹੀ ਲੱਛਨ ਪਾਇ ਜਾਂਦੇ ਹਨ। ਹਕੀਮਾਂ ਦਾ ਇਹ ਮੋਹਰਕਾ ਤਾਪ ਯਾਨੀ ਮਿਆਦੀ ਤਾਪ ਹੈ। ਇਸ ਦੀ ਮਿਆਦ ੯੪-੧੯-੨੨ ਦਿਨ ਦੀ ਹੈ। ਜਾਂ ਤਾਂ ਰੋਗੀ ਇਹਨਾਂ ਦਿਨਾਂ ਵਿਚ ਮਰ ਜਾਵੇਗਾ ਜਾਂ ਰਾਜੀ ਹੋ ਜਾਵੇਗਾ।

## (੨੪) ਸੰਨਿਪਾਤ ਜੁਰ ਚਿਕਿਤਸਾ

ਬਿਲ, ਪਾਠਾ, ਕੰਭਾਰੀ, ਪਾਢਲ, ਅਰਣੀ, ਸ਼ਾਲ ਪ੍ਰਣੀ, ਪ੍ਰਿਸ਼ਟਪ੍ਰਣੀ, ਵੱਡੀ ਕੰਡਿਆਰੀ, ਛੋਟੀ ਕੰਡਿਆਰੀ ਅਤੇ ਭਖੜਾ ਇਨ੍ਹਾਂ ਦਸਾਂ ਚੀਜ਼ਾਂ ਨੂੰ ਦਸਮੂਲ ਕਹਿੰਦੇ ਹਨ। ਇਹਨਾਂ ਦਾ ਕਾਹੜਾ ਬਣਾਕੇ ਦੇਣ ਨਾਲ ਸੰਨਿਪਾਤ ਦੂਰ ਹੋਵੇ ।

੨੫. ਪਿਪਲਾ ਮੂਲ, ਇੰਦਰ ਜੌਂ, ਦੇਵ ਦਾਰੂ, ਵਾਵ-ੜਿੰਗ, ਭੜਿੰਗੀ, ਭੰਗਰਾ, ਚਿਤਰਾ, ਸੁੰਢ, ਮਿਰਚਾਂ, ਮਘਾ,

ਕਾਇਫਲ, ਪੋਹਕਰ ਮੂਲ, ਜੇਗੀਹਰੜ, ਚਰਾਇਤਾ, ਵੱਡੀ ਕੰਡਿਆਰੀ, ਜਟਾ ਮਾਂਸੀ, ਗਾਸਨਾ, ਬੱਚ, ਚਬ, ਅਜਵੈਣ, ਪਾਠਾ, ਅਤੇ ਗੁਗਲ ਇਹਨਾਂ ਨੂੰ ਸਮਾਨ ਭਾਗ ਲੈਕੇ ਕਾੜ੍ਹਾ ਬਣਾਕੇ ਦਿਓ ਤਾਂ ਸੰਨਿਪਾਤ, ਸਿਰ ਚਕਰਾਉਣਾ ਦਮਾ, ਠੰਡ ਲਗਣੀ, ਆਨਤਾਨ ਬਕਣਾ, ਅਫਾਰਾ, ਸੂਲ ਪ੍ਰਸੂਤਕਾ ਰੋਗ ਅਤੇ ਗੋਲਾ ਬਿਦ੍ਰਧੀ ਆਦਿਕ ਰੋਗ ਨਾਸ ਹੋ ਜਾਂਵੇ ਹਨ। ਸੰਨਿਪਾਤ ਲਈ ਇਹ ਕਾੜ੍ਹਾ ਰਾਮਬਾਣ ਹੈ।

੨੬. ਕਚੂਰ, ਪੋਹਕਰ ਮੂਲ, ਕੰਡਿਆਰੀ, ਕੱਕੜ ਸਿੰਗੀ, ਧਮਾਸਾ ਗਿਲੋਯ, ਸੁੰਢ, ਪਾਡਲ, ਚਿਰਾਇਤਾ ਅਤੇ ਕੌੜ ਇਹਨਾਂ ਨੂੰ ਸਮਾਨ ਭਾਗ ਲੈਕੇ ਕਾੜ੍ਹਾ ਬਣਾ ਕੇ ਦਿਓ ਤਾਂ ਸੰਨਿਪਾਤ ਜੁਰ ਨਾਸ ਹੋ ਜਾਂਦਾ ਹੈ। ਦਮਾ, ਖਾਂਸੀ, ਹਿਰਦੇ ਦੇ ਰੋਗ, ਪਸਲੀਆਂ ਦੀ ਪੀੜਾ ਅਤੇ ਤੰਦ੍ਰਾ ਇਸ ਨਾਲ ਨਾਸ ਹੋ ਜਾਂਦੇ ਹਨ।

(੨੭) ਤ੍ਰਿਕੁਟਾ, ਦਸਮੂਲ, ਸੁੰਢ, ਭੜਿੰਗੀ, ਅਤੇ ਗਲੋਯ ਇਨ੍ਹਾਂ ਦਾ ਕਾੜ੍ਹਾ ਪੀਣ ਨਾਲ ਸੰਨਿਪਾਤ ਜੁਰ ਜਾਵੇ।

(੨੮) ਸੇਂਧਾ ਲੂਣ, ਸੁਹਾਂਜਣੇ ਦੇ ਬੀਜ, ਸਰ੍ਹੋਂ ਅਤੇ ਕੂਠ ਇਨ੍ਹਾਂ ਸਾਰੀਆਂ ਚੀਜਾਂ ਨੂੰ ਸਮਾਨ ਭਾਗ ਲੈ ਕੇ ਗੋਮੂਤਰ ਵਿਚ ਪੀਸ ਕੇ ਨਸਵਾਰ ਦੇਵੋ ਤਾਂ ਘੂਕੀ ਦੂਰ ਹੋਵੇ।

(੨੯) ਚੰਮੇਲੀ ਦੇ ਫੁਲ, ਮੂੰਗਾ, ਕਾਲੀ ਮਿਰਚ, ਕੌੜ, ਬਚ ਅਰ ਸੇਂਧਾ ਲੂਣ, ਇਨ੍ਹਾਂ ਸਾਰੀਆਂ ਚੀਜਾਂ ਨੂੰ ਸਮਾਨ ਭਾਗ ਲੈ ਕੇ ਬਕਰੇ ਦੇ ਮੂਤਰ ਵਿਚ ਪੀਸ ਕੇ ਨਸਵਾਰ ਦੇਣ ਤੇ ਸੰਨਿਪਾਤ ਜੁਰ ਦੀ ਘੂਕੀ ਜਾਵੇ।

## (੩੦) ਸੰਨਿਪਾਤ ਨਾਸਕ ਸੁਰਮਾ

ਕਾਲੀ ਮਿਰਚ ਅਰ ਕਾਲਾ ਲੂਣ ਸਮਾਨ ਭਾਗ ਲੈ ਕੇ ਗੋ ਮੂਤਰ ਵਿਚ ਪੀਸ ਕੇ ਸੁਰਮਾ ਬਣਾ ਲਵੇ। ਲੋੜ ਅਨੁਸਾਰ ਅੱਖਾਂ ਵਿਚ ਪਾਉਣ ਨਾਲ ਘੂਕੀ ਜਾਵੇ, ਚੇਤਨਤਾ ਆਵੇ।

(੩੧) ਸੇਂਧਾ ਲੂਣ, ਕਪੂਰ ਮੈਨਸਿਲ, ਅਰ ਮਘਾ ਸਮਾਨ ਭਾਗ ਲੈਕੇ ਘੋੜੇ ਦੀਆਂ ਲਾਰਾਂ ਵਿਚ ਤੇ ਸ਼ਹਿਤ ਵਿਚ ਮਹੀਨ ਪੀਸ ਕੇ ਬੱਤੀ ਜੇਹੀ ਬਣਾ ਲਵੋ ਅਤੇ ਅੱਖਾਂ ਵਿਚ ਪਾਉ ਤਾਂ ਘੂਕੀ ਜਾਵੇ।

## ਕਵੀ ਰਾਜ:-ਵਿਖਮ ਤਾਪ ਦਾ ਬਿਆਨ

ਜਦ ਤਾਪ ਵਾਲੇ ਪੁਰਸ਼ ਦੇ ਸ਼ਰੀਰ ਵਿਚੋਂ ਤਾਪ ਚਲਾ ਜਾਂਦਾ ਹੈ, ਫਿਰ ਵੀ ਉਸ ਦੇ ਅੰਦਰ ਗਏ ਹੋਇ ਤਾਪ ਦੇ ਕੁਝ ਅੰਸ ਬਣੇ ਰਹਿੰਦੇ ਹਨ। ਪਰ ਪੁਰਸ਼ ਇਨ੍ਹਾਂ ਰਹੇ ਹੋਇ ਦੋਸ਼ਾਂ ਦਾ ਨਾ ਖਿਆਲ ਕਰਦਾ ਹੋਇਆ, ਝਟ ਹੀ ਕੁਪੱਥ ਕਰਨ ਲਗ ਜਾਂਦਾ ਹੈ, ਜਿਸ ਕਰਕੇ ਉਹ ਦੋਸ਼ਾਂ ਦੇ ਅੰਸ਼ ਪੂਰੇ ਦੋਸ਼ ਬਣ ਕੇ ਰਸ ਵਾ ਰਕਤ ਆਦਿਕ ਕਿਸੇ ਵੀ ਧਾਤੂ ਨੂੰ ਵਿਗਾੜ ਕੇ ਪਿਛੋਂ ਵਿਖਮ ਤਾਪ ਨੂੰ ਉਤਪਨ ਕਰ ਦਿੰਦੇ ਹਨ।

## ਵਿਖਮ ਤਾਪ ਦੇ ਸਮਾਨ ਲੱਛਣ:-

ਜਿਸ ਤਾਪ ਦੇ ਚੜ੍ਹਨ ਦਾ ਵਕਤ ਕੋਈ ਨਿਯਤ ਨਾ ਹੋਵੇ ਤੇ ਠੰਡ ਯਾ ਗਰਮੀ ਲਗ ਕੇ ਚੜ੍ਹੇ ਅਰ ਜਿਸ ਦਾ ਬੇਗ ਵੀ ਵਿਖਮ ਹੀ ਹੋਵੇ, ਭਾਵ-ਕਦੀ ਘਟ ਕਦੀ ਵਧ

ਹੋ ਜਾਂਦਾ ਹੋਵੇ ਤੇ ਨਾੜੀ ਦੀ ਹਰਾਰਤ ਵੀ ਘਟਦੀ ਵਧਦੀ ਰਹਿੰਦੀ ਹੋਵੇ ਇਹ ਸ਼ਰੀਰ ਵਿਚ ਰਹਿੰਦਾ ਹੋਇਆ ਵੀ ਅੱਧਾ ਦਿਨ, ਇਕ ਦਿਨ, ਦੋ ਦਿਨ ਅਤੇ ਤਿੰਨ ਦਿਨ ਸ਼ਾਂਤ ਰਹਿੰਦਾ ਹੈ। ਇਹ ਤਾਪ ਪੰਜ ਪ੍ਰਕਾਰ ਦਾ ਹੁੰਦਾ ਹੈ।

(੧) ਕ੍ਰੋਧਤ ਹੋਇ ਦੋਸ਼ ਰਸ ਧਾਤੂ ਵਿਚ ਪ੍ਰਾਪਤ ਹੋਕੇ ਸੰਤਤ ਨਾਮ ਦਾ ਜੁਰ ਪੈਦਾ ਕਰ ਦਿੰਦੇ ਹਨ। ਰੁਧਰ ਧਾਤੂ ਵਿਚ ਜਾਕੇ ਸਤਤ ਨਾਮ ਦਾ ਜੁਰ ਉਪਾਉਂਦੇ ਹਨ। ਮਾਸ ਧਾਤੂ ਵਿਚ ਧਸਕੇ ਅਨੇਦਯੁ ਨਾਮ ਦਾ ਜੁਰ ਕਰ ਦਿੰਦੇ ਹਨ। ਦੋਸ਼ ਮੇਦ ਧਾਤੂ ਵਿਚ ਜਾਕੇ ਤ੍ਰਿਤੀਆ [ਤੇਈਆ] ਨਾਮ ਦਾ ਜੁਰ ਪੈਦਾ ਕਰ ਦਿੰਦੇ ਹਨ। ਹੱਡਾਂ ਅਤੇ ਮੱਜਾ ਵਿਚ ਦੋਸ਼ ਪ੍ਰਾਪਤ ਹੁੰਦੇ ਹਨ ਤਾਂ ਚੌਥੇ ਤਾਪ ਦਾ ਅਵਤਾਰ ਹੋ ਜਾਂਦਾ ਹੈ।

੧. ਸੰਤਤ—ਉਹ ਤਾਪ ਹੈ ਜਿਹੜਾ ਸਤ, ਦਸ, ਬਾਰ੍ਹਾਂ ਦਿਨਾਂ ਤਕ ਇਕੋ ਜੇਹਾ ਚੜ੍ਹਿਆ ਰਹੇ ਅਤੇ ਇਨ੍ਹਾਂ ਦਿਨਾਂ ਵਿਚ ਹੀ ਏਧਰ ਯਾ ਓਧਰ ਕਰ ਸੁਟੇ।

੨. ਸਤਤ—ਉਹ ਤਾਪ ਹੈ ਜਿਹੜਾ ਰਾਤ ਦਿਨ ਦੋ ਵਾਰੀ ਆਵੇ, ਭਾਵ ਇਕ ਵਾਰੀ ਰਾਤ ਨੂੰ ਅਤੇ ਇਕ ਵਾਰੀ ਦਿਨ ਵਿਚ।

੩. ਅਨੇਦਯੁ—ਉਹ ਤਾਪ ਹੈ ਜੋ ਰਾਤ ਦਿਨ ਵਿਚ ਇਕ ਵਾਰੀ ਹੋਵੇ। ਇਸ ਨੂੰ ਨੇਤਕੀ ਵੀ ਕਹਿੰਦੇ ਹਨ।

੪. ਤੇਈਆ—ਉਹ ਤਾਪ ਹੈ, ਜੋ ਤੀਸਰੇ ਦਿਨ ਆਵੇ।

੫. ਚੌਥਾ—ਉਹ ਤਾਪ ਹੈ, ਜੋ ਚੌਥੇ ਦਿਨ ਆਉਂਦਾ ਹੈ। ਯਾਨੀ ਦੋ ਦਿਨ ਰੋਗੀ ਨੂੰ ਅਰਾਮ ਰਹਿੰਦਾ ਹੈ।

## ਵਿਖਮ ਤਾਪ ਦੇ ਬਾਰੇ ਪ੍ਰਸ਼ਨ

ਬਿਸ਼ਨ ਪ੍ਰਕਾਸ਼—ਕਵੀ ਰਾਜ ਜੀ ਜਦ ਇਕ ਵਾਰੀ ਯਾ ਇਕ ਦਿਨ ਤਾਪ ਚੜ੍ਹ ਕੇ ਆਪਣੇ ਆਪ ਹਟ ਜਾਂਦਾ ਹੈ, ਜਿਸ ਤੋਂ ਇਹ ਸਾਬਤ ਹੁੰਦਾ ਹੈ ਕਿ ਉਹਦੇ ਦੋਸ਼ ਸ਼ਾਂਤ ਹੋ ਗਏ ਹਨ, ਤਾਂ ਫਿਰ ਰੋਗੀ ਦੇ ਪ੍ਰਹੇਜ਼ ਰਖਣ ਤੇ ਵੀ ਉਹ ਤਾਪ ਦੂਸਰੀ ਵਾਰੀ ਯਾ ਤੀਸਰੇ, ਚੌਥੇ ਦਿਨ ਆਪਣੇ ਆਪ ਕਿਉਂ ਆ ਜਾਂਦਾ ਹੈ। ਜੇ ਸ਼ਰੀਰ ਵਿਚੋਂ ਚਲਾ ਗਿਆ ਮੰਨੀਏ ਤਾਂ ਕਿਸੇ ਕਾਰਣ ਤੋਂ ਬਗੈਰ ਉਸ ਦਾ ਆਉਣਾ ਬਣਦਾ ਨਹੀਂ। ਜੇ ਸ਼ਰੀਰ ਵਿਚੋਂ ਨਾ ਜਾਵੇ ਤਾਂ ਸਰੀਰ ਗਰਮ ਤੇ ਬੇਚੈਨ ਰਹਿਣਾ ਚਾਹੀਦਾ ਹੈ, ਉਸ ਨੂੰ ਅਸੀਂ ਆਰਾਮ ਹੋਇਆ ਕਹਿ ਹੀ ਨਹੀਂ ਸਕਦੇ।

## ਸ਼ੰਕਾ ਦਾ ਉੱਤਰ

ਕਵੀ ਰਾਜ—ਠੀਕ ਹੈ ਸ੍ਵਾਮੀ ਜੀ, ਆਪ ਦੇ ਇਸ ਪ੍ਰਸ਼ਨ ਕਰਨ ਦਾ ਇਹ ਭਾਵ ਨਹੀਂ ਕਿ ਇਸ ਬਾਰੇ ਤੁਸੀਂ ਕੁਝ ਨਹੀਂ ਜਾਣਦੇ। ਮੈਂ ਤੁਹਾਡਾ ਟੀਕਾ ਕੀਤਾ ਹੋਇਆ ਲੋਲੰਬਿ ਰਾਜ ਪੜ੍ਹਿਆ ਹੈ, ਜਿਸ ਦੇ ਵਿਚ ਤੁਸਾਂ ਇਹੋ ਜਿਹੀਆਂ ਗਲਾਂ ਚੰਗੀ ਤਰ੍ਹਾਂ ਸਮਝਾਈਆਂ ਹਨ। ਪਰ ਇਥੇ ਤੁਸੀਂ ਇਸ ਪੁਸਤਕ ਦੇ ਪਾਠਕਾਂ ਦੇ ਫਾਇਦੇ ਲਈ ਮੇਰੇ ਪਾਸੋਂ ਵਿਸਤਾਰ ਕਰਾਉਣਾ ਚਾਹੁੰਦੇ ਹੋ। ਸੋ ਮੈਂ ਹਾਜ਼ਰ ਹਾਂ, ਸੁਣਨਾ ਕਰੋ।

ਵਾਤ ਪਿੱਤ ਅਤੇ ਕਫ, ਇਹ ਤਿੰਨ ਦੋਸ਼ ਹਨ, ਇਹਨਾਂ ਦੀ ਸਮਤਾ (ਇਕਤਾ) ਹੋਣ ਤੇ ਸ਼ਰੀਰ ਸੁਖੀ ਰਹਿੰਦਾ ਹੈ ਅਤੇ ਇਹਨਾਂ ਦੀ ਵਿਖਮਤਾ (ਘਾਟ, ਵਾਧ) ਹੋਣ ਕਰਕੇ ਸਰੀਰ ਵਿਚ

ਰੋਗ ਪੈਦਾ ਹੁੰਦੇ ਹਨ । ਮੈਂ ਇਹਨਾਂ ਦੇ ਬਾਰੇ ਪਿਛੇ ਕਾਫੀ ਕੁਝ ਦਸ ਆਇਆ ਹਾਂ ਕਿ ਦੋਸ਼ ਕੀ ਚੀਜ਼ ਹਨ ਅਰ ਕਿਥੇ ਕਿਥੇ ਰਹਿੰਦੇ ਹਨ ਅਰ ਸਰੀਰ ਨਾਲ ਤੇ ਸਰੀਰ ਦੇ ਰੋਗਾਂ ਨਾਲ ਇਹਨਾਂ ਦਾ ਕੀ ਸਬੰਧ ਹੈ ਤੇ ਇਹਨਾਂ ਦਾ ਰਾਜ ਕਦੋਂ ਹੁੰਦਾ ਹੈ ।

ਇਹ ਮੰਨੀ ਹੋਈ ਚੀਜ਼ ਹੈ ਕਿ ਦੋਸ਼ ਆਪਣੇ ਰਾਜ ਦੇ ਸਮਯ ਹੀ ਰੋਗਾਂ ਨੂੰ ਕਰਦੇ ਹਨ, ਭਾਵੇਂ ਇਹ ਹਮੇਸ਼ਾਂ ਸਰੀਰ ਵਿਚ ਹੀ ਰਹਿੰਦੇ ਹਨ ਚਾਹੇ ਕਿਸੇ ਕਾਰਣ ਕਰਕੇ ਵਿਗੜੇ ਹੋਏ ਵੀ ਕਿਉਂ ਨਾ ਹੋਣ, ਪਰ ਆਪਣੀ ਪ੍ਰਧਾਨਤਾ ਦੇ ਵੇਲੇ ਹੀ ਜ਼ੋਰ ਪਾਉਂਦੇ ਹਨ ।

ਜਿਸ ਤਰਾਂ ਜੱਜ ਜੱਜੀ ਦੀ ਕੁਰਸੀ ਤੇ ਬੈਠਾ ਹੋਇਆ ਜੋ ਹੁਕਮ ਦੇਵੇ ਉਹ ਅਟੱਲ ਰਹਿੰਦਾ ਹੈ, ਉਸ ਨੂੰ ਕੋਈ ਸ਼ਕਤੀ ਨਹੀਂ ਅਦੂਲ ਸਕਦੀ ਪਰ ਜਦ ਉਹ ਜੱਜ ਸਾਹਿਬ ਸਧਾਰਨ ਰੂਪ ਵਿਚ ਬਾਜ਼ਾਰਵਿਚ ਫਿਰ ਰਿਹਾ ਹੋਵੇ ਜਾਂ ਘਰ ਬੈਠਾ ਹੋਵੇ, ਉਸ ਦਾ ਹੁਕਮ ਕੋਈ ਸ਼ਕਤੀ ਨਹੀਂ ਰਖਦਾ । ਇਸ ਤਰਾਂ ਹੀ ਦੋਸ਼ ਆਪਣੀ ਪ੍ਰਧਾਨਤਾ ਵੇਲੇ ਹੀ ਰੋਗ ਨੂੰ ਪੈਦਾ ਕਰਦੇ ਹਨ । ਸਾਡੇ ਰਿਖੀਆਂ ਮੁਨੀਆਂ ਨੇ ਜੁਰ ਦੀ ਸੰਪ੍ਰਾਪਤੀ ਵਰਨਨ ਕਰਦਿਆਂ ਹੋਇਆਂ ਦਸਿਆ ਹੈ ਕਿ ਮਿਥਿਆ ਅਹਾਰ ਵਿਹਾਰ ਕਰਨ ਤੇ ਦੋਸ਼ ਖਰਾਬ ਹੋ ਜਾਂਦੇ ਹਨ । ਅਰ ਫਿਰ ਅਮਾਸ਼ਯ ਵਿਚ ਜਾਕੇ ਉਥੋਂ ਦੇ ਰਸ ਨੂੰ ਖਰਾਬ ਕਰਦੇ ਹੋਏ ਤਾਪ ਨੂੰ ਪੈਦਾ ਕਰ ਦਿੰਦੇ ਹਨ । ਭਾਵ ਉਹਨਾਂ ਦਾ ਕਥਨ ਹੈ ਕਿ ਤਾਪ ਜਦ ਵੀ ਹੁੰਦਾ ਹੈ ਆਮਾਸ਼ਯ ਵਿਚੋਂ ਹੀ ਹੁੰਦਾ ਹੈ । ਆਮਾਸ਼ਯ ਤੋਂ ਬਿਨਾ ਹੋਰ ਕੋਈ ਅੰਗ ਨਹੀਂ ਜਿਥੋਂ ਤਾਪ ਹੋ

ਸਕਦਾ ਹੋਵੇ ।

ਦੂਸਰੀ ਚੀਜ਼ ਇਹ ਹੈ ਕਿ ਬਿਖਮ ਤਾਪ ਦੇ ਦੋਸ਼ਾਂ ਬਾਰੇ ਚਰਕ ਤੇ ਬਾਗਭਟ ਆਦਿਕ ਰਿਖੀਆਂ ਦਾ ਕਥਨ ਹੈ ਕਿ ਵਿਖਮ ਤਾਪ ਦੇ ਦੋਸ਼ ਕਫ ਦੇ ਅਸਥਾਨਾਂ ਵਿਚ ਰਹਿੰਦੇ ਹਨ। ਕਫ ਦੇ ਅਸਥਾਨ ਆਮਾਸ਼ਯ, ਹਿਰਦਾ, ਕੰਠ, ਮਸਤਕ ਅਤੇ ਸੰਧੀਆਂ ਆਦਿਕ ਹਨ।

ਹੁਣ ਦੇਖਣ ਵਾਲੀ ਚੀਜ਼ ਇਹ ਹੈ ਕਿ ਉਤਲੇ ਕਥਨ ਅਨੁਸਾਰ ਤਾਪ ਦੇ ਦੋਸ਼ ਜਦ ਵੀ ਆਮਾਸ਼ਯ ਵਿਚ ਆਉਣਗੇ ਤਦ ਹੀ ਤਾਪ ਪੈਦਾ ਕਰਨਗੇ ਹੋਰ ਭਾਵੇਂ ਕਿਤੇ ਬੈਠੇ ਰਹਿਣ ਪਰ ਤਾਪ ਨਹੀਂ ਕਰਨਗੇ।

ਹੁਣ ਸਮਝੋ, ਜੇਹੜੇ ਵਿਖਮ ਤਾਪ ਦੇ ਦੋਸ਼ ਆਮਾਸ਼ਯ ਵਿਚ ਰਹਿੰਦੇ ਹਨ, ਉਹ ਦਿਨ ਵਿਚ ਦੋ ਵਾਰੀ ਆਉਣ ਵਾਲਾ 'ਸੰਤਤ ਜੁਰ' ਪੈਦਾ ਕਰਦੇ ਹਨ । ਭਾਵੇਂ ਉਹ ਹਰ ਵੇਲੇ ਆਮਾਸ਼ਯ ਵਿਚ ਹੀ ਰਹਿੰਦੇ ਹਨ ਪਰ ਆਪਣੀ ਪ੍ਰਧਾਨਤਾ ਦੇ ਦੋ ਵੇਲੇ ਹੀ ਤਾਪ ਕਰਦੇ ਹਨ, ਅਗੇ ਪਿਛੇ ਮੁਰਦਾ ਰੂਪ ਪਏ ਰਹਿੰਦੇ ਹਨ।

ਹਿਰਦੇ ਵਿਚ ਰਹਿਣ ਵਾਲੇ ਦੋਸ਼, ਹਿਰਦੇ ਵਿਚੋਂ ਚਲਕੇ ਆਮਾਸ਼ਯ ਵਿਚ ਆਉਂਦੇ ਹਨ ਅਤੇ ਦਿਨ ਵਿਚ ਇਕ ਵਾਰ ਚੜ੍ਹਨ ਵਾਲਾ ਅਨੇਦਜ ਨੇਤਕੀ ਤਾਪ ਉਤਪੰਨ ਕਰਦੇ ਹਨ। ਇਹ ਦੋਸ਼ ਦੋ ਵਾਰੀ ਤਾਪ ਨੂੰ ਇਸ ਵਾਸਤੇ ਨਹੀਂ ਕਰ ਸਕਦੇ ਕਿਉਂਕਿ ਹਿਰਦੇ ਵਿਚੋਂ ਚਲਕੇ ਆਮਾਸ਼ਯ ਤਕ ਆਉਣ ਵਿਚ ਇਹਨਾਂ ਦੀ ਪ੍ਰਧਾਨਗੀ ਦਾ ਇਕ ਟਾਇਮ ਰਸਤੇ ਵਿਚ ਹੀ ਖਤਮ ਹੋ ਜਾਂਦਾ ਹੈ।

ਇਸੇ ਤਰਾਂ ਕੰਠ ਵਿਚ ਰਹਿਣ ਵਾਲੇ ਦੋਸ਼ ਕੰਠ ਵਿਚੋਂ ਚਲਕੇ ਇਕ ਦਿਨ ਹਿਰਦੇ ਵਿਚ ਬਿਸਰਾਮ ਕਰਦੇ ਹੋਏ ਦੂਸਰੇ ਦਿਨ ਆਮਾਸ਼ਯ ਵਿਚ ਪਹੁੰਚਦੇ ਹਨ ਅਤੇ ਤੀਸਰੇ ਦਿਨ ਆਉਣ ਵਾਲਾ ਤੇਈਆ ਜੁਰ ਉਤਪੰਨ ਕਰਦੇ ਹਨ। ਇਹ ਦੋ ਦਿਨ ਤੋਂ ਬਾਦ ਇਕੋ ਪ੍ਰਧਾਨਗੀ ਸਮਯ ਹੀ ਆਮਾਸ਼ਯ ਵਿਚ ਪਹੁੰਚ ਸਕਦੇ ਹਨ।

ਇਸ ਲਈ ਦੋ ਦਿਨ ਰੋਗੀ ਨੂੰ ਸ਼ਾਂਤੀ ਰਹਿੰਦੀ ਹੈ। ਇਸ ਤਰਾਂ ਮੱਥੇ ਵਿਚ ਰਹਿਣ ਵਾਲਿਆਂ ਦਾ ਵੀ ਇਹੋ ਹਾਲ ਹੈ। ਪਹਿਲੇ ਦਿਨ ਮੱਥੇ ਵਿਚੋਂ ਚਲਦੇ ਹਨ, ਦੂਸਰੇ ਦਿਨ ਕੰਠ ਵਿਚ ਰਹਿੰਦੇ ਹਨ ਅਤੇ ਤੀਸਰੇ ਦਿਨ ਹਿਰਦੇ ਵਿਚ ਬਿਸਰਾਮ ਕਰਕੇ ਚੌਥੇ ਦਿਨ ਆਮਾਸ਼ਯ ਵਿਚ ਪਹੁੰਚ ਜਾਂਦੇ ਹਨ ਅਰ ਚੌਥੇ ਦਿਨ ਆਉਣ ਵਾਲਾ ਚੌਥਾ ਤਾਪ ਕਰਦੇ ਹਨ।

ਸੰਧੀਆਂ ਵਿਚ ਰਹਿਣ ਵਾਲੇ ਦੋਸ਼ ਧੀਰੇ ਧੀਰੇ ਚਲਦੇ ਹੀ ਰਹਿੰਦੇ ਹਨ ਕਿਉਂਕਿ ਆਮਾਸ਼ਯ ਵਿਚ ਵੀ ਸੰਧੀਆਂ ਹਨ। ਇਸ ਲਈ ਇਹ ਤਾਪ ਥੋੜਾ ਬਣਿਆ ਹੀ ਰਹਿੰਦਾ ਹੈ। ਇਸ ਜੁਰ ਵਿਚ ਹਡ ਫੁਟਣੀ ਬਣੀ ਹੀ ਰਹਿੰਦੀ ਹੈ। ਇਹ ਤਾਪ ਇਕ ਕਿਸਮ ਦਾ ਤਪੇਦਿਕ ਹੈ ਯਾ ਨਿਕਾ ਤਾਪ ਹੈ।

ਸੰਤਤ ਜੁਰ ਵਿਖਮ ਤਾਪ ਨਹੀਂ। ਸੰਤਤ ਜੁਰ ਦੇ ਬਾਰੇ ਕਈਆਂ ਦਾ ਮਤ ਹੈ ਕਿ ਉਹ ਵਿਖਮ ਤਾਪ ਨਹੀਂ, ਕਿਉਂਕਿ ਵਿਖਮ ਤਾਪ ਦਾ ਲਛਣ ਤਾਂ ਹੈ ਕਦੀ ਕਦੀ ਚੜ੍ਹਨਾ, ਪਰ ਸੰਤਤ ਜੁਰ ਸਤ, ਦਸ ਯਾ ਬਾਰਾਂ ਦਿਨ ਇਕ ਤਾਰ

ਚੜ੍ਹਿਆ ਹੀ ਰਹਿੰਦਾ ਹੈ। ਇਸ ਲਈ ਇਸ ਦੇ ਥਾਂ ਪ੍ਰਲੇਪਕ ਜੁਰ ਨੂੰ ਵਿਖਮ ਜੁਰ ਮੰਨਿਆ ਗਿਆ ਹੈ।

ਮੇਰੀ ਰਾਇ ਵਿਚ ਸੰਤਤ ਜੁਰ ਵੀ ਵਿਖਮ ਜੁਰ ਹੋ ਸਕਦਾ ਹੈ ਕਿਉਂਕਿ ਬਾਗ ਭੱਟ ਜੀ ਨੇ ਇਨ੍ਹਾਂ ਵਿਖਮ ਜੁਰਾਂ ਦੇ ਦੋ ਭੇਦ ਕੀਤੇ ਹਨ। (੧) ਵਿਖਮ ਜੁਰ ਤੇ (੨) ਵਿਪ੍ਰਜਯ ਉਲਟਾ ਵਿਖਮ ਜੁਰ। ਵਿਖਮ ਜੁਰ ਤਾਂ ਦਿਨ ਵਿਚ ੧ ਵਾਰੀ ਦੋ ਵਾਰੀ ਯਾ ਤੀਸਰੇ ਯਾ ਚੌਥੇ ਦਿਨ ਆਪਣਾ ਤੇਜ ਦਿਖਾਉਂਦੇ ਹਨ। ਪਰ (੨) ਉਲਟਾ ਵਿਖਮ ਜੁਰ ਇਸ ਤੋਂ ਉਲਟ ਸਮਝੋ। ਭਾਵ:-ਸਤਤ ਜੁਰ ਜੇਹੜਾ ਕਿ ਦਿਨ ਵਿਚ ਦੋ ਵਾਰੀਆਂ ਚੜ੍ਹਦਾ ਹੈ, ਉਹ ਉਲਟਾ ਹੋ ਜਾਂਦਾ ਹੈ ਭਾਵ ਦਿਨ ਵਿਚ ਦੋ ਵਾਰੀਆਂ ਰੋਗੀ ਨੂੰ ਆਰਾਮ ਆਉਂਦਾ ਹੈ ਬਾਕੀ ਦਾ ਸਾਰਾ ਦਿਨ ਤਾਪ ਬਣਿਆਂ ਹੀ ਰਹਿੰਦਾ ਹੈ।

ਦਿਨ ਵਿਚ ਇਕ ਵਾਰ ਆਉਣ ਵਾਲੇ ਨੈਤਕੀ ਦੀ ਵੀ ਇਹੋ ਹਾਲਤ ਹੈ ਉਹ ਦਿਨ ਵਿਚ ਇਕ ਵਾਰੀ ਹਲਕਾ ਹੋ ਜਾਂਦਾ ਹੈ ਤੇ ਸਾਰਾ ਦਿਨ ਬਣਿਆਂ ਹੀ ਰਹਿੰਦਾ ਹੈ। ਤੀਸਰੇ ਦਿਨ ਆਉਣ ਵਾਲੇ ਦਾ ਉਲਟਾ ਸਿਰਫ ਤੀਸਰੇ ਦਿਨ ਛੁਟੀ ਰਹਿੰਦੀ ਹੈ। ਬਾਕੀ ਦਾ ਸਾਰਾ ਟਾਇਮ ਬਣਿਆ ਹੀ ਰਹਿੰਦਾ ਹੈ।

ਚੌਥੇ ਦਿਨ ਆਉਣ ਵਾਲੇ ਦਾ ਉਲਟਾ ਸਿਰਫ ਚੌਥੇ ਦਿਨ ਆਰਾਮ ਰਹਿੰਦਾ ਹੈ ਅਤੇ ਬਾਕੀ ਦੇ ਦਿਨ ਬਣਿਆਂ ਰਹਿੰਦਾ ਹੈ।

ਹੁਣ ਇਸ ਤਰ੍ਹਾਂ ਸੰਤਤ ਜੁਰ ਨੂੰ ਵੀ ਦੋ ਤਰ੍ਹਾਂ ਦਾ ਕਰੀਏ ਤਾਂ ਪੂਰਾ ਵਿਖਮ ਜੁਰ ਸਾਬਤ ਹੁੰਦਾ ਹੈ।

ਮੇਰੇ ਵੇਖਣ ਵਿਚ ਕਈ ਇਸ ਤਰ੍ਹਾਂ ਦੇ ਤਾਪੀ ਵੀ ਆਏ ਹਨ ਜਿਨ੍ਹਾਂ ਨੂੰ ਸਤਵੇਂ ਯਾ ਬਾਰ੍ਹਵੇਂ ਦਿਨ ਤਾਪ ਆਉਂਦਾ ਸੀ ਅਤੇ ਵਿਚਲੇ ਸਾਰੇ ਦਿਨ ਹੀ ਉਨ੍ਹਾਂ ਨੂੰ ਅਰਾਮ ਰਹਿੰਦਾ ਸੀ।

ਇਸ ਲਈ ਇਸ ਤਰ੍ਹਾਂ ਦਾ ਸਤਵੇਂ ਦਸਵੇਂ ਅਤੇ ਬਾਰ੍ਹਵੇਂ ਦਿਨ ਆਉਣ ਵਾਲਾ ਜੁਰ ਅਸਲੀ ਸੰਤਤ ਵਿਖਮ ਜੁਰ ਹੈ ਅਤੇ ਕੁਝ ਲਗਾਤਾਰ ਬਣਿਆ ਰਹਿਣ ਵਾਲਾ ਵਿਪ੍ਰਯਯ ਸੰਤਤ ਵਿਖਮ ਜੁਰ ਹੈ।

ਕਈਆਂ ਵੈਦਾਂ ਦੀ ਰਾਇ ਹੈ ਕਿ ਵਿਖਮ ਜੁਰ ਦੇ ਦੋਸ਼ਾਂ ਦਾ ਇਹ ਸੁਭਾ ਹੀ ਹੈ ਕਿ ਉਹ ਆਪਣੇ ਨਿਯਤ ਸਮਯ ਹੀ ਤਾਪ ਨੂੰ ਕਰਦੇ ਹਨ। ਜਿਸ ਤਰ੍ਹਾਂ ਧਰਤੀ ਵਿਚ ਕਈ ਬਨਸਪਤੀਆਂ ਦੇ ਬੀਜ ਪਏ ਰਹਿੰਦੇ ਹਨ, ਪਰ ਉਹ ਆਪਣੀ ਰੁਤ ਤੋਂ ਬਗੈਰ ਉਗਦੇ ਨਹੀਂ।

ਬਿਖਮ ਜੁਰ ਵਿਚ ਸਰਦੀ ਗਰਮੀ ਦਾ ਕਾਰਣ ਸੁਸ਼ਰੁਤ ਵਿਚ ਲਿਖਿਆ ਹੈ ਕਿ ਜਦ ਚਮੜੇ ਵਿਚ ਕਫ ਤੇ ਵਾਯੂ ਹੁੰਦੇ ਹਨ ਤਦ ਤਾਪ ਦੇ ਸ਼ੁਰੂ ਵਿਚ ਬਹੁਤ ਠੰਡ ਲਗਦੀ ਹੈ। ਭਾਵ ਪਾਲਾ ਲਗ ਕੇ ਬੁਖਾਰ ਚੜ੍ਹਦਾ ਹੈ। ਪਰ ਜਦ ਕਫ ਤੇ ਵਾਯੂ ਦਾ ਬੇਗ ਸ਼ਾਂਤ ਹੋ ਜਾਂਦਾ ਹੈ ਤਦ ਪਿਤ ਬਲਵਾਨ ਹੋਕੇ ਦਾਹ-ਗਰਮੀ ਪੈਦਾ ਕਰ ਦਿੰਦੇ ਹਨ। ਇਸ ਤਰਾਂ ਬੁਖਾਰ ਵਿਚ ਪਹਿਲੇ ਠੰਡ ਲਗਦੀ ਹੈ ਅਤੇ ਪਿਛੋਂ ਗਰਮੀ। ਏਸੇ ਤਰਾਂ ਹੀ ਚਮੜੇ ਵਿਚ ਰਹਿਣ ਵਾਲਾ ਪਿਤ ਪਹਿਲੇ ਦਾਹ ਕਰਦਾ ਹੈ ਅਤੇ ਪਿਛੋਂ ਜਦ ਪਿੱਤ ਦਾ ਬੇਗ ਸ਼ਾਂਤ ਹੋ ਜਾਂਦਾ ਹੈ, ਤਾਂ ਵਾਤ ਤੇ ਕਫ ਬਲਵਾਨ ਹੋਕੇ ਹੱਥ

ਪੈਰ ਠੰਡੇ ਕਰ ਦਿੰਦੇ ਹਨ।

## ਵਿਖਮ ਜੁਰ ਚਿਕਿਤਸਾ

ਇੰਦਰ ਜੌ, ਪਟੋਲ ਪੱਤ੍ਰ ਅਤੇ ਕੌੜ ਇਹਨਾਂ ਨੂੰ ਸਮਾਨ ਭਾਗ ਲੈਕੇ ਕੁਲ ਤੋਲ ਦੇ ਤੋਲੇ ਹੋਵੇ ੩੨ ਤੋਲੇ ਪਾਨੀ ਪਾਕੇ ਕਾੜ੍ਹਾ ਕਰਕੇ ਪੁਣ ਛਾਣ ਕੇ ਵਿਖਮੀ ਤਾਪ ਵਾਲੇ ਨੂੰ ਪਿਲਾਓ ਇਸ ਨਾਲ ਹਰ ਤਰ੍ਹਾਂ ਦੇ ਵਿਖਮੀ ਤਾਪ ਜਾਵਨ।

੩੪. ਨਿੰਮ, ਪਟੋਲ ਪਤ੍ਰ, ਤ੍ਰਿਫਲਾ, ਦਾਖ, ਨਾਗਰ ਮੋਥਾ ਅਤੇ ਇੰਦਰ ਜੌਂ, ਸਮਾਨ ਭਾਗ ਲੈਕੇ ਉਪ੍ਰੋਕਤ ਰੀਤੀ ਅਨੁਸਾਰ ਕਾੜ੍ਹਾ ਕਰਕੇ ਪਿਲਾਉਣ ਨਾਲ ਸਭ ਤਰਾਂ ਦੇ ਬਿਖਮੀ ਤਾਪ ਜਾਵਣ।

੩੫. ਤੁਲਸੀ ਦੇ ਪਤਿਆਂ ਦੇ ਰਸ ਵਿਚ ਕਾਲੀਆਂ ਮਿਰਚਾਂ ਦਾ ਚੂਰਨ ਮਿਲਾਕੇ ਪੀਣ ਨਾਲ ਵਿਖਮ ਜੁਰ ਨਾਸ਼ ਹੋ ਜਾਂਦਾ ਹੈ।

੩੬. ਕਪੜਛਾਨ ਕੀਤਾ ਗਲੋ ਦਾ ਚੂਰਨ ਤੋਲੇ ੧੦੦ ਗੁੜ ਤੋਲੇ ੧੬, ਸ਼ਹਿਦ ਤੋਲੇ ੧੬ ਘਿਓ ਤੋਲੇ ੧੬ ਇਹਨਾਂ ਸਾਰੀਆਂ ਚੀਜਾਂ ਨੂੰ ਇਕ ਥਾਵੇਂ ਮਿਲਾਕੇ ਲੱਡੂ ਬਣਾ ਲਵੇ। ਆਪਣੀ ਅਗਨੀ ਦਾ ਬਲ ਦੇਖਕੇ ਇਸ ਦੀ ਮਾਤ੍ਰਾ ਤਜਵੀਜ਼ ਕਰੋ ਅਤੇ ਪੱਥ ਪ੍ਰਹੇਜ ਰਖੋ। ਇਸ ਦੇ ਸੇਵਨ ਕਰਨ ਨਾਲ ਕੋਈ ਰੋਗ ਨਹੀਂ ਰਹਿੰਦਾ। ਇਸਦੇ ਕੁਝ ਦਿਨ ਖਾਣ ਨਾਲ ਵਿਖਮ ਜੁਰ, ਵਾਤ ਰਕਤ, ਅੱਖਾਂ ਦੇ ਰੋਗ ਸਭ ਨਾਸ ਹੋ ਜਾਂਦੇ ਹਨ। ਇਹ ਅੰਮ੍ਰਿਤ ਸਮਾਨ ਔਸ਼ਧੀ ਹੈ, ਬਹੁਤ ਦੇਰ ਸੇਵਨ

ਕਰਨ ਨਾਲ ਸੁਫੈਦ ਵਾਲ ਨਹੀਂ ਆਉਂਦੇ ਅਤੇ ਵਡੀ ਉਮਰ ਹੋ ਜਾਂਦੀ ਹੈ।

## (੩੭) ਵਿਖਮ ਤਾਪ ਹਰ ਅੰਜਨ

ਸੇਧਾ ਲੂਣ, ਮਘਾਂ ਦੇ ਚੌਲ, ਅਤੇ ਮਨਸ਼ਿਲ ਇਨ੍ਹਾਂ ਨੂੰ ਇਕੱਠਿਆਂ ਕਰਕੇ ਤੇਲ ਵਿਚ ਪੀਸਕੇ ਅੱਖਾਂ ਵਿਚ ਪਾਉਣ ਨਾਲ਼ ਵਿਖਮ ਤਾਪ ਨਾਸ਼ ਹੋ ਜਾਂਦਾ ਹੈ।

## (੩੯) ਵਿਖਮ ਤਾਪ ਹਰ ਧੂਪ

ਨਿੰਮ ਦੇ ਪਤੇ, ਆਉਲੇ, ਬਚ ਇੰਦਰ ਜੌਂ ਘਿਉ ਅਤੇ ਲਾਖ, ਇਹਨਾਂ ਦੀ ਧੂਪ ਤਾਪ ਨੂੰ ਨਾਸ ਕਰਦੀ ਹੈ।

## ਬੁਖਾਰ ਦਾ ਹਕੀਮੀ ਵਰਣਨ

ਹਕੀਮ–ਸਾਡੀਆਂ ਕਤਾਬਾਂ ਵਿਚ ਬੁਖਾਰ ਦੀ ਹੋਂਦ ਇਸ ਤਰ੍ਹਾਂ ਲਿਖੀ ਹੋਈ ਹੈ ਕਿ ਇਨਸਾਨ ਦੇ ਜਿਸਮ ਵਿਚ ਸਭ ਤੋਂ ਵੱਡਾ ਅੰਗ 'ਦਿਲ' ਹੈ। ਇਸ ਲਈ ਇਸ ਦੀ ਹਰ ਇਕ ਖ਼ਾਬੀ ਝਟ ਹੀ ਸਾਰੇ ਜਿਸਮ ਵਿਚ ਅਸਰ ਕਰ ਜਾਂਦੀ ਹੈ। ਕਿਉਂਕਿ ਇਸ ਵਿਚੋਂ ਬਹੁਤ ਸਾਰੀਆਂ ਰਗਾਂ ਨਿਕਲ-ਦੀਆਂ ਹਨ ਜਿਹੜੀਆਂ ਕਿ ਜਿਸਮ ਦੇ ਹਰ ਇਕ ਛੋਟੇ ਤੋਂ ਛੋਟੇ ਹਿੱਸੇ ਵਿਚ ਗਈਆਂ ਹੋਈਆਂ ਹਨ ਕਿਉਂਕਿ ਇਨਸਾਨ ਦੇ ਅੰਗਾਂ ਨੂੰ ਜਿੰਦਾ ਰਖਣ ਲਈ ਗਲਨੇ ਸੜਨੇ ਵਾ ਕਿਸੇ ਨੁਕਸ ਤੋਂ ਬਚਾਣ ਵਾਲੀ ਕੁਵਤ ਜਿਸ ਦਾ ਸੋਮਾ ਦਿਲ ਹੈ, ਇਨ੍ਹਾਂ ਰਗਾਂ ਦੇ ਰਸਤੇ ਹੀ ਬਦਨ ਵਿਚ ਪਹੁੰਚਦੀ ਹੈ। ਬਸ, ਇਹੋ ਵਜਾ ਹੈ ਕਿ ਦਿਲ ਦੇ ਵਿਗੜੇ ਹੋਇ ਮਜਾਜ ਨਾਲ ਸਾਰੇ ਅੰਗਾਂ ਤੇ ਅਸਰ ਹੋ ਜਾਂਦਾ ਹੈ, ਇਹੋ ਹੀ ਵਜਾ ਹੈ ਕਿ

ਉਨ੍ਹਾਂ ਵਿਚ ਹਰਾਰਤ ਵਧ ਜਾਂਦੀ ਹੈ ਜਿਸ ਕਰਕੇ ਸਾਰੇ ਅੰਗਾਂ ਵਿਚ ਗਰਮੀ ਫੈਲ ਜਾਂਦੀ ਹੈ ਅਰ ਤਮਾਮ ਅੰਗ ਗਰਮ ਹੋਕੇ ਆਪਣੇ ਆਪਣੇ ਕੰਮਾਂ ਤੋਂ ਬੇਕਾਰ ਹੋ ਜਾਂਦੇ ਹਨ । ਇਹੋ ਹਾਲਤ ਹੈ ਜਿਸ ਨੂੰ ਅਸੀ ਬੁਖਾਰ ਆਖਦੇ ਹਾਂ । ਗਲ ਇਕੋ ਹੀ ਹੈ ਕਵੀ ਰਾਜ ਜੀ ਦੇ ਕਹਿਣ ਅਨੁਸਾਰ ਤਾਪ ਮੇਦੇ ਵਿਚੋਂ ਰਸ ਵਾਹਨੀ ਨਾੜੀਆਂ ਦਵਾਰਾ ਸਾਰੇ ਸਰੀਰ ਵਿਚ ਫੈਲਦਾ ਹੈ ਅਤੇ ਮੇਰੀ ਰਾਇ ਅਨੁਸਾਰ ਦਿਲ ਵਿਚੋਂ ।

## ਹਕੀਮੀ ਇਲਾਜ ਗਰਮੀ ਦੇ ਬੁਖਾਰ ਦਾ

## (੩੯) ਸਫੂਫ ਸਤ ਗਲੋ ।

ਸਤ ਗਲੋ, ਤਬਾਸੀਰ, ਵੱਡੀ ਲਾਚੀ ਦੇ ਬੀਜ, ਜ਼ਹਿਰ ਮੋਹਰਾ, ਕਸ਼ਨੀਜ ਖੁਸ਼ਕ ਹਰ ਇਕ ੧ ਤੋਲਾ, ਸਭ ਨੂੰ ਪੀਸ ਕੇ ਛਾਣ ਲਵੋ ਅਤੇ ਸਭ ਦੇ ਬਰਾਬਰ ਚਿੱਟੀ ਖੰਡ ਰਲਾ ਦਿਓ । ੩ ਮਾਸੇ ਬਜ਼ੂਰੀ ਸ਼ਰਬਤ ਨਾਲ ਦਿਓ ਤਾਂ ਤਾਪ ਜਾਵੇ । ਵਾਰੀ ਦੇ ਬੁਖਾਰ ਵਿਚ ਇਕ ਘੰਟਾ ਪਹਿਲੇ ਦੇਣ ਨਾਲ ਵਾਰੀ ਰੁਕੇ ।

## (੪੦) ਕੁਰਸ ਬਨਖਸ਼ਾ

ਬਨਖਸ਼ਾ ਗਿਰੀ ਬਾਦਾਮ, ਮਗਜ ਕਦੂ, ਮਗਜ ਖੀਰੇ ਅਤੇ ਤਰ ਦੇ, ਕਤੀਰਾ ਗੂੰਦ, ਹਰ ਇਕ ੧੨ ਮਾਸੇ, ਸਤ ਮੁਲਠੀ ਗਿਲ ਇਰਮਨੀ ਨਸਾਸਤਾ, ਹਰ ਇਕ ੧੦ ਮਾਸੇ, ਮਸਤਗੀ ਮਾਸੇ ੫ ਬਾਲਛੜ ਮਾਸੇ ੩ ਸਭ ਨੂੰ ਕੁਟ ਛਾਣ ਕੇ ਮਾਸੇ ਮਾਸੇ ਦੀਆਂ ਟਿਕੀਆਂ ਬਣਾ ਲਵੋ ੫ ਟਿਕੀਆਂ ਦੋ ਤੋਲੇ ਸ਼ਰਬਤ ਬਨਖਸ਼ੇ ਨਾਲ ਦਿਓ ਤਾਂ ਇਸ ਨਾਲ ਸਫਰਾਵੀ

ਪਿੱਤਾਂ ਦਾ ਬੁਖਾਰ ਅਤੇ ਖਾਂਸੀ ਜਾਵੇ ।

੪੧. ਤੁਖਮ ਕਾਸ਼ਨੀ, ਹਰੀ ਗਲੋ ਹਰ ਇਕ ੨ ਮਾਸੇ, ਕੌੜਾ ਚਰਾਇਤਾ ਮਾਸੇ ੫, ਰੇਵੰਦ ਚੀਨੀ ਮਾਸੇ ੨ ਸਭ ਦਾ ਦਰੜਾ ਕਰਕੇ ੩ ਛਟਾਂਕ ਪਾਣੀ ਵਿਚ ਰਾਤ ਨੂੰ ਭਿਉਂ ਦਿਓ ਸਵੇਰੇ ਛਾਨ ਕੇ ਸੇਵਨ ਕਰੋ ਤਾਂ ਇਸ ਨਾਲ ਸੀਤ ਦਾ ਤਾਪ ਤੇ ਪੁਰਾਣੇ ਤਾਪ ਸਭ ਜਾਵਣ ।

## (੪੨) ਅਜਮੂਦਾ ਗੋਲੀ

ਮੁਸ਼ਕਪੂਰ, ਜਹਿਰ ਮੌਹਰਾ ਖਤਾਈ, ਛੋਟੀਆਂ ਲਾਚੀਆਂ ਤਬਾਸੀਰ, ਚਿਟੇ ਅਭਰਕ ਦਾ ਕੁਸ਼ਤਾ ਸਭ ਨੂੰ ਸਮ ਭਾਗ ਮਿਲਾਕੇ ਗੁਲਾਬ ਦੇ ਅਰਕ ਨਾਲ ਖਰਲੋ ੨-੨ ਰਤੀ ਦੀਆਂ ਗੋਲੀਆਂ ਬਣਾਓ ਅਰ ਦਿਨ ਵਿਚ ੩ ਵਾਰੀ ਨੀਲੋ-ਫ਼ਰ ਦੇ ਸ਼ਰਬਤ ਨਾਲ ਯਾ ਸ਼ਰਬਤ ਸੰਦਲ ਨਾਲ ਦਿਓ ਤਾਂ ਤਾਪ ਜਾਵੇ ਗਰਮੀ ਹਟੇ ।

## (੪੩) ਤਰਕੀਬ ਸ਼ਰਬਤ ਕਾਹਜ਼ਬਾਨ

ਕਾਹਜ਼ਬਾਨ ਤੋਲੇ ਤਿੰਨ ਲੈਕੇ ਇਕ ਸੇਰ ਪਾਣੀ ਪਾਕੇ ਚਾਰ ਪਹਿਰ ਭਿਉਂ ਦਿਓ ਅਰ ਫਿਰ ਕਾੜ੍ਹ ਕੇ ਅੱਧਾ ਪਾਣੀ ਰੱਖ ਲਵੇ ਅਤੇ ਉਸਨੂੰ ਕਪੜੇ ਵਿਚੋਂ ਛਾਣਕੇ ਉਸ ਵਿਚ ੧ ਸੇਰ ਚਿੱਟੀ ਖੰਡ ਪਾ ਦਿਓ ਅਤੇ ਅੱਗ ਤੇ ਰਖੋ ਜਦ ਤਾਰ ਛਡ ਦੇਵੇ ਤਾਂ ਉਤਾਰ ਲਵੇ ਅਤੇ ਠੰਡਾ ਕਰਕੇ ਬੋਤਲਾਂ ਵਿਚ ਪਾ ਲਵੋ । ਮਾਤ੍ਰਾ ੨ ਤੋਂ ੪ ਤੋਲੇ ਤਕ ਠੰਡਾ ਪਾਣੀ ਪਾਕੇ ਦੇਣ ਨਾਲ ਗਰਮੀ ਦਾ ਬੁਖਾਰ ਨਾਸ ਹੋਵੇ ਅਰ ਸਰੀਰ ਵਿਚੋਂ ਬੇਚੈਨੀ ਹਟ ਕੇ ਤਾਕਤ ਆਵੇ ।

## (੪੪) ਸ਼ਰਬਤ ਸੰਦਲ

ਚਿੱਟਾ ਸੰਦਲ ਬੂਰਾ ਤੋਲੇ ੨੦ ਲੈ ਕੇ ਇਕ ਸੇਰ ਪਾਣੀ ਵਿਚ ਅਠ ਪਹਿਰ ਭਿੱਜਾ ਰਹਿਣ ਦਿਓ। ਫਿਰ ਅੱਗ ਤੇ ਕਾੜ ਕੇ ਅੱਧਾ ਪਾਣੀ ਰੱਖ ਲਵੋ ਅਰ ਛਾਣਕੇ ੧ ਸ਼ੇਰ ਪਕੀ ਖੰਡ ਪਾਕੇ ਸ਼ਰਬਤ ਪਕਾਓ ਜਦ ਗਾੜ੍ਹਾ ਹੋ ਜਾਵੇ ਤਾਂ ਉਤਾਰ ਲਵੋ ਅਤੇ ਬੋਤਲਾਂ ਵਿਚ ਪਾਕੇ ਰਖੋ ਮਾਤ੍ਰਾ ੪ ਤੋਲੇ ਵਿਚ ਕਾਹਜ਼ਬਾਨ ਦਾ ਅਰਕ ਪਾਕੇ ਦੇਣ ਨਾਲ ਪਿੱਤਾਂ ਦਾ ਤਾਪ ਜਾਵੇ। ਬੇਚੈਨੀ ਹਟੇ।

## (੪੫) ਤਰਕੀਬ ਸ਼ਰਬਤ ਬਨਖਸ਼ਾ

ਗੁਲ ਬਨਖਸ਼ਾ ਤੋਲੇ ੧੦, ਨੀਲੋਫਰ ਤੋਲੇ ੧੦ ਦੋ ਸੇਰ ਪਾਣੀ ਪਾਕੇ ਚਾਰ ਪਹਿਰ ਭਿਜਾ ਰਹਿਣ ਦਿਓ। ਫਿਰ ਅੱਗ ਤੇ ਰੱਖ ਕੇ ਕਾੜ੍ਹੋ ਜਦ ਤੀਜਾ ਹਿੱਸਾ ਪਾਣੀ ਰਹਿ ਜਾਵੇ ਤਾਂ ਉਤਾਰ ਕੇ ਛਾਣ ਲਵੋ ਅਰ ੧ ਸੇਰ ਪੱਕੀ ਮਿਸਰੀ ਯਾ ਚਿਟੀ ਖੰਡ ਪਾਕੇ ਕਾੜ੍ਹੋ ਜਦ ਤਾਰ ਬਣ ਜਾਵੇ ਤਾਂ ਉਤਾਰ ਲਵੋ ਤੇ ਠੰਡਾ ਕਰਕੇ ਸ਼ੀਸ਼ੀਆਂ ਵਿਚ ਪਾ ਲਵੋ। ਮਾਤ੍ਰਾ ੨ ਤੋਂ ੪ ਚਾਰ ਤੋਲੇ ਤਕ ਠੰਡਾ ਪਾਣੀ ਪਾਕੇ ਜਾਂ ਅਰਕ ਕਾਹਜ਼ਬਾਨ ਦਾ ਪਾਕੇ ਪਿਆਓ। ਤਾਂ ਗਰਮੀ ਦਾ ਤਾਪ ਜਾਵੇ। ਪਿਆਸ ਹਟੇ ਕਬਜ਼ੀ ਦੂਰ ਹੋਵੇ ਛਾਤੀ ਦਾ ਦਰਦ ਠੀਕ ਹੋਵੇ।

## (੪੬) ਸਾਦਾ ਸਕੰਜਵੀ

ਗੁਲਾਬ ਅਰਕ ਅਧ ਸੇਰ, ਸਿਰਕਾ ਅਧ ਸੇਰ, ਮਿਸਰੀ ੧॥ ਸੇਰ ਪਹਿਲਾਂ ਮਿਸਰੀ ਨੂੰ ੧ ਸੇਰ ਪੱਕੇ ਪਾਣੀ ਵਿਚ ਜੋਸ਼ ਦਿਓ ਅਰ ਝਗ ਦੂਰ ਕਰੋ। ਜਦੋਂ ਚਾਹਣੀ ਪੱਕ

ਜਾਵੇ ਤਾਂ ਸਿਰਕਾ ਅਤੇ ਗੁਲਾਬ ਰਲਾ ਕੇ ਮੱਠੀ ਮੱਠੀ ਅੱਗ ਤੇ ਪਕਾਓ ਅਰ ਠੰਢਾ ਹੋਣ ਤੇ ਬੋਤਲਾਂ ਵਿਚ ਪਾ ਕੇ ਰੱਖੋ ਜੇ ਕੇ ਕਰਾਉਣੀ ਹੋਵੇ ੬ ਤੋਲੇ ਸ਼ਰਬਤ ਵਿਚ ੧ ਪਿਆਲਾ । ੨ ਗਰਮ ਪਾਣੀ ਦਾ ਪਾ ਕੇ ਪਿਆਓ ਅਰ ਜੇ ਸਫਰਾਵੀ ਤਾਪ ੩ ਯਾ ਸਫਰਾ ਨੂੰ ਦੂਰ ਕਰਨ ਲਈ ਯਾ ਕਬਜ਼ ਨੂੰ ਦੂਰ ਕਰਨ ਲਈ ਦੇਣਾ ਹੋਵੇ ਤਾਂ ੩ ਤੋਲੇ ਸ਼ਰਬਤ ਵਿਚ ਮਿੱਠਾ ਤੇ ਠੰਢਾ ਪਾਣੀ ਪਾ ਕੇ ਦਿਓ ਬੁਖਾਰ ਜਾਵੇ ਸ਼ਾਂਤੀ ਹੋਵੇ ਭੁਖ ਲਗੇ ।

## (੪੭) ਬਲਗਮੀ ਬੁਖਾਰ ਵਾਸਤੇ

ਜਵੈਣ ਖੁਰਾਸਾਨੀ, ਫੂਲ ਫਟਕੜੀ, ਫੁਲ ਚਿਟਾ ਸੁਹਾਗਾ ਲਾਹੌਰੀ ਲੂਣ ਹਰੇਕ ੧ ਤੋਲਾ ਸਭ ਨੂੰ ਬਰੀਕ ਕੁਟ ਛਾਣਕੇ ਧਤੂਰੇ ਦੇ ਪਤਿਆਂ ਦੇ ਪਾਣੀ ਨਾਲ ਚਨੇ ਸਮ ਗੋਲੀਆਂ ਬਣਾ ਲਵੇ ਬੁਖਾਰ ਆਉਣ ਤੋਂ ੨ ਘੰਟੇ ਪਹਿਲੇ ਇਕ ਜਾਂ ਦੋ ਗੋਲੀਆਂ ਪਾਣੀ ਨਾਲ ਸੇਵਨ ਕਰਾਉ ਕੁਝ ਦਿਨ ਇਸ ਤਰਾਂ ਕਰਨ ਨਾਲ ਪੁਰਾਣਾ ਬੁਖਾਰ ਵੀ ਜਾਵੇ । ਮਲੇਰੀਏ ਤਾਪ ਵਿਚ ਲਿਖੀਆਂ ਤੁਲਸੀ ਦੀਆਂ ਗੋਲੀਆਂ ਤੱਤੇ ਪਾਣੀ ਨਾਲ ਦੇਣ ਨਾਲ ਬਲਗਮੀ ਤਾਪ ਜਾਵੇ ।

## (੪੮) ਫਿਰਆਦ ਰਸ ਸ਼ਰਬਤ

ਕਾਹਜ਼ਬਾਨ ਦੇ ਪਤੇ, ਸੰਦਲ ਸੁਫੈਦ, ਪਰਸਾਂਉਸਾਂ, ਚਿੱਟੀ ਖਸਖਾਸ, ਹਰ ਦੋ ਭਾਗ, ਮੁਲੱਠੀ, ਸੌਂਫ, ਖਤਮੀ ਦੇ ਬੀ, ਫੁਲ ਗੁਲਾਬ, ਸਿਤ੍ਰਤੀ ਦੇ ਫੁਲ, ਹਰ ਇਕ, ਇਕ ਭਾਗ, ਮੁਨੱਕਾ ੧॥ ਭਾਗ, ਖੰਡ ਸਾਰੀਆਂ ਦਵਾਈਆਂ ਨਾਲੋਂ

ਛੀ ਗੁਣੀ ਲਵੋ ਸਭ ਚੀਜਾਂ ਕੁਟ ਕੇ ਪਾਨੀ ਵਿਚ ਭਿਉਂ ਕੇ ਮਲ ਛਾਣ ਲਵੋ ਅਰ ਖੰਡ ਮਿਲਾ ਕੇ ਸ਼ਰਬਤ ਤਿਆਰ ਕਰੋ। ਇਹ ਸ਼ਰਬਤ ਪੁਰਾਣੇ ਤਾਪ ਅਤੇ ਨਜ਼ਲੇ ਲਈ ਗੁਣ ਦਾਇਕ ਹੈ ਅਰ ਖੰਘ ਨੂੰ ਦੂਰ ਕਰਦਾ ਹੈ।

## (੪੯) ਸ਼ਰਬਤ ਜੂਫਾ

ਉਨਾਬ ੨੦ ਦਾਣੇ ਲਸੂੜੀਆਂ ੩੦ ਦਾਣੇ, ਅੰਜੀਰ ੨੦ ਦਾਣੇ, ਮੁਨਕਾ ੫੦ ਦਾਣੇ, ਬਨਖਸ਼ਾ ਦੋ ਤੋਲੇ, ਪ੍ਰਸ਼ਾਂਉਸਾਂ ੨ ਤੋਲੇ, ਖਤਮੀ ੧॥ ਤੋਲਾ, ਖਬਾਜੀ ੧॥ ਤੋਲਾ, ਸੌਂਫ ਰੂਮੀ ੧॥ ਤੋਲਾ, ਸਭਨਾ ਦਵਾਈਆਂ ਨੂੰ ਕੁਟ ਕੇ ਦੋ ਪਿਆਲੇ ਪਾਣੀ ਪਾਕੇ ਜੋਸ਼ ਦਿਓ ਅਰ ਪੁਣ ਛਾਣ ਕੇ ਇਕ ਸੇਰ ਮਿਸ਼ਰੀ ਯਾ ਖੰਡ ਪਾਕੇ ਸ਼ਰਬਤ ਤਿਆਰ ਕਰ ਲਵੋ। ੨ ਤੋਲੇ ਸ਼ਰਬਤ ਠੰਡੇ ਪਾਣੀ ਵਿਚ ਪਾਕੇ ਪਿਆਇਆ ਕਰੋ। ਇਸ ਨਾਲ ਬਲਗਮੀ ਤਾਪ ਅਤੇ ਖੰਘ ਨਾਸ ਹੋ ਜਾਂਦੀ ਹੈ। ਖੰਘ ਵਾਸਤੇ ਬਹੁਤ ਚੰਗਾ ਹੈ।

## ਹਕੀਮ-ਮਿਆਦੀ ਤਾਪ ਦੇ ਲੱਛਣ

ਪਿੱਛੇ ਕਵੀ ਰਾਜ ਜੀ ਨੇ ਸੰਨਿਪਾਤ ਜੂਰ ਦੇ ਲੱਛਣ ਦਸੇ ਹਨ, ਨਾਲ ਉਸਦੀ ਮਿਆਦ ਵੀ ਦਸੀ ਹੈ। ਇਸੇ ਨੂੰ ਹੀ ਤਿਬ ਵਿਦਿਆ ਦੇ ਮਾਹਿਰ ਮਿਆਦੀ ਯਾ ਮੋਹਰਕਾ ਤਾਪ ਕਹਿੰਦੇ ਹਨ, ਸੰਨਿਪਾਤ ਜੁਰ ਦੇ ਲਛਣ ਅਤੇ ਮਿਆਦੀ ਤਾਪ ਦੇ ਲਛਣ ਕਰੀਬ ਕਰੀਬ ਮਿਲਦੇ ਜੁਲਦੇ ਹੀ ਹਨ। ਅੰਗ੍ਰੇਜ਼ੀ ਵਿਚ ਇਸ ਨੂੰ ਟਾਇਫਾਇਡ ਫੀਵਰ ਕਹਿੰਦੇ ਹਨ। ਇਥੇ ਮੈਂ ਇਸ ਦੇ ਲਛਣ ਦੱਸਦਾ ਹਾਂ ਤਾਕਿ ਸਜਣ ਪੁਰਸ਼

ਨੂੰ ਸੰਨਿਪਾਤ ਅਤੇ ਮਿਆਦੀ ਤਾਪ ਦੀ ਸਮਤਾ ਦਾ ਪਤਾ ਲਗ ਜਾਵੇ ਜਿਸ ਨਾਲ ਚਿਕਿਤਸਾ ਵਿਚ ਸਹੂਲਤ ਹੋਵੇਗੀ।

ਕਚੀਆਂ ਪਕੀਆਂ, ਬਦਬੋਦਾਰ ਚੀਜ਼ਾਂ ਦੇ ਖਾਣ ਪੀਣ ਕਰਕੇ, ਅਥਵਾ ਗਰਮ ਖ਼ੁਸ਼ਕ ਮੌਸਮ ਦੀ ਹਵਾ ਵਿਗੜ ਕੇ ਪੁਰਸ਼ ਦੇ ਸਵਾਸ ਰਸਤੇ ਸ਼ਰੀਰ ਵਿਚ ਧਸ ਜਾਣ ਤੇ ਅੰਦਰ-ਲੀਆਂ ਆਂਦਰਾਂ ਤੇ ਬਹੁਤ ਅਸਰ ਪੈਂਦਾ ਹੈ। ਆਂਦਰਾਂ ਵਿਚ ਜਖਮ ਜੇਹੇ ਹੋ ਜਾਣ ਤੇ ਹੀ ਮਿਆਦੀ ਤਾਪ ਦੀ ਪੈਦਾਇਸ਼ ਹੈ।

## ਮਿਆਦੀ ਤਾਪ ਦੇ ਲਖਣ

ਤਾਪ ਚੜ੍ਹਨ ਤੋਂ ਪਹਿਲਾਂ ਕੁਝ ਦਿਨ ਮਮੂਲੀ ਜਿਹੀ ਠੰਡ ਭਾਸਦੀ ਹੈ, ਤਬੀਯਤ ਸੁਸਤ ਯਾ ਬੇਚੈਨ ਹੁੰਦੀ ਹੈ। ਫਿਰ ਇਕ ਦਮ ਤਾਪ ਚੜ੍ਹ ਜਾਂਦਾ ਹੈ, ਹੱਥਾਂ ਪੈਰਾਂ ਅਤੇ ਸਿਰ ਵਿਚ ਦਰਦ ਹੁੰਦਾ ਹੈ। ਚੇਹਰਾ ਸੁਰਖ ਅਤੇ ਅੱਖਾਂ ਲਾਲ ਹੋ ਜਾਂਦੀਆਂ ਹਨ ਹੋਠਾਂ ਤੇ ਜਿਕਰੀ ਜਮ ਜਾਂਦੀ ਹੈ, ਜਬਾਨ ਖੁਸ਼ਕ ਤੇ ਭੂਰੀ ਜੇਹੇ ਰੰਗ ਦੀ ਹੁੰਦੀ ਹੈ ਕੁਝ ਨਿਗਲਨ ਵੇਲੇ ਤਕਲੀਫ ਹੁੰਦੀ ਹੈ। ਭੁਖ ਨਹੀਂ ਲਗਦੀ, ਕਬਜੀ ਹੁੰਦੀ ਹੈ, ਜੀ ਕੱਚਾ ਹੋਕੇ ਸੁਕੀਆਂ ਉਕਾਰੀਆਂ ਆਉਂਦੀਆਂ ਹਨ। ਸਵਾਸ ਕਾਹਲ੍ਹਾ ਆਉਂਦਾ ਹੈ, ਮਰੀਜ ਕਮਜੋਰ ਹੋ ਜਾਂਦਾ ਹੈ ਸ਼ਾਮ ਦੇ ਵੇਲੇ ਬੇਚੈਨੀ ਜਿਆਦਾ ਹੋ ਜਾਂਦੀ ਹੈ, ਰਾਤ ਨੂੰ ਨੀਂਦ ਨਹੀਂ ਆਉਂਦੀ ਬੀਮਾਰ ਸਗੋਂ ਘੂਕੀ ਵਿਚ ਊਟ-ਪਟਾਂਗ ਬਕਦਾ ਰਹਿੰਦਾ ਹੈ, ਨਬਜ ਪੁਰ ਅਤੇ ਤੇਜ ਚਲਦੀ ਹੈ। ਮਰਜ ਦੇ ਦੂਸਰੇ ਦਿਨ ਹੀ ੧੦੪ ਯਾ ੧੦੫ ਦਰਜੇ ਦਾ

ਬੁਖ਼ਾਰ ਹੋ ਜਾਂਦਾ ਹੈ। ਜਿਹੜਾ ਕਿ ਸ਼ਦੀਦ ਮਰੀਜ਼ਾਂ ਵਿਚ ਦੋ ਤਿੰਨ ਦਿਨ ਵਿਚ ਹੋਰ ਵੀ ਵਧਦਾ ਰਹਿੰਦਾ ਹੈ। ਪਰ ਜੇ ਮਰਜ ਮਮੂਲੀ ਹੋਵੇ ਤਾਂ ਇਕ ਹਫਤੇ ਤਕ ਬੁਖ਼ਾਰ ਇਕੋ ਜਿਹਾ ਰਹਿੰਦਾ ਹੈ। ਫਿਰ ਘਟ ਕੇ ਦੂਸਰੇ ਹਫਤੇ ਦੇ ਅਖੀਰ ਵਿਚ ਬਹੁਰਾਨ ਹੋਕੇ ਉਤਰ ਜਾਂਦਾ ਹੈ।

ਬੁਖ਼ਾਰ ਚੜ੍ਹਨ ਤੋਂ ਪੰਜਵੇਂ ਛੇਵੇਂ ਦਿਨ, ਪਹਿਲੇ ਸੀਨੇ ਤੇ ਪੇਟ ਉਤੇ ਤੇ ਹਥਾਂ ਤੇ ਕਲਾਈਆਂ ਦੇ ਪਿਛਲੇ ਪਾਸੇ ਅਤੇ ਫਿਰ ਸਾਰੇ ਜਿਸਮ ਉਤੇ ਸੁਰਖ ਸਿਆਹੀ ਮਾਇਲ (ਕਾਲੇ ਸ਼ਹਤੂਤ ਵਰਗੇ) ਚਮੜੀ ਤੋਂ ਕੁਝ ਉਭਰੇ ਹੋਇ ਧਬੇ ਦਿਖਾਈ ਦੇਂਦੇ ਹਨ। ਜਿਹੜੇ ਦਬਾਉਣ ਨਾਲ ਗੁਪਤ ਹੋ ਜਾਂਦੇ ਹਨ ਅਰ ਫਿਰ ਦਿਖਾਈ ਦੇਣ ਲੱਗ ਜਾਂਦੇ ਹਨ। ਪਰ ਇਕ ਦੋ ਦਿਨ ਤੋਂ ਬਾਦ ਉਹਨਾਂ ਦੀ ਰੰਗਤ ਪੱਕੀ ਇੱਟ ਵਰਗੀ ਹੋ ਜਾਂਦੀ ਹੈ। ਅਰ ਦਬਾਉਣ ਨਾਲ ਗਾਇਬ ਨਹੀਂ ਹੁੰਦੇ ਅਖੀਰ ਤਕ ਉਸੇ ਤਰਾਂ ਹੀ ਰਹਿੰਦੇ ਹਨ। ਇਸ ਮਰੀਜ਼ ਦੇ ਜਿਸਮ ਵਿਚੋਂ ਕੋਈ ਖਾਸ ਕਿਸਮ ਦੀ ਬਦਬੂ ਆਉਂਦੀ ਹੈ। ਜਿਹੜੀ ਕਿ ਇਸ ਮਰਜ ਦੀ ਖ਼ਾਸ ਨਿਸ਼ਾਨੀ ਹੈ। ਮਾਮੂਲੀ ਮਰਜ਼ ਵਿਚ ਦਸ ਤੋਂ ਚੌਦਾਂ ਦਿਨਾਂ ਅੰਦਰ ਬਹੁਰਾਨ ਹੋਕੇ ਬੁਖ਼ਾਰ ਵਿਚ ਕਮੀ ਆਉਣ ਲੱਗ ਜਾਂਦੀ ਹੈ। ਨਬਜ਼ ਦੀ ਤੇਜ਼ੀ ਘਟ ਜਾਂਦੀ ਹੈ। ਧੱਬੇ ਗੁਮ ਹੋਣ ਲਗ ਜਾਂਦੇ ਹਨ। ਨੀਂਦ ਆ ਜਾਂਦੀ ਹੈ। ਭੁਖ ਲਗਦੀ ਹੈ ਅਤੇ ਕੁਝ ਤਾਕਤ ਭਰ ਆਉਂਦੀ ਹੈ।

ਆਸਾਧਯ ਮਰਜ ਵਿਚ ੧੨ ਦਿਨਾਂ ਤੋਂ ੨੦ ਦਿਨਾਂ ਦੇ ਵਿਚ ਖਰਾਬ ਨਿਸ਼ਾਨੀਆਂ ਦਿਸਣ ਲਗ ਜਾਂਦੀਆਂ ਹਨ,

ਸਾਨਤੀ ਪਿਪਾਨ ਖ ਜ਼ਾ ਸੇਵਮਾਮਲਾ



ਯਾਨੀ ਜੀਭ ਖੁਸ਼ਕ ਤੇ ਕਾਲੀ ਮੂੰਹ ਵਿਚੋਂ ਬਾਹਰ ਨਿਕਲਣ ਤੇ ਕੰਮਦੀ ਹੈ।

ਘੂਕੀ ਬਣੀ ਰਹਿੰਦੀ ਹੈ। ਮਰੀਜ ਨਿਢਾਲ ਹੋ ਜਾਂਦਾ ਹੈ। ਹੱਥ ਪੈਰ ਫੜਕਣ ਲਗ ਜਾਂਦੇ ਹਨ। ਚੇਹਰਾ ਚਮਕਦਾ ਹੈ। ਮੂੰਹ ਵਿਚੋਂ ਬਦਬੂ ਆਉਂਦੀ ਹੈ। ਆਖਰ ਮਰੀਜ਼ ਬੇਹਾਲ ਪਿਆ ਰਹਿੰਦਾ ਹੈ। ਅੱਖਾਂ ਅਧ ਮੀਟੀਆਂ ਤੇ ਮੂੰਹ ਖੁਲ੍ਹਾ ਰਹਿੰਦਾ ਹੈ। ਪੇਸ਼ਾਬ ਸੁਰਖ ਰੰਗ ਦਾ ਬਹੁਤ ਥੋੜਾ ਆਉਂਦਾ ਹੈ। ਕਿਸੇ ਵੇਲੇ ਬੰਦ ਹੋ ਜਾਂਦਾ ਹੈ। ਬੁਖਾਰ ਦੇ ਨੌਵੇਂ ਦਸਵੇਂ ਦਿਨ ਘੂਕੀ ਬਹੁਤ ਜ਼ਿਆਦਾ ਹੋ ਜਾਂਦੀ ਹੈ। ਟੱਟੀ ਪੇਸ਼ਾਬ ਬੇਖਬਰੇ ਨਿਕਲ ਜਾਂਦੇ ਹਨ ਅਤੇ ਖਿੱਚਾਂ ਪੈਕੇ ਮੌਤ ਹੋ ਜਾਂਦੀ ਹੈ।

ਸਜਣਾਂ ਨੂੰ ਮਿਆਦੀ ਤਾਪ ਦੇ ਲੱਛਣ ਦਸ ਦਿਤੇ ਹਨ। ਇਸ ਦੀ ਮਿਆਦ ੧੪ ਦਿਨ ਹੈ, ਕਈ ਹਕੀਮ ੨੧ ਦਿਨ ਵੀ ਕਹਿੰਦੇ ਹਨ, ਕਈਆਂ ਦਾ ਕਹਿਣਾ ਹੈ ਕਿ ੨੧ ਦਿਨ ਤੋਂ ਤੀਹ ਦਿਨਾਂ ਦੇ ਅੰਦਰ ਅੰਦਰ ਇਹ ਤਾਪ ਮਰੀਜ਼ ਨੂੰ ਛਡ ਜਾਂਦਾ ਹੈ, ਜੇ ਕੋਈ ਹੋਰ ਫਿਫਰੇ ਆਦਿਕ ਦਾ ਦੋਸ਼ ਨਾ ਪੈਦਾ ਹੋ ਜਾਵੇ।

## ਮਿਆਦੀ ਤਾਪ ਦਾ ਇਲਾਜ

### ਕੁਰਸ ਕਾਪੂਰ

(੫੦) ਮਗਜ਼ ਕੱਦੂ, ਮਗਜ਼ ਖਿਆਰੀਨ, ਮਗਜ਼ ਖਰਬੂਜ਼ਾ ਹਰੇਕ ੧॥ ਤੋਲਾ, ਗੁਲ ਸੁਰਖ, ਤਬਾਸ਼ੀਰ, ਸਤ ਮੁਲੱਠੀ, ਹਰ ਇਕ ੧੧ ਮਾਸੇ। ਗੂੰਦ ਕਿੱਕਰ, ਨਸ਼ਾਸਤਾ,

ਗੂੰਦ ਕਤੀਰਾ, ਸੰਦਲ ਸੁਫੇਦ, ਹਰ ਇਕ ੭ ਮਾਸੇ, ਬੀਜ ਖੁਰਫਾ ਤੋਲਾ ੧, ਮੁਸ਼ਕਪੂਰ ਮਾਸੇ ੨ ਸਭ ਦਵਾਈਆਂ ਨੂੰ ਬਾਰੀਕ ਛਾਣਕੇ ਇਸਬਗੋਲ ਦੇ ਲੁਆਬ ਨਾਲ ਛੋਟੀਆਂ ਛੋਟੀਆਂ ਟਿੱਕੀਆਂ ਬਣਾ ਲਵੇ ਅਤੇ ਸ਼ਰਬਤ ਨੀਲੋਫਰ ਨਾਲ ਦਿਓ ਤਾਂ ਤਪ ਮੋਹਰਕਾ ਜਾਵੇ।

## (੫੧) ਕੁਰਸ਼ ਤਬਾਸੀਰ ਕਪੂਰੀ

ਤਬਾਸੀਰ, ਗੁਲ ਸੁਰਖ ਹਰ ਇਕ ੧॥ ਤੋਲਾ, ਤੁਖਮ ਖੁਰਫਾ, ਮਗਜ਼ ਖਿਆਰੀਨ, ਤੁਖਮ ਬਾਰਤੰਗ, ਮਗਜ ਕੱਦੂ, ਸੰਦਲ ਸਫੇਦ, ਹਰ ਇਕ ੧ ਤੋਲਾ, ਤੁਖਮ ਕਾਹੂ, ਤੁਖਮ ਕਾਸ਼ਨੀ, ਹਰ ਇਕ ਛੇਦਾਂ ਮਾਸੇ, ਸੁਰਤਾਨ ਸੋਖਤਾ (ਕੇਕੜੇ) ਸਤ ਮੁਲੱਠੀ ਹਰ ਇਕ ੪ ਮਾਸੇ, ਗੂੰਦ ਕਤੀਰਾ, ਗੂੰਦ ਕਿੱਕਰ ਹਰ ਇਕ ੬ ਮਾਸੇ ਊਦਖਾਮ, ਸੰਬਲਉਲਤੀਬ ਹਰ ਇਕ ੪ ਮਾਸੇ ਸਾਰੀਆਂ ਚੀਜ਼ਾਂ ਨੂੰ ਪੀਸ ਛਾਣਕੇ ਜ਼ਰੂਰਤ ਅਨੁਸਾਰ ਈਸਬਗੋਲ ਦਾ ਲੁਆਬ ਪਾਕੇ ਟਿੱਕੀਆਂ ਬਣਾ ਲਵੇ। ਮਾਤ੍ਰਾ ੫ ਮਾਸੇ ਤਕ ਯੋਗ ਅਨੁਪਾਨ ਨਾਲ ਦਿਓ, ਮੋਹਰਕਾ ਤਾਪ ਵਾਸਤੇ ਚੰਗੀ ਚੀਜ਼ ਹੈ।

## (੫੨) ਕੁਰਸ ਸੁਰਤਾਨ ਕਪੂਰੀ

ਤਪਦਿਕ ਦੇ ਬਿਆਨ ਵਿਚ ਲਿਖੀ ਹੋਈ ਸੁਰਤਾਨ ਕਪੂਰੀ ਵੀ ਮੋਹਰਕੇ ਲਈ ਫਾਇਦੇਮੰਦ ਹੈ।

## ਮੋਸਮੀ ਤਾਪ-ਮਲੇਰੀਆ

ਹਕੀਮ—ਇਹ ੧੫ ਜੁਲਾਈ ਤੋਂ ੧੫ ਨਵੰਬਰ ਤਕ

ਦੇ ਦਿਨਾਂ ਵਿਚ ਹੁੰਦਾ ਹੈ ਕਿਉਂਕਿ ਬਰਸਾਤ ਹੋਣ ਨਾਲ ਛੱਪੜ, ਟੋਬੇ ਭਰ ਜਾਂਦੇ ਹਨ ਅਤੇ ਦਰਖਤਾਂ ਦੇ ਪੱਤੇ ਤੇ ਹੋਰ ਘਾਸ ਫੂਸ ਉਹਨਾਂ ਛਪੜਾਂ ਟੋਭਿਆਂ ਵਿਰ ਪੈਕੇ ਸੜ ਗਲ ਜਾਂਦਾ ਹੈ। ਜਿਸ ਤੋਂ ਉਸ ਮੌਸਮ ਦੀ ਹਵਾ ਜਹਰੀਲੀ ਹੋ ਜਾਂਦੀ ਹੈ ਤੇ ਨਾਲ ਉਸ ਗੰਦੇ ਪਾਣੀ ਅਤੇ ਗੰਦੀਆਂ ਥਾਵਾਂ ਵਿਚੋਂ ਬਹੁਤ ਜ਼ਿਆਦਾ ਮੱਛਰ ਪੈਦਾ ਹੋ ਜਾਂਦਾ ਹੈ। ਇਸ ਮੱਛਰ ਦੇ ਕੱਟਣ ਨਾਲ ਅਤੇ ਗੰਦੀ ਹਵਾ ਚਲਣ ਨਾਲ ਇਹ ਤਾਪ ਫੈਲ ਜਾਂਦਾ ਹੈ। ਇਸ ਨੂੰ ਹਕੀਮ ਲੋਕ ਤਪ ਨੌਬਤੀ ਕਹਿੰਦੇ ਹਨ। ਡਾਕਟਰ ਮਲੇਰੀਆ ਕਹਿੰਦੇ ਹਨ। ਇਹ ਨਾਮ ਅਜ ਕਲ ਬਹੁਤ ਪ੍ਰਚੱਲਤ ਹੋ ਗਿਆ ਹੈ। ਇਹ ਤਾਪ ਹਿੰਦੁ-ਸਤਾਨ ਵਿਚ ਅਜ ਕਲ ਬਹੁਤ ਪਾਇਆ ਜਾਂਦਾ ਹੈ। ਅਤੇ ਜਿਸ ਵੇਲੇ ਇਸ ਦਾ ਮੌਸਮ ਆਉਂਦਾ ਹੈ ਤਾਂ ਟੱਬਰਾਂ ਦੇ ਟੱਬਰ ਹੀ ਇਸ ਤਾਪ ਵਿਚ ਘੇਰੇ ਜਾਂਦੇ ਹਨ। ਆਮ ਬੋਲ ਚਾਲ ਵਿਚ ਇਸ ਨੂੰ ਮੌਸਮੀ ਤਾਪ ਕਹਿੰਦੇ ਹਨ। ਇਸ ਮੌਸਮ ਵਿਚ ਜ਼ਿਆਦਾ ਸਰਦੀ ਲਗਣ ਨਾਲ, ਗੰਦਾ ਪਾਣੀ ਪੀਣ ਨਾਲ, ਬਾਸੀ ਕੂਸੀ ਭੋਜਨ ਕਰਨ ਨਾਲ ਇਹ ਤਾਪ ਪੈਦਾ ਹੋ ਜਾਂਦਾ ਹੈ। ਬੁਢਿਆਂ ਦੀ ਨਿਸਬਤ ਜਵਾਨਾਂ ਨੂੰ ਬਹੁਤ ਹੁੰਦਾ ਹੈ।

ਜਿਸ ਸਾਲ ਗਰਮੀ ਬਹੁਤ ਪੈਂਦੀ ਹੈ ਉਸ ਸਾਲ ਬਰਸਾਤ ਤੋਂ ਬਾਦ ਮਲੇਰੀਆ ਬਹੁਤ ਫੈਲਦਾ ਹੈ।

## ਮਲੇਰੀਏ ਦੇ ਲੱਛਣ

ਇਸ ਤਾਪ ਦੇ ਲਛਣ ਇਹ ਹਨ, ਜੋ ਪਿਛੇ ਕਵੀ

ਰਾਜ ਜੀ ਨੇ ਵਿਖਮ ਤਾਪ ਦੇ ਦਸੇ ਹਨ। ਆਮ ਤੌਰ ਤੇ ਇਹ ਤਾਪ ਠੰਡ ਲਗ ਕੇ ਹੀ ਚੜਦਾ ਹੈ। ਜਿਸ ਤਰ੍ਹਾਂ ਵਿਖਮ ਤਾਪ ਵਾਰੀ ਨਾਲ ਆਉਂਦਾ ਹੈ ਉਸੇ ਤਰ੍ਹਾਂ ਹੀ ਇਹ ਮੌਸਮੀ ਤਾਪ ਵੀ ੨੪, ੪੮ ਤੇ ੭੨ ਘੰਟਿਆਂ ਤੋਂ ਬਾਦ ਆਉਣ ਵਾਲਾ ਨੇਤਕੀ ਤੇਈਆ ਤੇ ਚੌਥਾ ਹੈ। ਇਹ ਭੇਦ ਇਸ ਦੇ ਬਿਲਕੁਲ ਵਿਖਮ ਤਾਪ ਨਾਲ ਮਿਲਦੇ ਹਨ। ਭਾਵ ਇਹ ਵੀ ਉਸੇ ਤਰ੍ਹਾਂ ਹੀ ਚੜ੍ਹਦਾ ਤੇ ਹਟ ਜਾਂਦਾ ਹੈ। ਇਸ ਨੂੰ ਕਈ ਵੈਦ ਸੱਜਣ 'ਸੀਤ ਵਿਖਮ ਤਾਪ' ਵੀ ਕਹਿੰਦੇ ਹਨ ਅਰ ਹਕੀਮ ਤਪ ਲਰਜਾ ਕਹਿੰਦੇ ਹਨ।

## (੫੩) ਮਲੇਰੀਏ ਤਾਪ ਦਾ ਇਲਾਜ

ਬੀਜ ਧਤੂਰਾ ਤੋਲਾ ੧, ਰੇਂਵਦ ਚੀਨੀ ਮਾਸੇ ੮, ਸੁੰਢ ਮਾਸੇ ੭ ਕਿੱਕਰ ਦੀ ਗੂੰਦ ਮਾਸੇ ੪ ਪਹਿਲੀਆਂ ਤਿੰਨਾਂ ਦਵਾਈਆਂ ਨੂੰ ਬਰੀਕ ਪੀਸ ਲਵੋ ਅਤੇ ਗੂੰਦ ਦੇ ਪਾਣੀ ਨਾਲ ਚਣੇ ਸਮਾਨ ਗੋਲੀਆਂ ਬਣਾ ਲਵੋ। ਇਕ ਗੋਲੀ ਸੁਬਾ ੧ ਗੋਲੀ ਸ਼ਾਮ ਸ਼ਰਬਤ ਨੀਲੋਫਰ ਨਾਲ ਦਿਤੀ ਜਾਵੇ ਤਾਂ ਹਰ ਤਰਾਂ ਦਾ ਤਾਪ ਜਾਵੇ।

## (੫੪) ਹਬ ਬੁਖਾਰ

ਤਬਾਸੀਰ ਤੋਲੇ ੨, ਕੁਨੈਨ ਮਾਸੇ ੬ ਗੂੰਦ ਕਿਕਰ ਮਾਸੇ ੬, ਸਤਗਲੋਯ ਮਾਸੇ ੬ ਸਾਰੀਆਂ ਚੀਜਾਂ ਨੂੰ ਕੁਟ ਛਾਣ ਕੇ ਪਾਣੀ ਨਾਲ ਮਟਰ ਸਮਾਨ ਗੋਲੀਆਂ ਬਣਾ ਲਵੋ, ਮਾਤਰਾ ੧ ਗੋਲੀ ਦਿਨ ਵਿਚ ੩ ਵਾਰ ਦਿਓ ਤਾਂ ਵਾਰੀ ਰੁਕ ਜਾਵੇਗੀ।

## (੫੫) ਦਵਾਇ ਮਫੀਦ

ਤੁਲਸੀ ਦੇ ਪੱਤੇ ਮਾਸੇ ੬ ਕਾਲੀ ਮਿਰਚ ੭ ਅਦਦ ਮਘਾਂ ੧ ਅਦਦ ਮਿਸਰੀ ਤੋਲਾ ੧ ਸਾਰੀਆਂ ਚੀਜਾਂ ਨੂੰ ਪੀਸ ਕੇ ਬੁਖਾਰ ਦੀ ਵਾਰੀ ਤੋਂ ੪ ਘੰਟੇ ਪਹਿਲੇ ਦਿਉ।

## (੫੬) ਹਬ ਫਿਲ ਫਿਲ

ਤੁਲਸੀ ਦੇ ਪਤੇ ਮਾਸੇ ੬ ਕਾਲੀ ਮਿਰਚ ੬ ਮਾਸੇ ਚੰਗੀ ਤਰ੍ਹਾਂ ਖਰਲ ਕਰਕੇ ਚਨੇ ਪ੍ਰਮਾਨ ਗੋਲੀ ਬਣਾਓ ਵਾਰੀ ਤੋਂ ਪਹਿਲਾਂ ਇਕ ਦੋ ਗੋਲੀਆਂ ਪਾਣੀ ਨਾਲ ਦਿਉ ਤਾਂ ਵਾਰੀ ਰੁਕੇ। ਇਹ ਗੋਲੀਆਂ ਮਲੇਰੀਆ ਦੇ ਨਵੇਂ ਪੁਰਾਣੇ ਤਾਪਾਂ ਵਾਸਤੇ ਮੁਫੀਦ ਹੈ।

## (੫੭) ਹਬ ਕਪੂਰ

ਮੁਸ਼ਕਪੂਰ, ਗੇਰੂ, ਹਰ ਇਕ ੧ ਤੋਲਾ, ਭੰਗ ਦੇ ਪਤੇ ਖੂਬ ਕਲਾ ਹਰ ਇਕ ੪ ਤੋਲੇ, ਸਭ ਨੂੰ ਬਾਰੀਕ ਕੁਟ ਛਾਣ ਕੇ ਗੁਲਾਬ ਦੇ ਅਰਕ ਨਾਲ ਚਨੇ ਸਮਾਨ ਗੋਲੀਆਂ ਬਣਾ ਲਵੋ, ਮਾਤ੍ਰਾ ਦੋ ਗੋਲੀਆਂ ਸੁਬਾ ਦੋ ਗੋਲੀਆਂ ਸ਼ਾਮ ਨੂੰ ਅਰਕ ਗਲੋ ਅਰਕ ਕਾਸ਼ਨੀ ਹਰ ਇਕ ੫ ਤੋਲੇ ਅਤੇ ਸ਼ਰਬਤ ਨੀਲੋਫਰ ੨ ਤੋਲੇ ਮਿਲਾ ਕੇ ਦਿਉ ਤੇਈਏ ਬੁਖਾਰ ਲਈ ਮੁਫੀਦ ਹੈ।

## ਹਡੀ ਤੋੜ ਬੁਖਾਰ ਦੇ ਲੱਛਣ

ਹਕੀਮ—ਇਹ ਛੂਤ ਦਾਰ ਬੁਖਾਰ ਹੈ। ਇਸ ਵਿਚ ਜੋੜਾਂ ਅਤੇ ਹਡੀਆਂ ਵਿਚ ਬੜਾ ਸਖਤ ਦਰਦ ਹੁੰਦਾ ਹੈ ਅਰ

ਜਿਸਮ ਉਤੇ ਸੁਰਖ ਸੁਰਖ ਧੱਬੇ ਪੈ ਜਾਂਦੇ ਹਨ। ਬੁਖਾਰ ਦੇ ਸ਼ੁਰੂ ਵਿਚ ਕਦੀ ਪਹਿਲੇ ਸਿਰ, ਅੱਖਾਂ ਗਰਦਨ ਅਤੇ ਲਕ ਵਿਚ ਬਹੁਤ ਦਰਦ ਹੁੰਦਾ ਹੈ। ਦਰਦ ਇਕ ਜੋੜ ਵਿਚੋਂ ਦੂਸਰੇ ਜੋੜ ਵਿਚ ਫਿਰਦਾ ਰਹਿੰਦਾ ਹੈ। ਮਰੀਜ ਕਮਜੋਰ ਹੋ ਜਾਂਦਾ ਹੈ। ਇਹ ਬੁਖਾਰ ਗਰਮ ਮੁਲਕਾਂ ਵਿਚ ਬਹੁਤ ਹੁੰਦਾ ਹੈ। ਜਿਸ ਨੂੰ ਜ਼ਿੰਦਗੀ ਵਿਚ ਇਕ ਵਾਰੀ ਹੋਵੇ ਉਸ ਨੂੰ ਦੂਸਰੀ ਵਾਰੀ ਫਿਰ ਨਹੀਂ ਹੁੰਦਾ।

## (੫੮) ਇਲਾਜ ਹੱਡੀ ਤੋੜ ਬੁਖਾਰ

ਆਲੂ ਬੁਖਾਰੇ ਦੇ ੧੧ ਦਾਨਿਆਂ ਨੂੰ ਚਰਾਇਤਾ, ਮਕੋ ਤੇ ਕਾਸ਼ਨੀ ਇਨ੍ਹਾਂ ਦੇ ੬-੬ ਤੋਲੇ ਅਰਕਾਂ ਵਿਚ ਭਿਗੋ ਦੇਵੋ। ਫਿਰ ਹਥ ਨਾਲ ਮਲ ਕੇ ਫਿਰ ਉਸ ਵਿਚ ਲੁਆਬ ਇਸਬਗੋਲ ੬ ਮਾਸੇ ਅਤੇ ਸ਼ਰਬਤ ਨੀਲੋਫਰ ਤੋਲੇ ੬ ਮਿਲਾ ਕੇ ਤੇ ਖੂਬਕਲਾ ੫ ਮਾਸੇ ਛਿੜਕ ਕੇ ਪਿਲਾ ਦੇਣ ਨਾਲ ਹੱਡੀ ਤੋੜ ਬੁਖਾਰ ਨਾਸ ਹੋ ਜਾਂਦਾ ਹੈ।

੫੯. ਪਿਛੇ ਲਿਖੀ ਹੋਈ ਕੁਰਸ ਤਬਾਸੀਰ ਹਰੀ ਕਾਸ਼ਨੀ ਦੇ ਪਤਿਆਂ ਦਾ ਪਾਣੀ ੫ ਤੋਲੇ ਫਾੜਕੇ ਵਿਚ ਸ਼ਰਬਤ ਬਜੂਰੀ ਤੋਲੇ ੪ ਮਿਲਾ ਕੇ ਪਿਲਾਉ ਤਾਂ ਬੁਖਾਰ ਜਾਵੇ।

੬੦. ਗੁਲ ਬਨਖਸ਼ਾ, ਗੁਲ ਨੀਲੋਫਰ, ਗੁਲ ਸੁਰਖ, ਕਾਹਜਬਾਨ ਹਰ ਇਕ ੬ ਮਾਸੇ। ਮੁਲੱਠੀ, ਜੜ ਕਾਸ਼ਨੀ, ਮਕੋ ਦਾਣਾ ਅਤੇ ਚਰਾਇਤਾ, ਹਰ ਇਕ ੫ ਮਾਸੇ ਉਨਾਬ ਦਾਣੇ ੯ ਇਮਲੀ ਤੋਲੇ ੨, ਸਾਰੀਆਂ ਚੀਜਾਂ ਨੂੰ ਰਾਤ ਨੂੰ ਡੇਢ ਪਾ ਪਕੇ ਪਾਣੀ ਵਿਚ ਭਿਗੋ ਕੇ ਸੁਬਾ ਮਲ ਛਾਣ ਕੇ ਤੇ ਉਸ

ਵਿਚ ਗੁਲਕੰਦ ੨ ਤੋਲੇ ਮਿਲਾ ਕੇ ਪਿਆਉ ਜਦੋਂ ਛੀਵੇਂ, ਸਤਵੇਂ ਦਿਨ ਬੁਖਾਰ ਉਤਰ ਜਾਵੇ ਤਾਂ ਇਸੇ ਨੁਸਖੇ ਵਿਚ ਸਨਾਇ ਮੱਕੀ ੧ ਤੋਲਾ, ਮਗਜ ਅਮਲਤਾਸ ੫ ਤੋਲੇ, ਬਾਦਾਮ ਰੋਗਨ ਮਾਸੇ ੬, ਇਹ ਮਿਲਾ ਕੇ ਮੁਸਹਲ ਦਿੱਤਾ ਜਾਵੇ ਤਾਂ ਬੁਖਾਰ ਉਤਰ ਜਾਂਦਾ ਹੈ। ਇਸ ਤੋਂ ਪਿਛੋਂ ਹਬ ਸਿਮਲਫਾਰ ਦਿਤੀ ਜਾਵੇ ਤਾਂ ਅੰਦਰੋਂ ਬੁਖਾਰ ਜਾਵੇ।

## ਉਦਾਸੀ ਵੈਦ ਦੀ ਤਾਪਾਂ ਦੀ ਚਿਕਿਤਸਾ

(੬੧) ਪਿੱਤ ਪਾਪੜੇ ਦਾ ਕਾੜ੍ਹਾ ਕਰਕੇ ਯਾ ਉਸ ਨੂੰ ਘੋਟ ਕੇ ਪੀਣ ਨਾਲ ਤਾਪਾਂ ਤੋਂ ਅਰਾਮ ਹੋਵੇ।

(੬੨) ਸੁੰਢ ਦਾ ਕਾੜ੍ਹਾ ਸ਼ਹਿਤ ਪਾਕੇ ਪੀਤਾ ਜਾਵੇ ਤਾਂ ਕਫ ਦਾ ਤਾਪ ਜਾਵੇ, ਆਮ ਪਚੇ।

(੬੩) ਕੌੜ ਦਾ ਚੂਰਨ ਕੁਟਕੇ ਖੰਡ ਰਲਾਕੇ ੩ ਰੱਤੀਆਂ ਗਰਮ ਪਾਣੀ ਨਾਲ ਦੇਣ ਤੇ ਸੁਖ ਹੋਵੇ।

(੬੪) ਗਲੋ ਦਾ ਸਤ ਕਢਕੇ ਅਰਕ ਕਾਹ-ਜ਼ਬਾਨ ਨਾਲ ਦਿੱਤਾ ਜਾਵੇ ਤਾਂ ਹਰ ਤਰਾਂ ਦੇ ਤਾਪ ਜਾਵਨ।

(੬੫) ਮੁਨੱਕੇ ਦਾ ਕਾੜ੍ਹਾ ਕਰਕੇ ਪਿਆਇਆ ਜਾਵੇ ਤਾਂ ਟੱਟੀ ਆਕੇ ਬੁਖਾਰ ਉਤਰੇ।

(੬੬) ਜਵਾਂ ਦਾ ਪਾਣੀ ਪਿਆਉਣ ਨਾਲ ਗਰਮੀ ਦਾ ਬੁਖਾਰ ਜਾਵੇ।

(੬੭) ਖੱਟੇ ਅਨਾਰਾਂ ਦਾ ਰਸ ਪੀਣ ਨਾਲ ਗਰਮੀ ਦਾ ਤਾਪ ਹਟੇ।

(੬੮) ਲਿੰਬੂ ਦਾ ਰਸ ੫ ਤੋਲੇ ਪੀਣ ਨਾਲ ਗਰਮੀ

ਦੇ ਤਾਪ ਨੂੰ ਫਾਇਦਾ ਪਹੁੰਚੇ। ਮੇਦਾ ਸਾਫ ਹੋਕੇ ਤਾਪ ਨਾਸ਼ ਹੋਵਨ।

(੬੯) ਤੁਲਸੀ ਦੇ ਪਤਿਆਂ ਨੂੰ ਪਾਣੀ ਵਿਚ ਪੀਸਕੇ ਜ਼ਰਾ ਲੂਣ ਪਾਕੇ ਪਿਆਉਣ ਨਾਲ ਤਾਪ ਜਾਵੇ।

(੭੦) ਤੁਲਸੀ ਦੇ ਪਤਿਆਂ ਵਿਚ ਕਾਲੀਆਂ ਮਿਰਚਾਂ ਪਾਕੇ ਗੋਲੀਆਂ ਬਣਾ ਲਵੇ ਤਾਂ ਮਲੇਰੀਆ ਸਾਫ ਹੋਵੇ।

## (੭੧) ਮਲੇਰੀਏ ਦੀ ਅਦਭੁਤ ਦਵਾ

ਸੇਂਧਾ ਲੂਣ ਲੈਕੇ ਉਸ ਨੂੰ ਲੋਹੇ ਦੇ ਤਵੇ ਉਤੇ ਲਾਲ ਕਰ ਲਵੋ, ਫਿਰ ਠੰਡਾ ਹੋ ਜਾਣ ਤੇ ਕਕੌੜੇ ਦੇ ਰਸ ਦੀਆਂ ੩ ਭਾਵਨਾਂ ਦੇ ਕੇ ਸੁਕਾ ਲਵੋ ਤੇ ੧ ਮਾਸ਼ਾ ਵਾਰੀ ਚੜ੍ਹਨ ਤੋਂ ਪਹਿਲੇ ਪਾਣੀ ਨਾਲ ਖੁਵਾ ਦਿਓ ਬਸ ਵਾਰੀ ਰੁਕ ਜਾਵੇਗੀ। ਫਰਜ਼ ਕਰੋ ਪਹਿਲੀ ਨਾ ਵੀ ਰੁਕੇ ਤਾਂ ਦੂਸਰੀ ਵਾਰੀ ਜ਼ਰੂਰ ਰੁਕ ਜਾਵੇਗੀ। ਇਹ ਕਖ ਉਹਲੇ ਲਖ ਹੈ। ਕਈ ਚਿਰ ਦਾ ਗੁਪਤ ਰਖਿਆ ਹੋਇਆ ਅਜ ਲੋਕ ਉਪਕਾਰ ਯਾ ਤੋਸ਼ ਵਿਚ ਆਕੇ ਦਸਣਾ ਪਿਆ ਹੈ। ਜਿਹੜਾ ਇਸ ਨੂੰ ਵਰਤੇਗਾ, ਫਾਇਦਾ ਉਠਾਏਗਾ, ਜੋ ਇਸ ਨੂੰ ਮਮੂਲੀ ਚੀਜ ਸਮਝ ਕੇ ਛਡ ਦੇਵੇਗਾ, ਉਹ ਗੁਣ ਤੋਂ ਵਾਂਜਿਆ ਰਹੇਗਾ।

(੭੨) ਫਟਕੜੀ ਵਿਚ ਕੁਝ ਮਿੱਠਾ ਸੋਡਾ ਪਾਕੇ ਪੀਸ ਲਵੋ, ਮਾਤ੍ਰਾ ੪ ਰਤੀ ਪਾਣੀ ਨਾਲ ਦੇਣ ਨਾਲ ਹਰ ਤਰਾਂ ਦੇ ਤਾਪ ਜਾਵਣ।

(੭੩) ਫਾਲਸਿਆਂ ਦਾ ਸ਼ਰਬਤ ਬਣਾਕੇ ਸੇਵਨ ਕਰਾਇਆ ਜਾਵੇ ਤਾਂ ਹਰ ਤਰ੍ਹਾਂ ਦੇ ਤਾਪ ਦੂਰ ਹੋਵਣ।

(੭੪) ਅੱਕ ਦੀ ਜੜ੍ਹ ਦੀ ਛਿੱਲ ਪੀਸ ਕੇ ਚੂਰਣ ਬਣਾ ਕੇ ਰਖੋ, ਬੁਖਾਰ ਵਾਲੇ ਨੂੰ ਕੋਸੇ ਪਾਣੀ ਨਾਲ ਦਿਉ ਤਾਂ ਕੁਝ ਪਸੀਨਾ ਆ ਕੇ ਤਾਪ ਮਧਮ ਹੋਵੇ।

(੭੫) ਬਿੱਲੀ ਦੇ ਵਿਸ਼ਟਾ ਦੀ ਧੂਣੀ ਦੇਣ ਨਾਲ ਵਿਖਮ ਤਾਪ ਜਾਵੇ।

(੭੬) ਮੋਰ ਦੇ ਚੰਦਿਆਂ ਦਾ ਧੂਪਦੇਣ ਨਾਲ ਤਾਪਜਾਵੇ।

(੭੭) ਸੁਫੈਦ ਧਤੂਰਾ ਐਤਵਾਰ ਨੂੰ ਪੁਟ ਕੇ ਸੱਜੇ ਹੱਥ ਨਾਲ ਬੰਨ੍ਹੇ ਤਾਂ ਤਾਪ ਦੂਰ ਹੋਵਨ।

(੭੮) ਅੱਕ ਦੇ ਪੀਲੇ ਪੱਤਿਆਂ ਨੂੰ ਕੋਲਿਆਂ ਤੇ ਰਖ ਕੇ ਭਸਮ ਕਰ ਲਵੋ। ਉਸ ਭਸਮ ਦੀ ਮਾਤ੍ਰਾ ੪ ਰਤੀ ਭਰ ਸ਼ਹਿਤ ਵਿਚ ਮਿਲਾ ਕੇ ਦਿਓ ਤਾਂ ਠੰਢ ਦਾ ਤਾਪ ਦੂਰ ਹੋਵੇ।

(੭੯) ਮਘਾ ਦੇ ਚੂਰਣ ਨੂੰ ਸ਼ਹਿਤ ਵਿਚ ਰਲਾ ਕੇ ਕੁਝ ਦਿਨ ਸੇਵਨ ਕੀਤਾ ਜਾਵੇ ਤਾਂ ਪੁਰਾਣਾ ਤਾਪ ਦੂਰ ਹੋਵੇ।

## (੮੦) ਚਮਤਕਾਰੀ ਚੂਰਣ

ਸੁਚੀਆਂ ਮਘਾਂ ਤੋਲਾ ੧ ਲੈ ਕੇ ਉਨ੍ਹਾਂ ਨੂੰ ਚੰਗੀ ਵਧੀਆ ਖਰਲ ਵਿਚ ਪਾਕੇ ਵਧੀਆ ਗੁਲਾਬ ਦਾ ਅਰਕ ਪਾ ਪਾਕੇ ਖਰਲ ਕਰੋ। ਇਸਤ੍ਰਾਂ ੧ ਬੋਤਲ ਅਰਕ ਦੀ ਖਤਮ ਕਰ ਦਿਉ, ਬਸ ੨ ਰਤੀਆਂ ਮਾਤਰਾ ਗੋਕੇ ਦੁਧ ਨਾਲ ਦਿਓ ਤਾਂ ਪੁਰਾਣੇ ਤੋਂ ਪੁਰਾਣਾ ਤਾਪ ਵੀ ਨਾਸ ਹੋਵੇ, ਤਪਦਿਕ ਵਾਸਤੇ ਅਵਲ ਨੰਬਰ ਦੀ ਚੀਜ ਹੈ।

(੮੧) ਲਸਣ ਦੀ ਨੁਗਦੀ ਬਣਾਕੇ ਤਿਲਾਂ ਦੇ ਤੇਲ ਵਿਚ ਥੋੜਾ ਜਿਹਾ ਲੂਣ ਪਾਕੇ ਤੇ ਨੁਗਦੀ ਨੂੰ ਮਿਲਾਕੇ ਸਵੇਰ

ਸਮਝ ਸੇਵਨ ਕਰਨ ਨਾਲ ਵਿਖਮ ਤਾਪ ਤੇ ਵਾਤ ਸੰਬੰਧੀ ਹੋਰ ਸਭ ਤਰ੍ਹਾਂ ਦੇ ਰੋਗ ਨਾਸ ਹੋ ਜਾਂਦੇ ਹਨ।

(੮੨) ਇਕ ਤੋਲਾ ਕਲੌਂਜੀ ਨੂੰ ਅੱਗ ਵਿਚ ਭੁੰਨ ਲੈਣਾ, ਫਿਰ ਉਸ ਵਿਚ ਤੋਲਾ ਭਰ ਗੁੜ ਮਿਲਾਕੇ ਖਾਣ ਨਾਲ ਵਿਖਮ ਤਾਪ ਦੂਰ ਹੋ ਜਾਂਦਾ ਹੈ।

(੮੩) ਹਰੜਾਂ ਦਾ ਚੂਰਨ ਸ਼ਹਿਦ ਵਿਚ ਮਿਲਾ ਕੇ ਚੱਟਣ ਨਾਲ ਵਿਖਮ ਜੁਰ ਨਾਸ਼ ਹੋ ਜਾਂਦਾ ਹੈ।

(੮੪) ਪੰਜ ਮਘਾਂ ਲੈਕੇ ਜਿਤਨਾ ਪੀ ਸਕੇ ਉਤਨਾ ਗੋਕਾ ਦੁਧ ਲੈਕੇ ਉਸ ਵਿਚ ਮਘਾਂ ਪਾਕੇ ਕਿਸੇ ਕਲਈਦਾਰ ਭਾਂਡੇ ਵਿਚ ਪਕਾਓ ਜਦ ਦੁਧ ਕੜ੍ਹ ਜਾਵੇ ਤਾਂ ਮਘਾ ਖਾ ਕੇ ਉਤੋਂ ਉਹ ਦੁਧ ਪੀ ਲਵੇ। ਦੂਸਰੇ ਦਿਨ ੩ ਮਘਾਂ ਹੋਰ ਵਧਾ ਕੇ ਇਸੇ ਤਰਾਂ ਕਰਕੇ ਪੀ ਜਾਵੇ ਇਸ ਤਰਾਂ ਤਿੰਨ ਤਿੰਨ ਵਧਾਕੇ ੨੩ ਮਘਾਂ ਤਕ ਕਰ ਲਵੇ। ਫਿਰ ਇਹਨਾਂ ਵਿਚੋਂ ਤਿੰਨ ਤਿੰਨ ਘਟਾਉਣੀਆਂ ਸ਼ੁਰੂ ਕਰ ਦੇਵੇ ਅਖੀਰ ਪੰਜਾਂ ਉਤੇ ਆਕੇ ਬਸ ਕਰ ਦਿਓ। ਇਸ ਤਰਾਂ ਕਰਨ ਨਾਲ ਬਿਖਮੀ ਤਾਪ ਨਾਸ਼ ਹੋ ਜਾਂਦਾ ਹੈ ਅਤੇ ਸਰੀਰ ਬਲਵਾਨ ਬਣ ਜਾਂਦਾ ਹੈ।

(੮੫) ਭੰਗ ਸੁਧ ਲੈਕੇ ਗੁੜ ਵਿਚ ਮਿਲਾਕੇ ਬੇਰ ਸਮਾਨ ਗੋਲੀ ਬਣਾ ਲਵੇ ਅਤੇ ਜੁਰ ਹੋਣ ਤੋਂ ੨ ਘੰਟੇ ਪਹਿਲੇ ਖਾ ਲੈਣ ਨਾਲ ਤੇਈਆ, ਚੌਥਈਆ ਸਭ ਨਾਸ ਹੋਵਣ।

## ਰਸਾਇਣੀ ਵਲੋਂ ਜੁਰ ਚਿਕਿਤਸਾ

ਜੁਰ ਦੀ ਚਿਕਿਤਸਾ ਦੇ ਬਾਰੇ ਮੇਰੇ ਸੱਜਣ ਪਹਿਲੇ ਬਹੁਤ ਕੁਝ ਦਸ ਚੁਕੇ ਹਨ। ਹੁਣ ਮੈਂ ਵੀ ਕੁਝ ਰਸ

ਚਿਕਿਤਸਾ ਦੇ ਬਾਰੇ ਆਪਣੇ ਤਜਰਬੇ ਦਸਦਾ ਹਾਂ।

੧. ਜਿਸ ਰਸ ਵਿਚ ਪਾਰਾ, ਗੰਧਕ ਪਾਉਣਾ ਹੋਵੇ ਤਾਂ ਉਸ ਨੂੰ ਚੰਗੀ ਤਰਾਂ ਖਰਲ ਕਰਕੇ ਪਾਓ ਭਾਵ ਉਸ ਦੀ ਕਜਲੀ ਬਣਾ ਕੇ ਪਾਓ। ਕਜਲੀ ਤੇ ਜਿਤਨੀ ਮਿਹਨਤ ਕਰੋਗੇ ਉਤਨਾ ਰਸ ਚੰਗਾ ਬਣੇਗਾ।

੨. ਰਸ ਵਿਚ ਜੋ ਕਾਸ਼ਟੀ ਚੀਜ਼ਾਂ (ਬੂਟੀਆਂ) ਹੋਣ ਉਹਨਾਂ ਨੂੰ ਵਖੋ ਵਖ ਕੁਟ ਕਪੜ ਛਾਣ ਚੂਰਣ ਬਣਾ ਕੇ ਲਿਖੇ ਵਜ਼ਨ ਅਨੁਸਾਰ ਪਾਓ।

੩. ਬੂਟੀਆਂ ਦੇ ਰਸਾਂ ਦੀਆਂ ਭਾਵਨਾ ਵਖੋ ਵਖ ਦਿਓ। ਇਕ ਤੋਂ ਬਾਅਦ ਦੂਸਰੇ ਦੀ। ਭਾਵਨਾ ਦਾ ਅੰਦਾਜ਼ਾ ਇਹ ਹੈ ਕਿ ਬੂਟੀਆਂ ਦਾ ਇਤਨਾ ਰਸ ਪਾਇਆ ਜਾਵੇ ਜਿਤਨਾ ਸੁਬਹ ਤੋਂ ਖਰਲ ਕਰਦਿਆਂ ਸ਼ਾਮ ਨੂੰ ਖਤਮ ਹੋ ਜਾਵੇ।

੪. ਇਹ ਜ਼ਰੂਰੀ ਨਹੀਂ ਕਿ ਹਰ ਇਕ ਰਸ ਦੀਆਂ ਗੋਲੀਆਂ ਹੀ ਬਣਾਈਆਂ ਜਾਣ ਸਫੂਫ ਯਾ ਚੂਰਣ ਦੀ ਤਰ੍ਹਾਂ ਵੀ ਰਖ ਸਕਦੇ ਹੋ। ਰਸ ਨੂੰ ਜਿਤਣਾ ਖਰਲੋਗੇ ਉਤਨਾ ਚੰਗਾ ਹੋਵੇਗਾ।

## (੯੬) ਹਿੰਗ ਲੇਸ਼ਰ ਰਸ

ਸ਼ਿੰਗਰਫ ਤੋਲਾ ੧ ਮਿਠਾ ਤੇਲੀਆ ਤੋਲਾ ੧ ਮਘਾ ਤੋਲਾ ੧ ਸਾਰੀਆਂ ਚੀਜ਼ਾਂ ਨੂੰ ਪਾਣੀ ਨਾਲ ਚੰਗੀ ਤਰ੍ਹਾਂ ਖਰਲ ਕਰਕੇ ਅੱਧੀ ਰਤੀ ਦੀਆਂ ਗੋਲੀਆਂ ਬਣਾਓ, ਬਸ ਬਾਦੀ ਦੇ ਬੁਖਾਰ ਨੂੰ ਨਾਸ ਕਰਨ ਵਾਸਤੇ ਮੁਫੀਦ ਹੈ ਸੌਂਫ ਦੇ ਅਰਕ

ਨਾਲ, ਪਾਣੀ ਗਰਮ ਨਾਲ ਯਾ ਸ਼ਹਦ ਨਾਲ ਦੇਵੇ ਤਾਂ ਤਾਪ ਨਾਸ ਹੋਵੇ ਤਾਕਤ ਆਵੇ ਪੀੜਾ ਜਾਵੇ ।

## (੯੭) ਜੁਰ ਘਨੀ ਗੁਟੀ

ਸ਼ੁਧ ਪਾਰਾ ਤੋਲਾ ੧, ਮੁਸੱਬਰ, ਮਘਾਂ, ਹਰੜ, ਅਕਰਕਰਾ, ਕੋੜੇ ਤੇਲ ਵਿਚ ਸੁਧ ਕੀਤੀ ਹੋਈ ਗੰਧਕ, ਤੁੰਮੇ ਦੇ ਬੀ ਹਰ ਇਕ ੪-੪ ਤੋਲੇ ਲੈਕੇ ਤੁਮੇ ਦੀ ਜੜ ਦੇ ਕਾੜੇ ਨਾਲ ੧ ਪੁਠ ਦੇਕੇ ੩ ਰਤੀ ਦੀਆਂ ਗੋਲੀਆਂ ਬਣਾ ਕੇ ਗਲੋ ਦੇ ਰਸ ਨਾਲ ਯਾ ਗਰਮ ਪਾਣੀ ਨਾਲ ੧ ਯਾ ੨ ਗੋਲੀਆਂ ਦੇਣ ਨਾਲ ਹਰ ਤਰਾਂ ਦੇ ਤਾਪ ਨਾਸ ਹੋ ਜਾਂਦੇ ਹਨ । ਤਾਰੀਫ ਕਰਨ ਦੀ ਲੋੜ ਨਹੀਂ ।

(੯੮) ਪਾਰਾ, ਗੰਧਕ, ਸੁਧ ਵਰਕੀਆ, ਨੀਲੇ ਥੋਥੇ ਦੀ ਭਸਮ, ਤਾਂਬੇ ਦੀ ਭਸਮ, ਅਤੇ ਸੁਧ ਮਨਸ਼ਿਲ ਸਮਾਨ ਭਾਗ ਲੈਕੇ ਪਾਰੇ ਗੰਧਕ ਦੀ ਕਜਲੀ ਕਰ ਲੈਣੀ ਅਤੇ ਦੂਸਰੀਆਂ ਚੀਜਾਂ ਪਾਕੇ ਤ੍ਰਿਫਲੇ ਦੇ ਕਾੜੇ ਨਾਲ ਖਰਲ ਕਰਕੇ ਗੋਲਾ ਬਣਾਕੇ ਸੰਪਟ ਵਿਚ ਰਖ ਦਿਓ ਅਤੇ ਥੋੜੀ ਜਿਹੀ ਅੱਗ ਦੇ ਦਿਓ ਅਤੇ ਕੱਢਕੇ ਅੱਕ ਦਾ ਦੁਧ, ਥੋਹਰ ਦਾ ਦੁਧ, ਜਮਾਲ ਗੋਟੇ ਦੀ ਜੜ੍ਹ ਦਾ ਕਾੜ੍ਹਾ ਅਤੇ ਤ੍ਰਿਵੀ ਦੇ ਕਾੜੇ ਨਾਲ, ੭-੭ ਪੁਠਾਂ ਦੇਕੇ ਰਖ ਲਵੇ । ਬਸ ੧ ਤੋਂ ੨ ਰਤੀ ਤਕ ਗੁੜ, ਕਾਲੀ ਮਿਰਚ ਦੇ ਚੂਰਨ ਦਾ ਅਤੇ ਤੁਲਸੀ ਦੇ ਪਤੇ ਵਿਚ ਦੇਣ ਨਾਲ ਸੀਤ ਕਿੰਨੀ ਵੀ ਕਿਉਂ ਨਾ ਲਗਦੀ ਹੋਵੇ ਫੌਰਨ ਹਟ ਜਾਵੇਗੀ । ਅੰਮ੍ਰਿਤ ਹੈ ।

(੯੯) ਗੌਦੰਤੀ ਅਤੇ ਮਨਸ਼ਿਲ ਨੂੰ ਰਲਾ ਕੇ ਕੁਆਰ

ਵਿਚ ਟਿਕੀਆਂ ਬਣਾ ਕੇ ਸੰਪਟ ਵਿਚ ਰਖਕੇ ਅੱਗ ਦੇਕੇ ਖੰਡ ਵਿਚ ਰਖ ਕੇ ਰੋਗੀ ਨੂੰ ਦਿਓ ਹਰ ਤਰਾਂ ਦੇ ਤਾਪ ਜਾਵਣ।

## (੯੦) ਕਫ ਕੇਤੂ ਰਸ

ਸੁਹਾਗਾ, ਮਘਾਂ, ਸੰਖ ਭਸਮ, ਅਤੇ ਮਿੱਠਾ ਤੇਲੀਆ ਸਮ ਭਾਗ ਲੈਕੇ ਅਦਰਕ ਦੇ ਰਸ ਦੀਆਂ ੩ ਭਾਵਨਾ ਦੇਕੇ ਰਤੀ ਦੀ ਗੋਲੀਆਂ ਬਣਾ ਲਵੋ ਅਰ ਅਦਰਕ ਦੇ ਰਸ ਨਾਲ ਖਾਣ ਨੂੰ ਦਿਓ ਤਾਂ ਤਾਪ ਰੇਸ਼ਾ ਦਮਾ, ਖਾਂਸੀ ਆਦਿਕ ਕਫ ਦੇ ਸਭ ਰੋਗ ਜਾਵਣ ।

## (੯੧) ਕਸਤੂਰੀ ਭੈਰਵ

ਸ਼ੁਧ ਸਿੰਗਰੁਫ, ਮਿੱਠਾ ਤੇਲੀਆ, ਸੁਹਾਗਾ ਫੁਲ, ਜਵਤ੍ਰੀ, ਕਾਲੀ ਮਿਰਚ, ਮਘਾਂ ਅਤੇ ਕਸਤੂਰੀ ਸਮ ਭਾਗ ਲੈਕੇ ਪਾਣੀ ਨਾਲ ਖਰਲ ਕਰਕੇ ੧-੧ ਰਤੀ ਦੀਆਂ ਗੋਲੀਆਂ ਬਣਾ ਲਵੋ ਅਤੇ ਯੋਗ ਅਨੁਪਾਨ ਸ਼ਹਤ ਆਦਿਕ ਨਾਲ ਦਿਓ ਹਰ ਤਰਾਂ ਦੇ ਤਾਪ ਨਾਸ ਹੋਵਣ, ਖਾਸ ਕਰਕੇ ਮੁਦਤੀ ਤਾਪ ਵਾਸਤੇ ਬੜਾ ਚੰਗਾ ਹੈ। ਰੋਗੀ ਨੂੰ ਕਮਜ਼ੋਰ ਨਹੀਂ ਹੋਣ ਦੇਂਦਾ। ਕਸਤੂਰੀ ਭੈਰਵ ਇਸ ਦਾ ਨਾਮ ਹੈ।

## (੯੨) ਜਯਾ ਬਟੀ

ਮਿੱਠਾ ਤੇਲੀਆ ਤੋਲਾ ੧, ਸੁੰਢ ਤੋਲਾ ੧, ਕਾਲੀ ਮਿਰਚ ਤੋਲਾ ੧ ਮਘਾਂ ਤੋਲਾ ੧ ਮੇਥਾ ਤੋਲਾ ੧ ਹਲਦੀ ਗੰਢੀ ਤੋਲਾ ੧ ਨਿੰਮ ਦੇ ਪਤੇ ਤੋਲਾ ੧ ਵਾਵੜਿੰਗ ਤੋਲਾ ੧ ਇਹਨਾਂ ਸਾਰੀਆਂ ਚੀਜਾਂ ਦਾ ਚੂਰਨ ਬਣਾਕੇ ਬੱਕਰੇ ਦੇ ਮੂਤ੍ਰ ਨਾਲ ਖਰਲ ਕਰਕੇ ੨-੨ ਰਤੀ ਦੀਆਂ ਗੋਲੀਆਂ ਬਣਾ ਕੇ

੧ ਦੁਧ ਨਾਲ ਦੇਣ ਤੇ ਪਿੱਤਾਂ ਦਾ ਤਾਪ ਜਾਵੇ।

੨. ਸ਼ਹਿਤ ਤੇ ਕਾਲੀ ਮਿਰਚ ਨਾਲ ਮਿਲਾਕੇ ਦੇਣ ਤੇ ਸੰਨਿਪਾਤ ਜਾਵੇ।

੩. ਘਿਉ ਨਾਲ ਦੇਣ ਤੇ ਵਿਖਮ ਤਾਪ ਦੂਰ ਹੋਵੇ।

੪. ਮਘਾਂ, ਮਿਰਚਾਂ, ਸੁੰਢ ਤੇ ਸ਼ਹਿਤ ਵਿਚ ਮਿਲਾਕੇ ਦਿਓ ਤਾਂ ਹਰ ਤਰਾਂ ਦਾ ਤਾਪ ਜਾਵੇ।

੫. ਗੋ-ਮੂਤਰ ਨਾਲ ਦਿਓ ਤਾਂ ਠੰਡ ਦਾ ਤਾਪ ਜਾਵੇ।

੬. ਲਾਲ ਚੰਦਨ ਦੇ ਕਾੜ੍ਹੇ ਨਾਲ ਦਿਓ ਤਾਂ ਰਕਤ ਪਿੱਤ ਤੇ ਜੁਰ ਦੂਰ ਹੋਵੇ।

੭. ਸ਼ਹਿਤ ਨਾਲ ਦਿਓ ਤਾਂ ਖਾਂਸੀ ਜਾਵੇ।

੮. ਦੁਧ ਨਾਲ ਦੇਣ ਤੇ ਪੀਲੀਆ ਤੇ ਸੋਜ ਨਾਸ ਹੋਵੇ।

੯. ਚੋਲਾਂ ਦੇ ਪਾਣੀ ਨਾਲ ਦਿੱਤੀ ਜਾਵੇ ਤਾਂ ਪੱਥਰੀ ਅਤੇ ਮੂਤ੍ਰ ਕ੍ਰਿਛ ਨਾਸ ਹੋਵੇ।

੧੦. ਗੁੜ ਯਾ ਕੋਸੇ ਪਾਣੀ ਨਾਲ ਖਾਧੀ ਜਾਵੇ ਤਾਂ ਤ੍ਰਿਦੋਖ ਦਾ ਗੋਲਾ ਨਾਸ ਹੋਵੇ।

੧੧. ਸੁੰਢ ਨਾਲ ਖਾਣ ਤੇ ਭਗੰਦ੍ਰ ਜਾਵੇ।

੧੨. ਪੱਕੀ ਲੱਸੀ ਨਾਲ ਖਾਧੀ ਜਾਵੇ ਤਾਂ ਸੰਗ੍ਰਹਣੀ ਜਾਵੇ।

ਕੁਝ ਇਸ਼ਾਰੇ ਮਾਤ੍ਰ ਅਨੁਪਾਨ ਦੱਸੇ ਗਏ ਹਨ। ਇਸ ਦੇ ਨਾਲ ਬਹੁਤ ਰੋਗ ਹਟਦੇ ਹਨ, ਇਸ ਦੀ ਜਿਤਨੀ ਤਾਰੀਫ ਕੀਤੀ ਜਾਵੇ ਥੋੜੀ ਹੈ। ਕੱਖ ਉਹਲੇ ਲੱਖ ਹੈ। ਹਰ ਤਰਾਂ ਦੇ ਕੱਚੇ ਪੱਕੇ ਤਾਪਾਂ ਵਿਚ ਇਸ ਨੂੰ ਖੁਸ਼ੀ ਨਾਲ ਦੇ

ਸਕਦੇ ਹੋ। ਤਾਪ ਵਿਚ ਦਸਤ ਲਗ ਗਏ ਹੋਣ ਤਾਂ ਇਹ ਅੰਮ੍ਰਿਤ ਦਾ ਅਸਰ ਕਰਦੀ ਹੈ।

## (੯੩) ਪਾਣੀ ਬਦਲ ਦੇ ਤਾਪ ਲਈ

ਸੁਧ ਮਿੱਠਾ ਤੇਲੀਆ ਤੋਲੇ ੨ ਕੌਡੀ ਭਸਮ ਤੋਲੇ ੫ ਕਾਲੀ ਮਿਰਚ ਤੋਲੇ ੯, ਸਭ ਨੂੰ ਮਿਲਾ ਕੇ ਖਰਲ ਕਰੋ। ਫਿਰ ਅਦਰਕ ਦੇ ਰਸ ਨਾਲ ੬ ਘੰਟੇ ਖਰਲ ਕਰਕੇ ਮੂੰਗ ਸਮ ਗੋਲੀਆਂ ਬਣਾ ਲਵੋ, ੧ ਤੋਂ ੩ ਗੋਲੀਆਂ ਦਿਨ ਵਿਚ ਪਾਣੀ ਨਾਲ ਦਿਓ ਤਾਂ ਪਾਣੀ ਬਦਲ ਕਰਕੇ ਹੋਇਆ ਤਾਪ ਹਟੇ।

## (੯੪) ਤ੍ਰਿਭਵਨ ਕੀਰਤੀ ਰਸ

ਸੁਧ ਸਿੰਗ੍ਰਫ, ਸੁਧ ਮਿੱਠਾ ਤੇਲੀਆ, ਤ੍ਰਿਕੁਟਾ (ਮਘਾਂ, ਮਿਰਚਾਂ, ਸੁੰਢ) ਸੁਹਾਗਾ ਫੁਲ, ਪਿਪਲਾ ਮੂਲ, ਸਭ ਸਮਾਨ ਭਾਗ ਲੈ ਕੇ ਕੁਟ ਛਾਣ ਲਵੋ ਅਰ ਤੁਲਸੀ ਦੇ ਰਸ ਦੀਆਂ ਤੇ ਅਦ੍ਰਕ ਦੇ ਰਸ ਦੀਆਂ ੩-੩ ਭਾਵਨਾ ਦੇਕੇ ੧-੧ ਰਤੀ ਦੀਆਂ ਗੋਲੀਆਂ ਬਣਾ ਲਵੋ ਅਰ ਪਾਣੀ, ਦੁਧ ਯਾ ਅਰਕ ਨਾਲ ਦੇਵੋ ਤਾਂ ਸੰਨਿਪਾਤ ਜ੍ਵਰ ਨਾਸ ਹੋਵੇ ਅਰਕ ਸੌਂਫ ਯਾ ਅਦਰਕ ਦੇ ਰਸ ਨਾਲ ਦੇਵੋ ਤਾਂ ਹਰ ਪ੍ਰਕਾਰ ਦੇ ਤਾਪ ਨਾਸ ਹੋਵਣ। ਜਿਸ ਵੇਲੇ ਤਾਪੀ ਨੂੰ ਬੜੀ ਅਚਵੀ ਹੋਵੇ, ਅੰਦਰ ਦਾਹ ਜਾਪੇ ਉਸ ਵੇਲੇ ਇਹ ਰਸ ਚੰਗਾ ਕੰਮ ਕਰਦਾ ਹੈ।

ਇਹ ਰਸ ਹਰ ਪ੍ਰਕਾਰ ਦੇ ਤਾਪ ਵਿਚ ਦਿੱਤਾ ਜਾਂਦਾ ਹੈ। ਇਹ ਤਿੰਨਾਂ ਲੋਕਾਂ ਦੇ ਤਾਪਾਂ ਨੂੰ ਜਿੱਤ ਕੇ ਜਸ ਪ੍ਰਾਪਤ

ਕਰਨ ਵਾਲਾ 'ਤ੍ਰਿਭੁਵਨ ਕੀਰਤੀ ਰਸ' ਹੈ, ਇਸ ਦੀ ਤਾਰੀਫ ਕਰਨੀ ਬੇਫਾਇਦਾ ਹੈ, ਇਸ ਦਾ ਵਰਤਣਾ ਫਾਇਦੇਮੰਦ ਹੈ।

(੯੫) ਨੀਲਾਥੋਥਾ ਤੋਲੇ ੨, ਵਰਕੀਆ ਹੜਤਾਲ ਤੋਲੇ ੪, ਸਿਪ ਭਸਮ ਤੋਲੇ ੬ ਇਹਨਾਂ ਸਾਰੀਆਂ ਚੀਜ਼ਾਂ ਨੂੰ ਕਵਾਰ ਦੇ ਰਸ ਵਿਚ ਖਰਲ ਕਰਕੇ ਟਿੱਕੀ ਬਣਾ ਕੇ ਕੱਚੇ ਸਕੋਰਿਆਂ ਵਿਚ ਸੰਪੁਟ ਕਰਕੇ ਗਜਪੁਟ ਅੱਗ ਦੇਵੇ। ਮਾਤ੍ਰਾ ੨ ਚੋਲ ਪਤਾਸੇ ਵਿਚ ਸਭ ਤਰਾਂ ਦੇ ਵਿਖਮੀ ਤਾਪ ਦੂਰ ਹੋਵਣ।

## (੯੬) ਮਹਾਂ ਜੁਰਾਂਕੁਸ਼ ਰਸ

ਸੁਧ ਪਾਰਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ ਹਰ ਇਕ ੧ ਤੋਲਾ, ਸੁੰਢ ਤੋਲੇ ੩ ਕਾਲੇ ਧਤੂਰੇ ਦੇ ਬੀਜ ਤੋਲੇ ੩, ਕਾਲੀ ਮਿਰਚ ਤੋਲੇ ੩ ਮਘਾਂ ਤੋਲੇ ੩ ਨਿੰਬੂ ਦੇ ਰਸ ਵਿਚ ੩ ਘੰਟੇ ਖਰਲ ਕਰਕੇ ੧-੧ ਰਤੀ ਦੀਆਂ ਗੋਲੀਆਂ ਬਣਾ ਕੇ ਪਾਣੀ ਨਾਲ ਦਿਓ ਤਾਂ ਹਰ ਤਰਾਂ ਦੇ ਤਾਪ ਜਾਵਣ, ਤੇਈਏ ਦੀ ਵਾਰੀ ਨੂੰ ਰੋਕਣ ਲਈ ੮ ਘੰਟੇ ਪਹਿਲੋਂ ਹੀ ਇਹਨਾਂ ਗੋਲੀਆਂ ਦਾ ਸੇਵਨ ਕਰਾਓ ਭਾਵ ਵਾਰੀ ਤਕ ਚਾਰ ਗੋਲੀਆਂ ਖਵਾ ਦੇਵੋ ਜੇਕਰ ਤਾਪ ਚੜ੍ਹ ਜਾਵੇ ਤਾਂ ਬੰਦ ਕਰ ਦਿਓ ਨਹੀਂ ਤਾਂ ਇਕ ਦੋ ਹੋਰ ਖੁਆ ਦਿਓ। ਇਸ ਨਾਲ ਸ਼ਰਤੀਆ ਵਾਰੀ ਰੁਕ ਜਾਂਦੀ ਹੈ, ਚੜ੍ਹੇ ਤਾਪ ਵਿਚ ਇਹ ਗੋਲੀ ਨਹੀਂ ਦੇਣੀ ਚਾਹੀਦੀ।

(੯੭) ਚੂਨਾ ਕਲੀ ਅਤੇ ਵਰਕੀਆ ਹੜਤਾਲ ਸਮਾਨ ਭਾਗ ਲੈਕੇ ਕੁਆਰ ਦੇ ਰਸ ਵਿਚ ਦੋ ਦਿਨ ਖਰਲ ਕਰਕੇ ਮੂੰਗ ਸਮਾਨ ਗੋਲੀਆਂ ਬਣਾ ਲਵੇ ਅਤੇ ਪਾਣੀ ਯਾ ਘਿਓ

ਨਾਲ ਦੇਣ ਤੇ ਚੋਥਾ ਤਾਪ ਰੁਕ ਜਾਂਦਾ ਹੈ।

## (੯੮) ਮ੍ਰਿਤੁੰਜੈ ਰਸ

ਕਾਲੀ ਮਿਰਚ, ਸੁਹਾਗਾ ਫੁਲ, ਮਘਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ ਹਰ ਇਕ ੧ ਤੋਲਾ, ਸੁਧ ਸ਼ਿੰਗ੍ਰਫ ਤੋਲੇ ੨। ਬਿਧੀ–ਮਿਠੇ ਤੇਲੀਏ ਨੂੰ ਪੱਥਰ ਦੇ ਖਰਲ ਵਿਚ ਪਾਕੇ ਅਦਰਕ ਦੇ ਰਸ ਵਿਚ ਇਥੋਂ ਤਕ ਖਰਲ ਕਰੋ ਕਿ ਉਸ ਦਾ ਕੋਈ ਜ਼ੱਰਾ ਨਾ ਰਹਿ ਜਾਵੇ, ਰਸ ਰੂਪ ਹੀ ਹੋ ਜਾਵੇ। ਫਿਰ ਦੂਸਰੀਆਂ ਦਵਾਈਆਂ ਦੇ ਕਪੜ ਛਾਣ ਕੀਤੇ ਹੋਏ ਚੂਰਣ ਪਾ ਦਿਓ ਅਤੇ ਖਰਲ ਕਰਕੇ ਮੂੰਗ ਸਮਾਨ ਗੋਲੀਆਂ ਬਣਾ ਲਵੋ। ਮਾਤ੍ਰਾ ੧ ਗੋਲੀ ਦਿਨ ਭਰ ਵਿਚ ੩ ਗੋਲੀਆਂ ਅਦਰਕ ਯਾ ਪਾਣੀ ਨਾਲ ਦਿਓ ਹਰ ਤਰਾਂ ਦੇ ਤਾਪ ਜਾਵਣ।

ਹਰ ਤਰਾਂ ਦੇ ਤਾਪਾਂ ਵਿਚ ਸ਼ਹਿਤ ਨਾਲ ਦਿਓ, ਵਾਯੂ ਦੇ ਤਾਪ ਵਿਚ ਦਹੀਂ ਦੇ ਮਠੇ ਨਾਲ ਦਿਓ। ਭਿਆਨਕ ਸੰਨਿਪਾਤ ਵਿਚ ਅਦਰਕ ਦੇ ਰਸ ਨਾਲ ਦਿਓ। ਪੁਰਾਣੇ ਬੁਖਾਰਾਂ ਵਿਚ ਪਾਨਾਂ ਦੇ ਰਸ ਤੇ ਸ਼ਹਿਤ ਨਾਲ ਦਿਓ। ਨਮੋਨੀਏ ਵਿਚ ਤੁਲਸੀ ਦੇ ਰਸ ਨਾਲ ਦਿਓ। ਬਦਹਜ਼ਮੀ ਦੇ ਤਾਪ ਵਿਚ ਨਿੰਬੂ ਦੇ ਰਸ ਨਾਲ ਦਿਓ, ਵਿਖਮ ਜੁਰਾਂ ਵਿਚ ਕਾਲੇ ਜੀਰੇ ਅਰ ਗੁੜ ਨਾਲ ਦਿਓ। ਪਖਸ਼ਾਘਾਤ (ਪਾਸਾ ਮਾਰਿਆ ਜਾਣਾ) ਵਿਚ ਸ਼ਹਿਤ ਨਾਲ ਦਿਓ।

## (੯੯) ਵਿਸ਼ਵ ਤਾਪ ਹਰਣ ਰਸ

ਸੁਧ ਪਾਰਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ, ਤਾਂਬਾ ਭਸਮ, ਸੁੰਢ, ਮਿਰਚਾਂ ਮਘਾਂ ਅਤੇ ਅਕਰਕਰਾ ਇਹਨਾਂ

ਚੀਜ਼ਾਂ ਨੂੰ ਸਮਾਨ ਭਾਗ ਲੈਕੇ ਖਰਲ ਕਰੋ, ਫਿਰ ਕਰੇਲੇ ਦੇ ਪਤਿਆਂ ਦੇ ਰਸ ਵਿਚ ੧੨ ਘੰਟੇ ਖਰਲ ਕਰੋ ਅਰ ਮਾਂਹ ਦੇ ਦਾਣੇ ਸਮਾਨ ਗੋਲੀਆਂ ਬਣਾ ਲੈਣੀਆਂ।

ਮਾਤ੍ਰਾ ੧ ਤੋਂ ੨ ਗੋਲੀਆਂ ਜੀਰਾ ਮਿਸਰੀ ੬-੬ ਰੱਤੀ ਨਾਲ। ਇਹ ਰਸ ਸਭ ਕਿਸਮ ਦੇ ਵਿਖਮ ਤਾਪ, ਧਾਤੂ ਗਤ ਤਾਪ, ਪੁਰਾਣੇ ਤਾਪ, ਵਾਤ ਜੁਰ ਕਫ ਜੁਰ, ਨੂੰ ਨਾਸ ਕਰਨ ਲਈ ਚੰਗਾ ਹੈ। ਮੁਦਤੀ ਤਾਪ ਵਾਸਤੇ ਚੰਗੀ ਚੀਜ ਹੈ, ਜਿਗਰ ਅਰ ਲਿਫ ਨੂੰ ਠੀਕ ਕਰਦਾ ਹੈ।

## (੧੦੦) ਚੱਕਰੀ ਰਸ

ਸੁਧ ਪਾਰਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ, ਸੁਧ ਧਤੂਰੇ ਦੇ ਬੀਜ, ਕਾਲੀ ਮਿਰਚ, ਸੁਧ ਹੜਤਾਲ ਅਤੇ ਸੋਨ ਮਖੀ ਦੀ ਭਸਮ, ਸਭ ਚੀਜਾਂ ਸਮਾਨ ਭਾਗ ਲੈਕੇ ਦੰਤੀ ਦੀ ਜੜ ਦੇ ਕਾੜ੍ਹੇ ਦੀ ਭਾਵਨਾ ਦੇਕੇ ਇਕ ਇਕ ਰੱਤੀ ਦੀਆਂ ਗੋਲੀਆਂ ਬਣਾ ਲਵੋ ਇਸ ਨਾਲ ਸਭ ਤਰ੍ਹਾਂ ਦੇ ਸੰਨਿਪਾਤ ਯਾਨੀ ਮਿਆਦੀ ਤਾਪ ਨਾਸ ਹੋ ਜਾਂਦੇ ਹਨ।

## ਅਤੀਸਾਰ ਰੋਗ ਦਾ ਵਰਣਨ

ਕਵੀਰਾਜ—ਭਾਰੀਆਂ, ਖੁਸ਼ਕ, ਸੜੀਆਂ, ਗਲੀਆਂ, ਚੀਜ਼ਾਂ ਖਾਣ ਤੇ ਵਧ ਘਟ ਖਾਣ ਤੇ ਯਾ ਹੋਰ ਕੋਈ ਬਾਹਰਲੀ ਖਰਾਬੀ ਕਰਕੇ ਅਗਨੀ ਮੰਦ ਹੋ ਜਾਂਦੀ ਹੈ, ਜਿਸ ਕਰਕੇ ਟੱਟੀ ਦੇ ਰਸਤੇ ਪਤਲੀਆਂ ਧਾਤੂਆਂ ਬਹੁਤ ਵਗਣ ਲਗ ਜਾਂਦੀਆਂ ਹਨ। ਇਸ ਨੂੰ ਵੈਦ ਅਤੀਸਾਰ ਕਹਿੰਦੇ ਹਨ।

ਧਾਤੂਆਂ ਦਾ ਅਤੀ ਬਹੁਤ ਸਾਰਾ ਵਗਣਾ।

## ਕੱਚੇ ਪੱਕੇ ਅਤੀਸਾਰ ਦੇ ਲੱਛਣ

ਕੱਚੇ ਅਤੀਸਾਰ ਵਾਲੇ ਦੀ ਟੱਟੀ ਪਾਣੀ ਵਿਚ ਡੁਬ ਜਾਂਦੀ ਹੈ ਅਰ ਪਕ ਜਾਣ ਤੇ ਤਰਦੀ ਰਹਿੰਦੀ ਹੈ ਤੇ ਬੋ ਨਹੀਂ ਹੁੰਦੀ। ਚਿਕਿਤਸਾ ਇਸ ਦੀ ਇਉਂ ਹੈ। ਜਦੋਂ ਵੈਦ ਸਮਝੇ ਕਿ ਅਤੀਸਾਰ ਕੱਚਾ ਹੈ ਤਾਂ ਇਹ ਕਾੜ੍ਹਾ ਦੇਵੇ।

(੧੦੧) ਹਰੜਾਂ, ਦਾਰੂ ਹਲਦੀ, ਬੱਚ ਨਾਗਰ ਮੋਥਾ ਸੁੰਢ ਅਤੇ ਅਤੀਸ ਇਹਨਾਂ ਸਾਰੀਆਂ ਚੀਜਾਂ ਨੂੰ ਦੋ ਤੋਲੇ ਦੇ ਬਰਾਬਰ ਲੈਕੇ ੩੨ ਤੋਲੇ ਪਾਣੀ ਪਾਕੇ ਚੌਥਾ ਹਿਸਾ ਰਖਕੇ ਰੋਗੀ ਨੂੰ ਪਿਆਊ ਤਾਂ ਅਤੀਸਾਰ ਦੂਰ ਹੋਵੇ।

## (੧੦੨) ਗੰਗਾ ਧਰ ਚੂਰਨ

ਨਾਗਰ ਮੋਥਾ, ਇੰਦਰ ਜੌ, ਬਿਲ ਗਿਰੀ, ਪਠਾਣੀ ਲੋਧ, ਮੋਚਰਸ ਅਤੇ ਗੁਲ ਧਾਵੇ ਸਭ ਸਮਾਨ ਭਾਗ ਲੈ ਕੇ ਚੂਰਨ ਬਣਾ ਕੇ ਲੱਸੀ ਆਦਿਕ ਅਨੁਪਾਨਾਂ ਨਾਲ ਵਰਤੋ ਤਾਂ ਸਭ ਤਰ੍ਹਾਂ ਦੇ ਦਸਤ ਠੀਕ ਹੋਵਨ।

(੧੦੩) ਲਾਜਵੰਤੀ, ਧਾਵੇ ਦੇ ਫੁਲ, ਮਜੀਠ ਤੇ ਲੋਧ ਇਨ੍ਹਾਂ ਨੂੰ ਸਮਾਨ ਭਾਗ ਲੈਕੇ ਚੂਰਨ ਬਣਾ ਕੇ ਸ਼ਹਤ ਆਦਿਕ ਨਾਲ ਦਿਊ ਯਾ ਚੌਲਾਂ ਦੇ ਧੋਣ ਨਾਲ ਦਿਊ ਤਾਂ ਸੁਖ ਹੋਵੇ।

## ਦਸਤਾਂ ਦਾ ਹਕੀਮੀ ਇਲਾਜ

(੧੦੪) ਧਨੀਆਂ ਅਤੇ ਸੌਂਫ ਘਿਉ ਵਿਚ ਭੁੰਨ ਕੇ ਤਲੀ ਮਾਰਨ ਨਾਲ ਦਸਤ ਬੰਦ ਹੋਣ ਅਗਨੀ ਵਧੇ।

ਨੋਟ—ਇਹ ਯਾਦ ਰਖੋ ਕਿ ਕੱਚੇ ਦਸਤਾਂ ਨੂੰ ਕਦੀ ਬੰਦ ਨ ਕਰੋ।

(੧੦੫) ਬਿਲ ਕਥ ਤੋਲਾ ੧ ਕੂੜਾ ਸਕ ਤੋਲਾ ੧, ਸੌਂਫ ਤੋਲਾ ੧, ਜੰਗੀ ਹਰੜ ਤੋਲਾ ੩, ਇਸਬਗੋਲ ਮਾਸੇ ੬, ਮਿਸਰੀ ਤੋਲੇ ੨, ਹਰੜਾਂ ਘਿਉ ਵਿਚ ਭੁਨ ਲੈਣੀਆਂ ਇਸ-ਬਗੋਲ ਤੋਂ ਬਿਨਾਂ ਸਾਰੀਆਂ ਦਵਾਈਆਂ ਕੁਟਕੇ ੭ ਮਾਸੇ ਤੋਂ ੧ ਤੋਲੇ ਤਕ ਪਾਨੀ ਨਾਲ ਖਾਵੇ ਸੁਖ ਹੋਵੇ।

(੧੦੬) ਗਾਲ ਤੋਲਾ ੧॥ ਖੰਡ ਤੋਲਾ ੧॥ ਰਲਾ ਕੇ ੬ ਮਾਸੇ ਭਰ ਖਵਾਵੋ ਤਾਂ ਸੁਖ ਹੋਵੇ।

(੧੦੭) ਜਾਇਫਲ, ਪੁਰਾਣੇ ਅੰਬ ਦੀ ਗੁਠਲੀ, ਬਿਲਗਿਰੀ ਸਭ ਬਰਾਬਰ ਲੈ ਕੇ ਥੋੜੀ ਜੇਹੀ ਵਿਚ ਅਫੀਮ ਪਾ ਕੇ ਲੇਪ ਕਰੋ ਤਾਂ ਸੁਖ ਹੋਵੇ।

(੧੦੮) ਨਿੰਬੂ ਦੇ ਹਰੇ ਪੱਤੇ ਅਤੇ ਹਲਦੀ ਦੋਹਾਂ ਨੂੰ ਪੀਸ ਕੇ ਬਤੀ ਬਣਾ ਕੇ ਬਾਲਕ ਦੀ ਗੁਦਾ ਵਿਚ ਦਿਓ ਤਾਂ ਦਸਤ ਹਟਣ।

(੧੦੯) ਜੇ ਕਰ ਧਰਣ ਪੈ ਜਾਣ ਨਾਲ ਦਸਤ ਆਉਣ ਲਗ ਜਾਣ ਤਾਂ ਨਕ ਛਿਕਣੀ ਦੀ ਰਾਖ ਤੋਲਾ ੧ ਜਵੈਣ ਤੋਲਾ ੧ ਅਤੇ ਸੁੰਢ ਤੋਲਾ ੧ ਇਨ੍ਹਾਂ ਨੂੰ ਕੁਟ ਛਾਣ ਕੇ ਗੁੜ ਪੁਰਾਣਾ ਤੋਲੇ ੩ ਮਿਲਾ ਕੇ ਕੋਕਨ ਬੇਰ ਸਮਾਨ ਗੋਲੀਆਂ ਬਣਾਓ। ੧ ਗੋਲੀ ੧ ਮਾਸੇ ਘਿਉ ਦੇ ਨਾਲ ਖਾਣ ਤੇ ਦਸਤ ਬੰਦ ਹੋਵਨ ਅਤੇ ਧਰਨ ਠੀਕ ਹੋਵੇ।

## ਉਦਾਸੀ ਵੈਦ ਦਸਤਾਂ ਦੀ ਚਿਕਿਤਸਾ

(੧੧੦) ਨਿਰੀ ਸੌਂਫ ਕੂਟਕੇ ਖੰਡ ਰਲਾ ਕੇ ਤਲੀ ਮਾਰੇ ਤਾਂ ਦੀਪਨ ਪਾਚਨ ਹੋਵੇ ਯਾਨੀ ਅਗਨੀ ਵਧੇ ਦਸਤ ਹਟਨ।

(੧੧੧) ਸੁੰਢ ਦੇ ਚੂਰਨ ਨੂੰ ਅਰਕ ਸੌਂਫ ਨਾਲ ਤਲੀ ਮਾਰੇ ਤਾਂ ਆਮਾਤੀਸਾਰ ਯਾਨੀ ਕੱਚਾ ਅਤੀਸਾਰ ਹਟੇ।

(੧੧੨) ਆਉਲਿਆਂ ਦਾ ਚੂਰਨ ਪਾਣੀ ਨਾਲ ਖਵਾਵੇ ਤਾਂ ਅਤੀਸਾਰ ਨਾਸ ਹੋਵਣ।

(੧੧੩) ਮੂਲੀ ਦੇ ਬੀ ਭੁੰਨ ਕੇ ੬ ਮਾਸੇ ਕੁਟ ਕੇ ਸ਼ਹਿਤ ਨਾਲ ਸੇਵਨ ਕੀਤੇ ਜਾਣ ਤਾਂ ਦਸਤ ਹਟਣ।

(੧੧੪) ਫਰਵਾਹ ਰੁਖ ਬੜਾ ਮਸ਼ਹੂਰ ਹੈ, ਉਸ ਦੇ ਫਲ ਮਾਂਈ ਨਾਮ ਤੋਂ ਮਸ਼ਹੂਰ ਹਨ। ਛੀਂਬੇ ਇਸ ਨੂੰ ਲੇਫਾਂ ਦੇ ਅਬਰਿਆਂ ਦੀ ਰੰਗਾਈ ਵਿਚ ਬਹੁਤ ਵਰਤਦੇ ਹਨ। ਇਹ ਬੜੇ ਖੁਸ਼ਕ ਹੁੰਦੇ ਹਨ। ਬਸ ਨਿਰੀ ਮਾਂਈ ਨੂੰ ਕੂਟ ਛਾਣ ਕੇ ਪਾਣੀ ਨਾਲ ਯਾ ਪਾਨ ਵਿਚ ਰਖ ਕੇ ਖਾਣ ਨਾਲ ਦਸਤ ਹਟਣ। ਇਸ ਨਾਲ ਦਸਤਾਂ ਦਾ ਤੇਜ ਪ੍ਰਵਾਹ ਵੀ ਰੁਕ ਜਾਂਦਾ ਹੈ।

(੧੧੫) ਜਰਾ ਕੁ ਅਫੀਮ ਖਾਣ ਨਾਲ ਦਸਤ ਹਟਣ।

(੧੧੬) ਕੁਚਲਾ ਭੁੰਨ ਕੇ ੧ ਰਤੀ ਕੋਸੇ ਪਾਣੀ ਨਾਲ ਸੇਵਨ ਕਰਨ ਨਾਲ ਦਸਤ ਨਾਸ਼ ਹੋਵਨ।

### ਰਸਾਇਨੀ ਇਲਾਜ

(੧੧੭) ਚਿਟਾ ਸੁਹਾਗਾ ਫੁਲ ਮਾਸਾ ੧, ਸ਼ਿੰਗਰਫ ਮਾਸਾ ੨ ਸੁਧ ਅਫੀਮ ਮਾਸੇ ੪ ਤਿੰਨਾਂ ਨੂੰ ਪੀਸ ਕੇ ਮਿਰਚ

ਸਮ ਗੋਲੀ ਬਨਾਓ ਜੇ ਕਰ ਰਾਤ ਨੂੰ ਦਸਤ ਆਉਂਦੇ ਹੋਣ ਤਾਂ ਸ਼ਹਿਤ ਨਾਲ ਜੇ ਦਿਨ ਨੂੰ ਆਉਂਦੇ ਹੋਣ ਤਾਂ ਨਿੰਬੂ ਦੇ ਰਸ ਨਾਲ ਗੋਲੀ ਦਿਓ ਤਾਂ ਸੁਖ ਹੋਵੇ।

(੧੧੭) ਕੌਡੀਆਂ ਦੀ ਭਸਮ ਦੋ ਰਤੀ ਸ਼ਹਤ ਵਿਚ ਮਿਲਾ ਕੇ ਖਾਣ ਨਾਲ ਦਸਤ ਹਟਣ।

## (੧੧੮) ਕਪੂਰ ਰਸ

ਮੁਸਕਪੂਰ, ਅਫੀਮ, ਸੁਧ ਸਿੰਗਰਫ ਮੋਥਾਂ, ਇੰਦਰ ਜੌਂ ਅਤੇ ਜਾਇਫਲ ਸਭ ਸਮਾਨ ਭਾਗ ਲੈਕੇ ਅਦਰਕ ਦੇ ਰਸ ਨਾਲ ਰਤੀ ਰਤੀ ਦੀ ਗੋਲੀ ਬਣਾਓ ਯੋਗ ਅਨੁਪਾਨ ਨਾਲ ਦਿਉ ਦਸਤ ਹਟਣ ਸੁਖ ਹੋਵੇ।

## (੧੧੯) ਗੰਗਾਧਰ ਰਸ

ਸੁਧ ਪਾਰਾ, ਸੁਧ ਗੰਧਕ, ਮੋਚ ਰਸ, ਪਾਠਾ, ਗੁਲ ਧਾਵੇ, ਧੰਨੀਆਂ, ਨੇਤਰ ਬਾਲਾ ਸੁੰਢ, ਮੋਥਾ ਅਤੀਸ, ਅਫੀਮ, ਲੋਧ, ਅਨਾਰ ਦਾਣਾ ਅਤੇ ਕੁੜਾ ਸਕ ਇਨ੍ਹਾਂ ਸਾਰੀਆਂ ਚੀਜਾਂ ਨੂੰ ਬ੍ਰਾਬਰ ਲੈ ਕੇ ਪਾਰੇ, ਗੰਧਕ ਦੀ ਕਜਲੀ ਕਰਕੇ ਅਫੀਮ ਪਾਉ ਅਤੇ ਬਾਕੀ ਚੀਜਾਂ ਦਾ ਚੂਰਨ ਕੱਪੜ ਛਾਣ ਕਰਕੇ ਰਲਾਓ ਅਰ ਖੂਬ ਖਰਲ ਕਰੋ ਜਿਤਨਾ ਕਰ ਸਕੋ। ਮਾਤਰਾ ੨ ਰਤੀ ਲੱਸੀ, ਚੌਲਾਂ ਦਾ ਧੋਣ, ਸ਼ਹਤ ਨਾਲ ਯਾ ਪਾਣੀ ਨਾਲ ਦੇਵੋ ਤਾਂ ਦਸਤਾਂ ਦਾ ਰੋਗ ਹਟੇ।

## (੧੨੦) ਅਨੰਦ ਭੈਰਵ ਰਸ

ਸੁਧ ਸਿੰਗਰਫ, ਕਾਲੀ ਮਿਰਚ, ਫੁਲ ਸੁਹਾਗਾ, ਮਿੱਠਾ ਤੇਲੀਆ, ਅਤੇ ਮਘਾਂ ਇਹਨਾਂ ਸਾਰੀਆਂ ਚੀਜਾਂ ਨੂੰ

ਸਮਾਨ ਭਾਗ ਲੈਕੇ ਪਾਣੀ ਵਿਚ ਖਰਲ ਕਰਕੇ ਅੱਧੀ ਅੱਧੀ ਰੱਤੀ ਦੀਆਂ ਗੋਲੀਆਂ ਬਣਾਓ ਇਹ ਲਾਲ ਅਨੰਦ ਭੈਰਵ ਰਸ ਦਸਤਾਂ ਨੂੰ ਬੜੀ ਛੇਤੀ ਬੰਦ ਕਰਦਾ ਹੈ। ਸ਼ਹਿਤ ਯਾ ਪਾਣੀ ਨਾਲ ਦੇਣਾ ਚਾਹੀਦਾ ਹੈ। ਹੈਜੇ ਦੇ ਦਸਤਾਂ ਵਾਸਤੇ ਵੀ ਅਵਲ ਨੰਬਰ ਦੀ ਚੀਜ਼ ਹੈ। ਪਿਸ਼ਾਬ ਲਿਔਂਦਾ ਹੈ।

## ਸੰਗਹਹਣੀ ਰੋਗ ਵਰਣਨ

ਕਵੀਰਾਜ—ਅਗਨੀ ਨੂੰ ਮੰਦ ਕਰਨ ਵਾਲੀਆਂ ਚੀਜ਼ਾਂ ਦੇ ਸੇਵਨ ਕਰਨ ਨਾਲ ਗ੍ਰਹਣੀ ਕਲਾ ਖਰਾਬ ਹੋ ਜਾਂਦੀ ਹੈ, ਜਿਸ ਕਰਕੇ ਖਾਧਾ ਹੋਇਆ ਭੋਜਨ ਕੱਚਾ ਹੀ ਟੱਟੀ ਰਸਤੇ ਨਿਕਲਦਾ ਹੈ ਅਰ ਖਾਣ ਸਾਰ ਹੀ ਟੱਟੀ ਦੀ ਹਾਜਤ ਹੋ ਜਾਂਦੀ ਹੈ। ਇਹ ਬਿਮਾਰੀ ਦੌਰੇ ਨਾਲ ਦਸੀਂ ਪੰਦਰੀਂ ਦਿਨੀ ਜਾਂ ਮਹੀਨੇ ਪਿਛੋਂ ਜੋਰ ਪਾਉਂਦੀ ਹੈ ਇਸ ਵਿਚ ਟੱਟੀ ਬੱਝਵੀਂ ਆਉਂਦੀ ਹੈ ਅਰ ਅਤੀਸਾਰ ਵਿਚ ਪਤਲੀ, ਬਸ ਇਸ ਤਰ੍ਹਾਂ ਇਹਨਾਂ ਦਾ ਭੇਦ ਹੈ।

## (੧੨੧) ਚਿਤ੍ਰਾਦਿ ਬਟੀ

ਛਿਲ ਜੜ੍ਹ ਚਿਤ੍ਰਾ, ਪਿਪਲਾ ਮੂਲ, ਜੌਂ ਖਾਰ, ਪੰਜੇ ਲੂਣ, ਤ੍ਰਿਕੁਟਾ ਭੁਨੀ ਹੋਈ ਹਿੰਗ, ਅਜਮੋਦ ਅਤੇ ਚਬ ਸਭ ਚੀਜ਼ਾਂ ਸਮਾਨ ਭਾਗ ਲੈਕੇ ਕੁਟ ਛਾਣ ਲਵੋ ਅਰ ਖਰਲ ਵਿਚ ਪਾਕੇ ਕਾਗਜ਼ੀ ਨਿੰਬੂਆਂ ਦਾ ਰਸ ਪਾਕੇ ਖਰਲ ਕਰਕੇ ਗੋਲੀਆਂ ਬਣਾ ਲਵੋ। ਬਸ ਇਹ ਗੋਲੀਆਂ ਅਰਕ ਸੌਂਫ, ਪਾਣੀ, ਗੋਕੀ ਲੱਸੀ, ਅਥਵਾ ਕੁੜਾ ਸੱਕ ਦੇ ਕਾੜ੍ਹੇ ਨਾਲ ਦਿਓ ਤਾਂ

ਆਮ ਪਚੇ ਅਰ ਅਗਨੀ ਵਧੇ ਸੰਗਰਹਣੀ ਹਟੇ। ਬੜੀ ਚੰਗੀ ਇਸ ਰੋਗ ਲਈ ਇਹ ਪ੍ਰਸਿਧ ਚੀਜ ਹੈ।

## (੧੨੨) ਜਾਤੀ ਫਲਾਦਿ ਚੂਰਣ

ਜਾਇਫਲ, ਲੌਂਗ, ਛੋਟੀ ਲਾਚੀ, ਤੇਜਪੱਤ੍ਰ, ਚਿੱਟਾ ਚੰਦਨ, ਚਿੱਟੇ ਤਿਲ, ਤਬਾਸ਼ੀਰ, ਤਗਰ, ਆਉਲੇ, ਤਾਲੀਸ ਪਤ੍ਰ, ਮਘਾਂ, ਹਰੜਾਂ, ਕਲੌਂਜੀ, ਚਿਤ੍ਰਾ, ਸੁੰਢ, ਵਾਵੜਿੰਗ ਅਤੇ ਕਾਲੀ ਮਿਰਚ ਇਨ੍ਹਾਂ ਵੀਹ ਦਵਾਈਆਂ ਨੂੰ ੧-੧ ਤੋਲਾ ਲਵੋ ਤੇ ਧੋਤੀ ਹੋਈ ਸਾਫ ਸੁਥਰੀ ਭੰਗ ੨੦ ਤੋਲੇ ਲਵੋ। ਇਨ੍ਹਾਂ ੪੦ ਤੋਲੇ ਚੀਜਾਂ ਨੂੰ ਚੰਗੀ ਤਰ੍ਹਾਂ ਕੁਟ ਛਾਣ ਲਵੋ ਫਿਰ ਇਸ ਸਾਰੇ ਚੂਰਣ ਦੇ ਸਮਾਨ ਚਿੱਟੀ ਮਿਸਰੀ ਯਾ ਖੰਡ ਮਿਲਾ ਦਿਉ। ਬਸ ਚੂਰਨ ਤਿਆਰ ਹੈ, ਮਾਤ੍ਰਾ ੧ ਮਾਸਾ ਸ਼ਹਿਤ ਨਾਲ ਯਾ ਹੋਰ ਕਿਸੇ ਯੋਗ ਅਨੁਪਾਨ ਨਾਲ ਸੇਵਨ ਕਰਾਓ ਤਾਂ ਸੰਗ੍ਰਹਣੀ ਹਟੇ। ਖਾਂਸੀ ਦਮਾ ਅਰੁਚੀ ਜਾਵੇ ਸੁਖ ਹੋਵੇ।

## (੧੨੩) ਚੰਦ੍ਰਕਲਾ ਚੂਰਨ

ਚਰਾਇਤਾ, ਕੌੜ, ਨਾਗਰ ਮੋਥਾ, ਇੰਦਰ ਜੌਂ, ਸੁੰਢ, ਮਿਰਚਾਂ ਅਤੇ ਮਘਾਂ ਇਹ ਸੱਤੇ ਚੀਜਾਂ ੧-੧ ਤੋਲਾ, ਕੁੜੇ ਦੀ ਛਿਲ ਤੋਲੇ ੧੬ ਅਤੇ ਚਿਤ੍ਰੇ ਦੀ ਛਿਲ ਤੋਲੇ ੨ ਸਾਰੀਆਂ ਚੀਜਾਂ ਨੂੰ ਮਿਲਾ ਕੇ ਚੂਰਣ ਬਣਾ ਲਵੋ। ਮਾਤ੍ਰਾ ੨ ਮਾਸੇ ਇਕ ਮਾਤ੍ਰਾ ਵਿਚ ਦੂਣਾ ਪੁਰਾਣਾ ਗੁੜ ਮਿਲਾ ਕੇ ਠੰਡੇ ਪਾਣੀ ਨਾਲ ਸੇਵਨ ਕਰਨ ਤੇ ਸੰਗ੍ਰਹਣੀ ਅਤੀਸਾਰ, ਅਰੁਚੀ, ਵਾਹੋਲਾ, ਜੁਰ ਅਤੇ ਪੀਲੀਆ ਨਾਸ ਹੁੰਦਾ ਹੈ। ਇਸ ਦੀ

ਮਾਤ੍ਰਾ ਘਟ ਵਧ ਕਰ ਸਕਦੇ ਹੋ।

## ਸੰਗ੍ਰਹਿਣੀ ਦਾ ਹਕੀਮੀ ਇਲਾਜ

ਹਕੀਮ-ਜੋ ਕੁਝ ਕਵੀਰਾਜ ਜੀ ਨੇ ਸੰਗਰਹਿਣੀ ਦੀ ਬਾਬਤ ਦਸਿਆ ਹੈ ਠੀਕ ਹੈ ਇਹ ਰੋਂਦੇ ਮੁਸਤਕੀਮ ਦੀ ਹੀ ਬੀਮਾਰੀ ਹੈ।

## (੧੨੪) ਲਾਲੀ ਫੱਕੀ

ਜੰਗੀ ਹਰੜ, ਸੌਂਫ, ਅਨਾਰਦਾਣਾ, ਕਚੂਰ, ਧਨੀਆਂ ਕਿੱਕਰ ਦੀ ਗੂੰਦ, ਗੇਰੀ, ਸੁੰਢ, ਹਰ ਇਕ ੩--੩ ਮਾਸੇ ਅਫੀਮ ੧ ਮਾਸਾ, ਹਰੜਾਂ, ਸੌਂਫ, ਕਚੂਰ ਸੁੰਢ ਇਹਨਾਂ ਨੂੰ ਘਿਉ ਵਿਚ ਭੁੰਨ ਲਵੇ ਤੇ ਬਾਕੀ ਚੀਜ਼ਾਂ ਐਵੇਂ ਭੁੰਨ ਲਵੋ ਤੇ ਕਦਾਹੇ ਖੰਡ ਮਿਲਾਕੇ ਮਾਤਰਾ ੩ ਰਤੀਆਂ ਗੋਕੀ ਲੱਸੀ ਨਾਲ ਦਿਓ। ਦੋਵੇਂ ਵੇਲੇ ਖਾਣ ਨੂੰ ਦਿਓ ਤਾਂ ਸੰਗ੍ਰਹਿਣੀ ਜਾਵੇ। ਇਸ ਦੀ ਤਾਰੀਫ ਕਰਨੀ ਫਜ਼ੂਲ ਹੈ। ਵਰਤਿਆਂ ਪਤਾ ਲਗਦਾ ਹੈ। ਇਕ ਮੇਰੇ ਬੜੇ ਪੁਰਾਣੇ ਦੋਸਤ ਹਕੀਮ ਨੇ ਮੈਨੂੰ ਦਸਿਆ ਸੀ। ਜਿਸ ਕੋਲੋਂ ਮੈਂ ਬੜਾ ਕੰਮ ਲਿਆ ਹੈ।

(੧੨੫) ਚਿੱਟਾ ਜੀਰਾ, ਕਾਲੀ ਮਿਰਚ, ਅਨਾਰ ਦਾਨਾ, ਤ੍ਰਿਫਲਾ, ਸੌਂਫ ਜੌਂ ਖਾਰ, ਧਾਵੇ ਦੇ ਫੁਲ, ਨਰਕਚੂਰ, ਇੰਦ੍ਰ ਜੌਂ, ਰਾਲ, ਸੁੰਢ, ਵੱਡੀ ਲਾਚੀ, ਬਿਲਕੱਬ ਪੋਸਤ, ਮੋਚ-ਰਸ, ਕਾਲਪੀ ਮਿਸਰੀ ਜਾਇਫਲ ਅਤੇ ਸਰਨਾ ਸਭ ਨੂੰ ਬਰਾਬਰ ੨ ਲੈਕੇ ਫੱਕੀ ਬਣਾਓ ਅਰ ਸੰਝ ਸਵੇਰੇ ਸ਼ਹਤ ਰਲਾਕੇ ਪੱਕੀ ਲਸੀ ਨਾਲ ਕੁਝ ਦਿਨ ਖਾਣ ਨਾਲ ਸੰਗ੍ਰਹਣੀ ਦਾ ਨਾਮ ਵੀ ਨਹੀਂ ਰਹਿੰਦਾ।

## (੧੨੬) ਸ਼ਰਬਤ ਅੰਜਬਾਰ

ਸੰਦਲ ਸੁਫੈਦ ਤੋਲੇ ੨ ਸੰਦਲ ਸੁਰਖ ਤੋਲੇ ੨ ਅੰਜਬਾਰ ਤੋਲੇ ੪, ਸੰਦਲਾਂ ਦਾ ਬੁਰਾਦਾ ਕਰ ਲਵੇ ਅਰ ਅੰਜਬਾਰ ਨੂੰ ਕੁਟਕੇ ੧ ਸੇਰ ਪਾਣੀ ਪਾਕੇ ਕਾਹੜੇ ਜਦ ਅੱਧਾ ਰਹਿ ਜਾਵੇ ਉਤਾਰਕੇ ਛਾਣ ਲਵੇ ਅਰ ਅੱਧ ਸੇਰ ਮਿਸਰੀ ਯਾ ਖੰਡ ਪਾਕੇ ਕਾਹੜੇ ਜਦ ਤਾਰ ਛਡ ਜਾਵੇ ਤਾਂ ਉਤਾਰ ਲਵੇ ਅਤੇ ਠੰਡਾ ਹੋਣ ਤੇ ਬੋਤਲ ਵਿਚ ਪਾਕੇ ਰਖੇ। ਮਾਤ੍ਰਾ ੨ ਤੋਲੇ ਦੇਵੇ, ਇਸ ਨਾਲ ਦਸਤਾਂ ਨੂੰ ਅਰਾਮ ਆਵੇ ਤੇ ਦਸਤਾਂ ਵਿਚ ਖੂਨ ਜਾਂਦਾ ਬੰਦ ਹੋਵੇ।

੧੨੭. ਵੱਡੀ ਲਾਚੀ, ਬਿਲ ਕੱਥ, ਪੋਸਤ, ਮੋਚਰਸ ਕਾਲਪੀ ਮਿਸਰੀ ਜਾਇਫਲ ਸਰਨਾ ਸਭ ਨੂੰ ਇਕੋ ਜਿਹਾ ਲੈਕੇ ਫੱਕੀ ਬਣਾਓ। ਅਰ ਸੰਝ ਸਵੇਰੇ ਸ਼ਹਿਤ ਰਲਾਕੇ ਫੱਕੀ ਲੱਸੀ ਨਾਲ ਖਾਓ ਸੰਗਰਿਹਣੀ ਜਾਵੇ।

ਨੋਟ—ਮੈਂ ਜਿਤਨੀਆਂ ਚੀਜਾਂ ਦਸਤਾਂ ਵਿਚ ਦਸੀਆਂ ਹਨ ਉਹ ਸਭ ਇਸ ਬੀਮਾਰੀ ਵਿਚ ਵਰਤੋ ਫਾਇਦਾ ਹੋਵੇ, ਹਕੀਮ।

## ਉਦਾਸੀ ਵੈਦ ਦੀ ਸੰਗਰਹਣੀ ਚਿਕਿਤਸਾ

(੧੨੮) ਬਸ ਨਿਰਾ ਕੁੜਾ ਸੱਕ ਲੈਕੇ ਉਸ ਦਾ ਚੂਰਨ ਬਣਾ ਕੇ ਲੱਸੀ ਨਾਲ ਦਿਓ ਯਾ ਕਵਾਥ ਬਣਾਕੇ ਪਿਆਓ ਸੰਗ-ਰਹਣੀ ਕਿਸੇ ਤਰਾਂ ਦੀ ਵੀ ਹੋਵੇ ਠੀਕ ਹੋਵੇ, ਖੂਨ ਜਾਂਦਾ ਬੰਦ ਹੋਵੇ, ਤਾਪ ਹਟੇ। ਕੁੜਾ ਸੱਕ ਦੇ ਗੁਣ ਬੜੇ ਹਨ ਵਰਤਕੇ ਦੇਖੋ। ਇਸ ਦਾ ਖੁਲਾਸਾ ਇਸ ਲਈ ਨਹੀਂ ਦਸਿਆ ਕਿਉਂਕਿ ਇਹ

ਆਮ ਪੰਸਾਰੀਆਂ ਪਾਸੋਂ ਮਿਲ ਜਾਂਦਾ ਹੈ ।

(੧੨੯) ਗਿਰੀ ਜਾਮਨੂੰ ਦੀ ਲੈਕੇ ਉਸ ਦਾ ਚੂਰਨ ਬਣਾਕੇ ਜਾਮਨੂੰਆਂ ਦੇ ਪਤਿਆਂ ਦੇ ਰਸ ਵਿਚ ਚਣੇ ਸਮ ਗੋਲੀਆਂ ਬਣਾ ਲਵੋ ਬਸ ਲਸੀ ਨਾਲ ਯਾ ਪਾਨੀ ਨਾਲ ਸੁਬਾ ਸ਼ਾਮ ਗੋਲੀਆਂ ਖਾਣ ਨਾਲ ਸੰਗਰਹਣੀ ਜਾਵੇ ।

੧੩੦. ਬਿਲ ਗਿਰੀ ਨੂੰ ਕੁਝ ਦਿਨ ਸੇਵਨ ਕੀਤਾ ਜਾਵੇ ਤਾਂ ਸੰਗ੍ਰਹਣੀ ਹਟੇ ਅਤੀਸਾਰਾਂ ਨੂੰ ਲਾਭ ਹੋਵੇ ।

੧੩੧. ਸੁੰਢ ਦਾ ਚਰਣ ਲਸੀ ਨਾਲ ਦੇਣ ਤੇ ਸੁਖ ਹੋਵੇ ।

੧੩੨. ਸੌਂਫ ਦਾ ਚੂਰਣ ਖੰਡ ਮਿਲਾਕੇ ਖਾਣ ਨਾਲ ਅਗਨੀ ਵਧੇ ਸੰਗ੍ਰਹਣੀ ਜਾਵੇ ।

## ਸੰਗ੍ਰਹਣੀ ਦੀ ਰਸਾਇਣੀ ਚਿਕਿਤਸਾ

ਕੌਣ ਕਹਿੰਦਾ ਹੈ ਕਿ ਕਪੂਰ ਰਸ ਨਾਲ ਸੰਗ੍ਰਹਣੀ ਨਹੀਂ ਜਾਂਦੀ । ਕਿਸੇ ਤਰਾਂ ਦੀ ਵੀ ਸੰਗ੍ਰਹਣੀ ਕਿਉਂ ਨਾ ਹੋਵੇ, ਇਸ ਰਸ ਨੂੰ ਯੋਗ ਅਨੁਪਾਨ ਨਾਲ ਦੇਣ ਤੇ ਸੰਗ੍ਰਹਣੀ ਦਾ ਨਾਮ ਵੀ ਨਹੀਂ ਰਹਿੰਦਾ ।

## (੧੩੩) ਗੰਗਾਧਰ ਰਸ

ਗੰਗਾਧਰ ਰਸ—ਸੰਗ੍ਰਹਣੀ ਦੀ ਜੜ ਪੁਟਣ ਲਈ ਕਾਮਲ ਹੈ । ਚੌਲਾਂ ਦੇ ਪਾਣੀ ਨਾਲ ਦਿਓ ਤੇ ਚਮਤਕਾਰ ਦੇਖੋ ।

ਬਿਲ ਗਿਰੀ ਦੀ ਸਰਦਾਈ ਬਣਾਕੇ ਉਸ ਨਾਲ ਦਿਓ ।

ਨੋਟ—ਇਹ ਸਾਰੇ ਰਸ ਦਸਤਾਂ ਦੇ ਪ੍ਰਕਰਣ ਵਿਚ ਦੇਖੋ ।

## (੧੩੪) ਕਨਕ ਰਸ

ਸੁਧ ਸਿੰਗਰਫ, ਮਿਰਚ ਕਾਲੀ, ਸੁਧ ਗੰਧਕ, ਮਘਾਂ, ਸੁਧ ਸੁਹਾਗਾ, ਸੁਧ ਮਿੱਠਾ ਤੇਲੀਆ ਅਤੇ ਸੁਧ ਧਤੂਰੇ ਦੇ ਬੀ ਇਹਨਾਂ ਸਾਰੀਆਂ ਚੀਜ਼ਾਂ ਨੂੰ ਖਰਲ ਵਿਚ ਪਾਕੇ ਪੂਰੇ ੩ ਘੰਟੇ ਭੰਗ ਦੇ ਰਸ ਨਾਲ ਖਰਲ ਕਰ ਕੇ ੧-੧ ਰਤੀ ਦੀਆਂ ਗੋਲੀਆਂ ਬਣਾ ਲਵੋ । ਬਸ ਪਾਨੀ ਨਾਲ ਦਿਓ ਸੰਗ੍ਰਹਣੀ ਅਤੀਸਾਰ ਮਰੋੜਾ ਪ੍ਰਵਾਹੀ ਆਦਿਕ ਸਭ ਰੋਗ ਜਾਵਣ, ਬੜੀ ਚੰਗੀ ਚੀਜ ਹੈ ।

## (੧੩੫) ਹੰਸ ਪੋਟਲੀ ਰਸ

ਭਸਮ ਕੌੜੀਆਂ, ਸੁੰਢ, ਮਿਰਚ ਕਾਲੀ ਮਘਾਂ ਭੁੰਨਿਆਂ ਸੁਹਾਗਾ, ਸੁਧ ਮਿੱਠਾ ਤੇਲੀਆ ਅਤੇ ਸੁਧ ਪਾਰਾ ਸਭ ਚੀਜ਼ਾਂ ਨੂੰ ਬਰਾਬਰ ਲੈਕੇ ਨਿੰਬੂ ਦੇ ਰਸ ਵਿਚ ਖਰਲ ਕਰਕੇ ੨-੨ ਰਤੀ ਦੀਆਂ ਗੋਲੀਆਂ ਬਣਾ ਲਵੋ ਰੋਗੀ ਦੀ ਬਲ ਅਗਨੀ ਦੇਖਕੇ ਲੱਸੀ ਨਾਲ ਪਾਨੀ ਨਾਲ ਸੌਂਫ ਅਰਕ ਨਾਲ ਯਾ ਹੋਰ ਕਿਸੇ ਚੀਜ਼ ਨਾਲ ਦਿਓ ਤਾਂ ਸੰਗਰਹਣੀ ਜਾਵੇ ।

## (੧੩੬) ਦੁਗਧ ਬਟੀ

ਪੁਰਾਣੇ ਗਰੰਥਾਂ ਵਿਚ ਲਿਖਿਆ ਹੈ ਕਿ ਗੋਰਖ ਨਾਥ ਜੀ ਦੇ ਇਕ ਚੇਲੇ ਨੂੰ ਸੰਗਰਹਣੀ ਦਾ ਰੋਗ ਹੋ ਗਿਆ ਤਾਂ ਉਹਨਾਂ ਨੇ ਇਹ ਬਟੀ ਉਸ ਨੂੰ ਸੇਵਨ ਕਰਾਈ ਸੀ ਜਿਸ ਨਾਲ ਉਹ ਬਿਲਕੁਲ ਰਾਜੀ ਹੋ ਗਿਆ ਅਤੇ ਲੋਕਾਂ ਦੀ ਭਲਾਈ ਲਈ ਉਸ ਚੇਲੇ ਨੇ ਗੁਰੂ ਜੀ ਪਾਸੋਂ ਪੁਛਕੇ ਪ੍ਰਚਲਤ

ਕੀਤਾ। ਨੁਸਖਾ ਇਸ ਪ੍ਰਕਾਰ ਹੈ:—

ਅਫੀਮ ੧॥ ਮਾਸਾ, ਸੁਧ ਮਿੱਠਾ ਤੇਲੀਆ ੧॥ ਮਾਸਾ ਲੋਹੇ ਦੀ ਭਸਮ ਰਤੀ ੫ ਅਤੇ ਅਭਰਕ ਭਸਮ ੬ ਰਤੀ ਇਹਨਾਂ ਸਾਰੀਆਂ ਚੀਜ਼ਾਂ ਨੂੰ ਗੋਕੇ ਦੁਧ ਵਿਚ ਖਰਲ ਕਰਕੇ ਰਤੀ ਰਤੀ ਭਰ ਦੀਆਂ ਗੋਲੀਆਂ ਬਣਾ ਲਵੋ। ੧-੧ ਗੋਲੀ ਸੁਬਾ ਸ਼ਾਮ ਗੋਕੇ ਦੁਧ ਨਾਲ ਖਾਣ ਨੂੰ ਦਿਓ ਅਰ ਸਿਰਫ ਦੁਧ ਪੀਣ ਨੂੰ ਦਿਓ ਪਾਣੀ ਅਰ ਰੋਟੀ ਬਿਲਕੁਲ ਨ ਦਿਓ। ਪਿਆਸ ਲਗਣ ਤੇ ਦੁਧ। ਇਸ ਤਰਾਂ ਇਸ ਬਟੀ ਨਾਲ ਦੁਧ ਦਾ ਕਲਪ ਕਰਨ ਤੇ ਪੁਰਾਣੀ ਤੋਂ ਪੁਰਾਣੀ ਸੰਗਰਹਣੀ ਵੀ ਨਾਸ਼ ਹੋ ਜਾਂਦੀ ਹੈ। ਜਿਸ ਸੰਗਰਹਣੀ ਵਿਚ ਸੋਜ ਪੈ ਗਈ ਹੋਵੇ ਅਰ ਵੈਦ ਜਵਾਬ ਦੇਈ ਜਾਂਦੇ ਹੋਵਣ ਬਸ ਇਸ ਦੇ ਸੇਵਨ ਨਾਲ ਬਹੁਤ ਲਾਭ ਪਹੁੰਚੇ।

## ਅਜੀਰਣ—ਬਦਹਜ਼ਮੀ

ਕਵਿਰਾਜ—ਜਿਸ ਪੁਰਸ਼ ਦਾ ਮੇਦਾ ਭਰਿਆ ਭਰਿਆ ਜਾਪੇ, ਜਿਸਮ ਨਿਢਾਲ ਰਹੇ, ਖਾਣ ਪੀਣ ਤੇ ਚਿਤ ਨਾ ਕਰੇ, ਕਦੀ ਕਬਜੀ ਹੋਵੇ ਅਤੇ ਕਦੀ ਦਸਤ ਆਉਣ ਲਗ ਜਾਣ ਵਾਉਕਾ ਆਵੇ ਹੀ ਨਾ ਤਾਂ ਉਸ ਨੂੰ ਬਦਹਜਮੀ ਯਾ ਮੰਦ ਅਗਨੀ ਸਮਝ ਕੇ ਇਉਂ ਇਲਾਜ ਕਰੋ।

੧੩੭. ਪੀਲੀ ਹਰੜ ਦਾ ਛਿਲਕਾ, ਸੁੰਢ, ਮਘਾਂ, ਅਨਾਰਦਾਣਾ, ਸਰਨਾਇ, ਤ੍ਰਿਵੀ ਅਤੇ ਬੀਆਂ ਤੋਂ ਬਿਨਾ ਮੁਨੱਕਾ ਇਹ ਸਭ ੧-੧ ਤੋਲਾ ਗੁੜ ਤੋਲੇ ੬ ਲੈਕੇ ਕੁਟ ਪੀਹ ਕੇ ਬੇਰ ਸਮਾਨ ਗੋਲੀਆਂ ਬਣਾ ਲਵੋ ਅਤੇ ਪਾਣੀ ਆਦਿਕ

ਨਾਲ ਸੇਵਨ ਕਰਾਓ ਇਹਨਾਂ ਨਾਲ ਦਸਤ ਸਾਫ ਆਵੇ ।

## ੧੩੮. ਅਗਨੀ ਮੁਖ ਚੂਰਨ

ਹਿੰਗ ੧ ਤੋਲਾ, ਬਚ ੨ ਤੋਲੇ, ਮਘਾਂ ੩ ਤੋਲੇ, ਸੁੰਢ ੪ ਤੋਲੇ, ਜਵੈਣ ੫ ਤੋਲੇ, ਹਰੜਾਂ ੬ ਤੋਲੇ, ਚਿਤਰੇ ਦੀ ਛਿਲ ੭ ਤੋਲੇ ਅਤੇ ਮਿਠੀ ਕੂਠ ੮ ਤੋਲੇ ਇਹਨਾਂ ਸਾਰੀਆਂ ਚੀਜ਼ਾਂ ਨੂੰ ਕੂਟ ਛਾਣ ਕੇ ਚੂਰਣ ਬਣਾ ਲਵੋ ਅਤੇ ਕੋਸੇ ਪਾਣੀ ਨਾਲ ਖਾਣ ਨੂੰ ਦਿਓ । ਇਸ ਨਾਲ ਹਰ ਤਰਾਂ ਦਾ ਅਜੀਰਣ ਜਾਵੇ, ਅਗਨੀ ਵਧੇ, ਭੁਖ ਲਗੇ । ਪੇਟ ਦੇ ਰੋਗਾਂ ਲਈ ਅੰਮ੍ਰਿਤ ਦਾ ਕੰਮ ਦਿੰਦਾ ਹੈ ।

## ੧੩੯. ਲਵਣ ਭਾਸਕਰ ਚੂਰਨ

ਸਮੁੰਦਰ ਲੂਣ ੮ ਤੋਲੇ, ਕਾਲਾ ਲੂਣ ੫ ਤੋਲੇ, ਕਚ ਲੂਣ, ਸੇਂਧਾ ਲੂਣ, ਧਨੀਆਂ, ਮਘਾਂ, ਪਿਪਲਾ ਮੂਲ, ਕਾਲਾ ਜੀਰਾ, ਤੇਜ ਪਤ੍ਰ, ਨਾਗ ਕੇਸਰ, ਤਾਲੀਸ ਪਤ੍ਰ, ਅਮਲਵੇਤ ਹਰ ਇਕ ੨ ਤੋਲੇ। ਕਾਲੀ ਮਿਰਚ, ਜੀਰਾ, ਸੁੰਢ ਹਰ ਇਕ ੧ ਤੋਲਾ। ਅਨਾਰਦਾਣਾ ੪ ਤੋਲੇ। ਬੜੀ ਲਾਚੀ, ਦਾਰਚੀਨੀ ਹਰ ਇਕ ੬ ਮਾਸੇ। ਸਭ ਚੀਜ਼ਾਂ ਨੂੰ ਸਾਫ ਕਰਕੇ ਕੂਟ ਛਾਣਕੇ ਬਾਰੀਕ ਚੂਰਣ ਬਣਾ ਲਵੋ ਅਰ ਇਕ ਭਾਵਨਾ ਕਾਗਜ਼ੀ ਨਿੰਬੂਆਂ ਦੇ ਰਸ ਦੀ ਦੇ ਦੇਵੋ। ਮਾਤ੍ਰਾ ੧ ਯਾ ੨ ਮਾਸੇ ਪਾਣੀ ਨਾਲ ਯਾ ਯੋਗ ਅਨੁਪਾਨ ਨਾਲ ਦੇਵੋ ਤਾਂ ਅਜੀਰਣ ਦੇ ਦਸਤ ਹੋਰ ਪੇਟ ਦੇ ਨੁਕਸ, ਸੰਗ੍ਰਹਣੀ ਆਦਿਕ ਸਭ ਨਾਸ ਹੋਵਣ ।

## ੧੪੦. ਹਿੰਗ ਅਸ਼ਟਕ ਚੂਰਣ

ਸੁੰਢ, ਕਾਲੀ ਮਿਰਚ, ਮਘਾਂ, ਜਵੈਣ, ਸੇਂਧਾ ਲੂਣ, ਜੀਰਾ, ਕਾਲਾ ਜੀਰਾ, ਅਤੇ ਭੁੰਨੀ ਹੋਈ ਹਿੰਗ ਸਭ ਸਮਾਨ ਭਾਗ ਲੈਕੇ ਚੂਰਣ ਬਣਾ ਲਵੋ। ੨ ਤੋਂ ੪ ਮਾਸ਼ੇ ਤਕ ਖਾਣ ਨੂੰ ਦਿਓ ਤਾਂ ਅਜੀਰਣ, ਅਪਚੀ, ਮੰਦਅਗਨੀ, ਪਤਲੇ ਦਸਤ, ਗੋਲਾ, ਸੂਲ ਅਤੇ ਅਫਾਰਾ ਸਭ ਨਾਸ ਹੋਵਣ।

## ੧੪੧. ਬੜਵਾਨਲ ਚੂਰਨ

ਸੇਂਧਾ ਲੂਣ ੧ ਤੋਲਾ, ਪਿਪਲਾਮੂਲ ੨ ਤੋਲੇ, ਮਘਾਂ ੩ ਤੋਲੇ, ਚਬ ੪ ਤੋਲੇ, ਚਿਤਰੇ ਦੀ ਛਿਲ ੫ ਤੋਲੇ, ਸੁੰਢ ੬ ਤੋਲੇ, ਜੰਗੀ ਹਰੜ ੭ ਤੋਲੇ, ਇਹ ਸਾਰੀਆਂ ਚੀਜਾਂ ਦਾ ਚੂਰਣ ਬਣਾ ਲਵੋ ਅਰ ਸੌਂਫ ਦੇ ਅਰਕ ਨਾਲ ਦਿਓ ਤਾਂ ਬਦਹਜ਼ਮੀ ਜਾਵੇ।

## ੧੪੨. ਸਵਾਦੀ ਹਾਜਮਾ ਚੂਰਨ

ਸੌਂਫ, ਚਿਟਾ ਜੀਰਾ ਭੁੰਨਿਆ ਹੋਇਆ, ਸੁੰਢ ਹਰੇਕ ੧ ਤੋਲਾ ਭੁੰਨਿਆਂ ਹੋਇਆ ਧਨੀਆਂ ੨ ਤੋਲੇ। ਮਿਸਰੀ ੨ ਤੋਲੇ, ਨਿੰਬੂ ਦਾ ਸਤ ੪ ਮਾਸ਼ੇ। ਪਿਪਰਮੈਂਟ ੩ ਮਾਸੇ, ਸਭ ਨੂੰ ਕੁਟ ਛਾਣਕੇ ਚੂਰਨ ਬਣਾ ਲਵੋ, ਯੋਗ ਮਾਤ੍ਰਾ ਨਾਲ ਸੇਵਨ ਕਰਨ ਤੇ ਬਦਹਜ਼ਮੀ ਜਾਵੇ। ਬੜਾ ਸਵਾਦੀ ਹੈ।

## ੧੪੩. ਮਹਾਂ ਖਾਂਡਵ ਚੂਰਨ

ਕਾਲੀ ਮਿਰਚ ੧ ਤੋਲਾ, ਨਾਗ ਕੇਸਰ ੧ ਤੋਲਾ, ਤਾਲੀਸ ਪਤ੍ਰ ੧ ਤੋਲਾ, ਸੇਂਧਾ ਲੂਣ ੧ ਤੋਲਾ, ਸੋਚਰ ਲੂਣ

੧ ਤੋਲਾ, ਬਿੜ ਲੂਣ ੧ ਤੋਲਾ, ਸਮੁੰਦਰ ਲੂਣ ੧ ਤੋਲਾ, ਰੋਹ ਲੂਣ ੧ ਤੋਲਾ, ਪਿਪਲਾਮੂਲ ੨ ਤੋਲੇ, ਚਿਤ੍ਰਾ ੨ ਤੋਲੇ, ਮਘਾਂ ੨ ਤੋਲੇ, ਇਮਲੀ ਦੀ ਛਿਲ ੨ ਤੋਲੇ, ਜੀਰਾ ੨ ਤੋਲੇ, ਧਨੀਆਂ ੩ ਤੋਲੇ, ਅਮਲਵੇਤ ੩ ਤੋਲੇ, ਸੁੰਢ ੩ ਤੋਲੇ, ਵਡੀ ਲਾਚੀ ੩ ਤੋਲ, ਅਜਮੋਦ ੩ ਤੋਲੇ, ਨਾਗਰ ਮੋਥਾ ੩ ਤੋਲੇ, ਸੁਕਾ ਅਨਾਰਦਾਨਾ ੧੧ ਤੋਲੇ। ਇਹਨਾਂ ਸਾਰੀਆਂ ਚੀਜ਼ਾਂ ਨੂੰ ਕੁਟ ਛਾਣਕੇ ਚੂਰਨ ਬਣਾ ਲਵੋ ਅਤੇ ਸਾਰੇ ਚੂਰਨ ਨਾਲੋਂ ਅੱਧੀ ਖੰਡ ਪਾ ਦਿਓ। ਇਸ ਦੇ ਖਾਣ ਨਾਲ ਅਜੀਰਣ ਮੰਦ ਅਗਨੀ ਅਤੇ ਅਰੁਚੀ ਨਾਸ਼ ਹੋਵੇ। ਭੁਖ ਲਗੇ, ਮੇਦਾ ਸਾਫ ਰਹੇ।

## ਬਦਹਜ਼ਮੀ ਦਾ ਹਕੀਮੀ ਇਲਾਜ

ਹਕੀਮ—ਇਸ ਰੋਗ ਵਿਚ ਮੇਦੇ ਵਿਚ ਫਤੂਰ ਪੈਦਾ ਹੋਕੇ ਉਸ ਦੇ ਕੰਮ ਵਿਚ ਖਰਾਬੀ ਆ ਜਾਂਦੀ ਹੈ। ਇਹ ਕਈ ਕਾਰਣਾਂ ਤੋਂ ਹੁੰਦਾ ਹੈ। ਬਹੁਤ ਖਾਣ ਤੋਂ, ਬਾਸੀ ਚੀਜ਼ਾਂ ਖਾਣ ਤੋਂ, ਗਰਮ ਚੀਜਾਂ ਬਹੁਤ ਖਾਣ ਤੋਂ ਬਹੁਤ ਪਾਣੀ ਪੀਣ ਤੋਂ ਬਹੁਤ ਠੰਡੀਆਂ ਚੀਜ਼ਾਂ ਖਾਣ ਤੋਂ ਬੋਝਲ ਚੀਜਾਂ ਖਾਣ ਤੋਂ ਤਮਾਕੂ ਯਾ ਸ਼ਰਾਬ ਬਹੁਤ ਪੀਣ ਤੋਂ ਚਿੰਤਾ, ਗੁਸਾ ਅਤੇ ਫਿਕਰ ਬਹੁਤ ਕਰਨ ਨਾਲ ਖੂਨ ਦੀ ਖਰਾਬੀ ਜੋੜਾਂ ਦਾ ਦਰਦ—ਬਾਤ ਰਕਤ ਖੂਨ ਦੀ ਕਮੀ ਆਦਿਕ ਇਸ ਰੋਗ ਦੇ ਕਾਰਨ ਹੁੰਦੇ ਹਨ। ਇਲਾਜ ਇਸ ਤਰਾਂ ਹੈ:—

੧੪੪. ਗੁਲਕੰਦ ਵਿਚ ਲਾਚੀਦਾਣਾ ਰਲਾਕੇ ਖਾਧਾ ਜਾਵੇ ਤਾਂ ਜੋਰ ਮੇਦਾ ਜਾਵੇ।

੧੪੫. ਹਰੜਾਂ ਦਾ ਮੁਰੱਬਾ ਯਾ ਬੀ ਦਾ ਮੁਰੱਬਾ ਖਾਣ ਨਾਲ ਅਰਾਮ ਹੋਵੇ।

੧੪੬. ਸੁੰਢ, ਚਿੱਟਾ ਸੁਹਾਗਾ, ਲਾਚੀਦਾਣਾ, ਨਾਗਰ ਮੋਥਾ, ਰੂਮੀ ਸੌਂਫ, ਚਿਟਾ ਜੀਰਾ ਹਰੜਾਂ ਦਾ ਛਿਲਕਾ ਫੁਲ ਗੁਲਾਬ ਸਭ ਸਮਾਨ ਭਾਗ ਲੈਕੇ ਕੁਟ ਛਾਣਕੇ ਖਾਲਸ ਸ਼ਹਿਤ ਮਿਲਾਕੇ ੬ ਮਾਸੇ ਸੁਬਹ ਸ਼ਾਮ ਖਾਣ ਨਾਲ ਹਾਜਮਾ ਹੋਵੇ ਬਦ-ਹਜਮੀ ਜਾਵੇ, ਪੇਟ ਸਾਫ ਰਹੇ।

## ੧੪੭. ਬਦਹਜ਼ਮੀ ਦੇ ਬੁਖਾਰ ਦਾ ਇਲਾਜ

ਸੌਂਫ ੨ ਤੋਲੇ, ਮਸਤਗੀ ੪ ਮਾਸੇ, ਲਾਚੀ ਦਾਣਾ ਪੂਦਨਾ ਹਰ ਇਕ ੧ ਤੋਲਾ, ਅਨਾਰਦਾਣਾ ੧ ਤੋਲਾ, ਕੁਟਕੇ ਤੇ ਸਭ ਤੋਂ ਅੱਧੀ ਗੁਲਕੰਦ ਰਲਾਕੇ ੧-੧ ਤੋਲਾ ਮਾਤ੍ਰਾ ਦਿਓ ਤਾਂ ਬਦਹਜਮੀ ਦਾ ਤਾਪ ਜਾਵੇ।

੧੪੮. ਅੰਮਲਤਾਸ ਦਾ ਗੁੱਦਾ, ਪਿਪਲਾਮੂਲ, ਨਾਗਰ ਮੋਥਾ, ਕੋੜ ਅਤੇ ਹਰੜਾਂ ਇਹਨਾਂ ਸਾਰੀਆਂ ਚੀਜਾਂ ਨੂੰ ੨-੨ ਤੋਲੇ ਲੈਕੇ ੩੨ ਤੋਲੇ ਪਾਣੀ ਪਾਕੇ ਕਾਹੜੋ, ਚੋਥਾ ਹਿੱਸਾ ਮਲ ਛਾਣਕੇ ਰੋਗੀ ਨੂੰ ਦਿਓ, ਇਸ ਨਾਲ ਬਦਹਜਮੀ ਦਾ ਤਾਪ ਹਟੇ, ਅਗਨੀ ਤੇਜ ਹੋਵੇ, ਟੱਟੀ ਆਕੇ ਆਮ ਸੂਲ ਹਟੇ।

## ੧੪੯. ਨਿਮਕ ਸੁਲੇਮਾਨੀ

ਸੁਕਾ ਪੂਦਨਾ, ਅੰਬਰਵੇਲ, ਕਾਲਾ ਜੀਰਾ, ਚਿੱਟਾ ਜੀਰਾ, ਮਘਾਂ, ਕਾਲੀਆਂ ਮਿਰਚਾਂ, ਹਿੰਗ ਭੁੰਨੀ ਹੋਈ ਹਰ ਇਕ ੨ ਤੋਲੇ। ਸੌਂਫ ਚਿਟੀਆਂ ਮਿਰਚਾਂ ਹਰ ਇਕ ੧

ਤੋਲਾ। ਭੁੰਨੀ ਹੋਈ ਰਾਈ ੧੦ ਤੋਲੇ, ਸੇਂਧਾ ਲੂਣ ੯ ਤੋਲੇ। ਕਾਲਾ ਲੂਣ, ਸਾਂਭਰ ਲੂਣ ੫ ਸੇਰ। ਸਭ ਚੀਜਾਂ ਨੂੰ ਕੂਟ ਛਾਣਕੇ ਅੰਗੂਰੀ ਸਿਰਕੇ ਦੀਆਂ ੭ ਭਾਵਨਾਂ ਦਿਓ। ਮਾਤ੍ਰਾ ਤਿੰਨ ਮਾਸੇ ਤਕ ਪਾਣੀ ਨਾਲ ਬਦਹਜਮੀ ਅਤੇ ਪੇਟ ਦੇ ਹੋਰ ਕਈ ਰੋਗ ਜਾਵਣ। ਇਹ ਸੁਲੇਮਾਨ ਨੇ ਆਪ ਤਿਆਰ ਕੀਤਾ ਸੀ। ਕਦੀ ਕਦੀ ਇਸ ਦੇ ਖਾਣ ਨਾਲ ਪੇਟ ਦਾ ਕੋਈ ਰੋਗ ਨਹੀਂ ਹੁੰਦਾ।

## ਉਦਾਸੀ ਵੈਦ ਅਜੀਰਨ ਦੀ ਚਿਕਿਤਸਾ

੧੫੦. ਨਿਰੀਆਂ ਮਘਾਂ ਨੂੰ ਨਿੰਬੂ ਦੇ ਰਸ ਵਿਚ ਲੂਣ ਪਾ ਕੇ ੧ ਦਿਨ ਭਿਉਂ ਦਿਉ ਅੰਤ ਦੋ ਚਾਰ ਰੋਜ ਦੀਆਂ ਖਾਓ ਅਜੀਰਨ ਜਾਵੇ ਭੁਖ ਲਗੇ ਮੇਦਾ ਸਾਫ ਹੋਵੇ।

੧੫੧. ਅਨਾਰਾਂ ਦਾ ਰਸ ਕਢ ਕੇ ਪੀਉ ਬਸ ਬਦਹਜਮੀ ਜਾਵੇ।

੧੫੨. ਅਦਰਕ ਨੂੰ ਲੂਣ ਲਾਕੇ ਖਾਣ ਨਾਲ ਅਰਾਮ ਹੋਵੇ।

੧੫੩. ਰਤੀ ਭਰ ਹਿੰਗ ਖਾਣ ਨਾਲ ਬਦਹਜਮੀ ਜਾਵੇ।

੧੫੪. ਨਸ਼ਾਦਰ ਦੋ ਰਤੀਆਂ ਪਾਣੀ ਨਾਲ ਖਾਵੇ ਤਾਂ ਸੁਖ ਹੋਵੇ।

੧੫੫. ਦਾਰਚੀਨੀ ਮਾਸੇ ੪ ਨੂੰ ਪਾਣੀ ਵਿਚ ਕਾੜ੍ਹਕੇ ਪੀਵੇ ਤਾਂ ਅਗਨੀ ਵਧੇ।

੧੫੬. ਨਿਰੀ ਜਵੈਣ ਲੂਣ ਨਾਲ ਰਲਾ ਕੇ ਕੋਸੇ ਪਾਣੀ ਨਾਲ ਖਾਵੇ, ਭੁਖ ਲੱਗੇ ਖਾਣਾ ਪਚੇ।

੧੫੭. ਸੌਂਫ ਨੂੰ ਮੂੰਹ ਵਿਚ ਰਖ ਕੇ ਰਸਾ ਚੂਸੋ ਤਾਂ ਖਾਣਾ ਪਚੇ।

੧੫੮. ਕਾਲਾ ਜੀਰਾ ਭੁੰਨ ਕੇ ਲਸੀ ਵਿਚ ਪਾਕੇ ਨਿਮਕ ਪਾਕੇ ਪੀਣ ਨਾਲ ਹਾਜਮਾ ਹੋਵੇ।

੧੫੯. ਨਿੰਬੂ ਨੂੰ ਲੂਣ ਲਾਕੇ ਚੂਸਣ ਨਾਲ ਹਾਜਮਾ ਹੋਵੇ।

੧੬੦. ਲੌਂਗਾਂ ਦਾ ਚੂਰਨ ਬਣਾ ਕੇ ਖੰਡ ਰਲਾ ਕੇ ਪਾਣੀ ਨਾਲ ਖਾਧਾ ਜਾਵੇ ਤਾਂ ਖਾਣਾ ਪਚੇ।

## ਬਦਹਜਮੀ ਦੀ ਰਸਾਇਣੀ ਚਿਕਿਤਸਾ

## ੧੬੧. ਮੰਦ ਅਗਨੀ ਨਾਸਕ ਰਸ

ਸੁਧ ਪਾਰਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ ਲੌਂਗ ਹਰ ਇਕ ੧ ਤੋਲਾ, ਕਾਲੀ ਮਿਰਚ ੨ ਤੋਲੇ, ਜਾਇਫਲ ੬ ਮਾਸੇ ਪਾਰੇ ਗੰਧਕ ਦੀ ਕਜਲੀ ਕਰਕੇ ਬਾਕੀ ਚੀਜਾਂ ਦਾ ਚੂਰਣ ਬਣਾ ਕੇ ਰਲਾ ਦਿਓ ਅਤੇ ਕੱਚੀ ਇਮਲੀ ਦਾ ਰਸ ਪਾ ਪਾ ਕੇ ਖਰਲ ਕਰੋ ਜਦ ਚੰਗੀ ਤਰ੍ਹਾਂ ਘੁਟ ਜਾਵੇ ਤਾਂ ੧ ਰਤੀ ਦੀਆਂ ਗੋਲੀਆਂ ਬਣਾ ਲਵੋ ਮਾਤ੍ਰਾ ੧ ਤੋਂ ੪ ਗੋਲੀਆਂ।

**ਸੇਵਨ ਬਿਧੀ:—**

੧. ਅਜੀਰਣ ਵਿਚ ਅਦਰਕ ਦੇ ਰਸ ਨਾਲ।

੨. ਮੰਦ ਅਗਨੀ ਵਿਚ ਕਾਲੀ ਮਿਰਚ ਨਾਲ।

੩. ਅਤੀਸਾਰ ਵਿਚ ਨਾਗਰ ਮੋਥੇ ਦੇ ਰਸ ਨਾਲ।

੪. ਪੇਟ ਪੀੜ ਵਿਚ ਪਾਨ ਦੇ ਰਸ ਨਾਲ।

੫. ਕ੍ਰਿਮੀ ਰੋਗ ਵਿਚ ਵਾਵੜਿੰਗ ਦੇ ਚੂਰਣ ਨਾਲ।

੬. ਸੰਗ੍ਰਹਣੀ ਵਿਚ ਨਾਗਰ ਮੋਥਾ, ਸੁੰਢ ਅਤੇ ਧਨੀਏ ਦੇ ਕਾੜ੍ਹੇ ਨਾਲ।

੭. ਗੰਠੀਏ ਵਿਚ ਵਿੰਝਣ ਦੇ ਕਾੜ੍ਹੇ ਨਾਲ।

ਇਨ੍ਹਾਂ ਤੋਂ ਇਲਾਵਾ ਹੋਰ ਵੀ ਕਈ ਅਨੁਪਾਨ ਹਨ ਵੈਦ ਆਪਣੀ ਅਕਲ ਨਾਲ ਤਜਵੀਜ ਕਰ ਲਵੇ।

## ੧੬੨. ਅਦਭੁਤ ਯੋਗ

ਸਿੰਗਰਫ ੨੦ ਤੋਲੇ ਨੂੰ ਮਿਟੀ ਦੇ ਕੁੱਜੇ ਵਿਚ ਰਖਕੇ ਚੁਲ੍ਹੇ ਉਤੇ ਰਖੋ ਤੇ ਹੇਠਾਂ ਮਠੀ ਮਠੀ ਅਗ ਬਾਲੋ ਅਰ ੩ ਸੇਰ ਪੱਕੇ ਅਦਰਕ ਦਾ ਰਸ ਕਢ ਕੇ ਉਸ ਦਾ ਚੋਆ ਚੋਆ ਡਲੀ ਉਤੇ ਪਾਈ ਜਾਵੇ। ਜਦ ਸਾਰਾ ਰਸ ਖਪ ਜਾਵੇ ਤਾਂ ਉਤਾਰ ਕੇ ਪੀਸ ਲਵੋ। ਪਾਨ ਵਿਚ ਸਿਰਫ ੧ ਚੌਲ ਭਰ ਖਾਣ ਨਾਲ ਬਦਹਜਮੀ ਜਾਵੇ, ਪਥਰ ਪਚਨ, ਤਾਕਤ ਹੋਵੇ ਅਗਨੀ ਵਧੇ ਹੋਰ ਕਈ ਰੋਗ ਹਟਣ।

## ੧੬੩. ਅਗਨਿ ਤੁੰਡੀ ਰਸ

ਸੁਧ ਗੰਧਕ, ਸੁਧ ਮਿਠਾ ਤੇਲੀਆ, ਸੁਧ ਪਾਰਾ, ਅਜਮੋਦ, ਹਰੜ ਬਹੇੜੇ, ਆਉਲੇ, ਸਜੀ ਖਾਰ, ਜੌਂ ਖਾਰ, ਚਿਤਰੇ ਦੀ ਛਿਲ, ਸੇਂਧਾ ਲੂਣ ਕਾਲਾ ਜੀਰਾ, ਸੌਂਚਰ ਲੂਣ, ਵਾਵੜਿੰਗ, ਸਮੁੰਦਰ ਲੂਣ, ਮਘਾਂ, ਕਾਲੀ ਮਿਰਚ, ਅਤੇ ਸੁੰਢ ਸਮਾਨ ਭਾਗ ਲੈਕੇ ਸੁਧ ਕੁਚਲੇ ਸਭ ਦੇ ਸਮਾਨ। ਸਭ ਨੂੰ ਕੁਟ ਛਾਣ ਕੇ ਪਾਰੇ ਗੰਧਕ ਦੀ ਕਜਲੀ ਕਰਕੇ ਮਿਲਾਕੇ ਨਿੰਬੂਆਂ ਦੇ ਰਸ ਨਾਲ ਖਰਲ ਕਰਕੇ ਅਤੇ ਕਾਲੀ ਮਿਰਚ ਸਮਾਨ ਗੋਲੀਆਂ ਬਣਾਕੇ ਰੋਟੀ ਖਾਣ ਤੋਂ ਬਾਅਦ ਉਸੇ

ਵੇਲੇ ਹੀ ਪਾਣੀ ਦੇ ਘੁਟ ਨਾਲ ਦਿਉ ਤਾਂ ਅਜੀਰਨ ਜਾਵੇ ਅਤ ਮੇਦੇ ਸੰਬੰਧੀ ਰੋਗ ਕੋਈ ਟਿਕਣਾ ਨਾ ਪਾਵੇ।

## ੧੬੪. ਅਗਨੀ ਕੁਮਾਰ ਰਸ

ਪਾਰਾ, ਗੰਧਕ, ਸੁਹਾਗਾ ਹਰ ਇਕ ੧ ਤੋਲਾ ਮਿਠਾ ਤੇਲੀਆ ੩ ਤੋਲੇ, ਭਸਮ ਕੌਡੀ ੩ ਤੋਲੇ ਸੰਖ ਭਸਮ ੨ ਤੋਲੇ ਕਾਲੀ ਮਿਰਚ ੮ ਤੋਲੇ ਇਹਨਾਂ ਸਾਰੀਆਂ ਚੀਜਾਂ ਨੂੰ ਨਿੰਬੂਆਂ ਦੇ ਰਸ ਵਿਚ ਰਗੜ ਕੇ ੧-੧ ਰਤੀ ਦੀ ਗੋਲੀ ਬਣਾਓ ਗਰਮ ਪਾਣੀ ਨਾਲ ਯਾ ਸੌਂਫ ਦੇ ਅਰਕ ਨਾਲ ਖਾਣ ਤੇ ਅਜੀਰਨ ਜਾਵੇ। ਚੰਗੀ ਤਰਾਂ ਪਾਚ ਹੋਵੇ। ਮੰਦ ਅਗਨੀ, ਸੰਗ ਰਹਿਣੀ ਅਤੇ ਪੇਟ ਸੰਬੰਧੀ ਹੋਰ ਕਈ ਰੋਗਾਂ ਨੂੰ ਫਾਇਦਾ ਕਰਦਾ ਹੈ।

## ਹੈਜਾ ਰੋਗ [ਕਾਲਰਾ]

ਕਵੀਰਾਜ—ਹੈਜਾ ਇਕ ਬੜਾ ਮਸ਼ਹੂਰ ਰੋਗ ਹੈ। ਇਹ ਇਕ ਦੂਜੇ ਤੋਂ ਹੋਣ ਵਾਲਾ ਛੂਤਦਾਰ ਰੋਗ ਹੈ। ਇਸ ਨੂੰ ਆਯੁਰ ਵੈਦਿਕ ਵਿਚ ਬਿਸੂਚਿਕਾ ਰੋਗ ਕਹਿਆ ਜਾਂਦਾ ਹੈ। ਇਸ ਰੋਗ ਵਿਚ ਪਤਲੇ ਪਤਲੇ ਦਸਤ ਪਾਣੀ ਸਮ ਅਰ ਪਤਲੀਆਂ ਉਲਟੀਆਂ ਆਉਣ ਲਗ ਜਾਂਦੀਆਂ ਹਨ। ਪੇਟ ਵਿਚ ਪੀੜ ਹੁੰਦੀ ਹੈ। ਘੂਕੀ ਹੁੰਦੀ ਹੈ। ਪ੍ਰਿਆਸ ਬਹੁਤ ਲਗਦੀ ਹੈ। ਪੇਸ਼ਾਬ ਬੰਦ ਹੋ ਜਾਂਦਾ ਹੈ। ਇਸ ਰੋਗ ਕਰਕੇ ਸਾਰੇ ਸ਼ਰੀਰ ਵਿਚ ਸੂਈਆਂ ਸਮ ਚੋਭਾਂ ਪੈਣ ਲਗ ਜਾਂਦੀਆਂ ਹਨ। ਇਸੇ ਕਾਰਣ ਹੀ ਇਸ ਰੋਗ ਦਾ ਨਾਮ ਬਿਸੂਚਿਕਾ ਹੈ, ਸੰਸਕ੍ਰਿਤ ਵਿਚ ਸੂਚੀ ਸੂਈ ਨੂੰ ਕਹਿੰਦੇ ਹਨ।

ਇਸ ਰੋਗ ਦੇ ਹੋਣ ਦੇ ਕਈ ਕਾਰਣ ਹਨ। ਬਹੁਤ ਖਾਈ ਜਾਣਾ, ਗੰਦੀਆਂ ਮੰਦੀਆਂ ਚੀਜ਼ਾਂ ਖਾਣੀਆਂ, ਬਾਸੀ ਦੁਧ, ਬਾਸੀ ਰਬੜੀ, ਬਾਸੀ ਖੋਇਆ, ਖੱਟਾ ਦਹੀਂ ਤੇ ਹੋਰ ਕੱਚੇ ਸੜੇ ਫਲ ਖਾਣ ਨਾਲ ਇਹ ਰੋਗ ਹੋ ਜਾਂਦਾ ਹੈ।

ਮੇਲੇ ਮੁਸਾਬਿਆਂ ਵਿਚ ਜਿਥੇ ਕਿ ਮਨੁਖਾਂ ਦੀ ਬਹੁਤ ਭੀੜ ਹੋ ਜਾਵੇ ਅਤੇ ਸਫਾਈ ਦਾ ਕੋਈ ਪ੍ਰਬੰਧ ਨਾ ਹੋਵੇ ਉਥੇ ਵੀ ਅਕਸਰ ਹੈਜ਼ਾ ਹੋ ਜਾਂਦਾ ਹੈ। ਜਿਸ ਤਰਾਂ ਅਜ ਕਲ ਇਥੇ ਹਰਦਵਾਰ ਵਿਚ ਵੀ ਇਸ ਰੋਗ ਦੀ ਸ਼ਿਕਾਇਤ ਪਾਈ ਜਾਂਦੀ ਹੈ, ਚੋਮਾਸੇ ਦੇ ਦਿਨਾਂ ਵਿਚ ਮੌਸਮ ਬਰਸਾਤੀ ਹੋਣ ਕਰਕੇ ਜਦ ਕਿ ਲੋਕ ਅਲ਼ਮ-ਗਲਮ ਖਾਣ ਤੋਂ ਪ੍ਰਹੇਜ਼ ਨਹੀਂ ਕਰਦੇ, ਬਸ ਮੇਦਾ ਖਰਾਬ ਹੋਕੇ ਹੈਜ਼ਾ ਹੋ ਜਾਂਦਾ ਹੈ।

## ਹੈਜ਼ੇ ਦੇ ਹੋਰ ਕਾਰਣ

ਬਹੁਤ ਜ਼ੋਰ ਦੀ ਗਰਮ ਹਵਾ ਚਲਣੀ, ਮੀਂਹ ਜ਼ਿਆਦਾ ਪੈਣੇ, ਹਵਾ ਰੁਕ ਜਾਣੀ, ਗੰਦੀ ਹਵਾ ਵਿਚ ਅਤੇ ਸੰਘਣੀ ਬਸਤੀ ਵਿਚ ਰਹਿਣਾ, ਮੈਲਾ ਗੰਦਾ ਪਾਣੀ ਵਰਤਣਾ, ਬਲ ਤੋਂ ਜ਼ਿਆਦਾ ਕੰਮ ਕਰਨਾ। ਵਲੇ ਕੁਵੇਲੇ ਭੋਜਨ ਖਾਣਾ, ਵਧ ਘਟ ਖਾਣਾ, ਬਾਸੀ ਚੀਜ਼ਾਂ ਬਹੁਤ ਖਾਣੀਆਂ, ਦਿਨੇ ਬਹੁਤ ਸੌਣਾ, ਸ਼ੋਕ, ਗਮ ਅਰ ਗੁਸਾ ਬਹੁਤ ਕਰਨਾ, ਗਰਮ ਥਾਂ ਤੋਂ ਇਕ ਦਮ ਠੰਢੀ ਥਾਂ ਤੇ ਆ ਜਾਣਾ, ਗਰਮੀ ਵਿਚੋਂ ਚਲੇ ਆਉਂਦਿਆਂ ਛੇਤੀ ਨਾਲ ਠੰਢਾ ਪਾਣੀ ਪੀ ਲੈਣਾ, ਮਕਾਨ ਨੂੰ ਗੰਦਾ ਰਖਣਾ, ਹੈਜ਼ੇ ਵਾਲੀ ਜਗ੍ਹਾ ਤੇ ਰਹਿਣਾ ਅਰ ਹੈਜ਼ੇ ਨਾਲ ਮਰਦੇ ਲੋਕਾਂ ਨੂੰ ਦੇਖ ਕੇ ਡਰਨਾ

ਆਦਿ ਆਦਿ ਹੋਰ ਵੀ ਹੈਜ਼ੇ ਦੇ ਕਈ ਕਾਰਣ ਹਨ।

ਦਸਤ ਅਰ ਉਲਟੀਆਂ ਆਉਣੀਆਂ ਹੀ ਹੈਜ਼ੇ ਦੀ ਮਟੀ ਪਛਾਣ ਹੈ। ਇਹਨਾਂ ਦੋਹਾਂ ਚੀਜ਼ਾਂ ਨੂੰ ਇਕੋ ਟਾਇਮ ਆਉਂਦਿਆਂ ਵੇਖਕੇ ਅਨਜਾਣ ਲੋਕ ਵੀ ਸਮਝ ਜਾਂਦੇ ਹਨ ਕਿ ਹੈਜ਼ਾ ਹੋ ਗਿਆ ਹੈ।

ਪਰ ਅਤੀਸਾਰ ਆਦਿਕ ਦੇ ਦਸਤਾਂ ਦਾ ਅਤੇ ਹੈਜ਼ੇ ਦੇ ਦਸਤਾਂ ਦਾ ਜੋ ਫਰਕ ਹੈ ਉਸ ਵਲ ਧਿਆਨ ਦੇਣਾ ਜ਼ਰੂਰੀ ਹੈ। ਨਹੀਂ ਤਾਂ ਭੁਲ ਹੋਣ ਦਾ ਡਰ ਹੈ। ਜਿਸ ਭੁਲ ਨਾਲ ਚਿਕਿਤਸਾ ਵਿਚ ਗੜਬੜ ਪੈ ਜਾਂਦੀ ਹੈ।

ਹੈਜ਼ੇ ਵਿਚ ਪਹਿਲੇ ਪਹਿਲ ਤਾਂ ਇਕ ਦੋ ਦਸਤ ਤਾਂ ਅਤੀਸਾਰ ਰੋਗ ਸਮਾਨ ਹੀ ਆਉਂਦੇ ਹਨ, ਪਰ ਪਿਛੋਂ ਫਿਰ ਪਾਣੀ ਦੀ ਮਾਨਿੰਦ ਯਾ ਚੌਲਾਂ ਦੀ ਪਿੱਛ ਸਮਾਨ ਹੋ ਜਾਂਦੇ ਹਨ।

ਉਲਟੀਆਂ ਵਿਚ ਸਿਰਫ ਪਾਣੀ ਹੀ ਨਿਕਲਦਾ ਹੈ, ਪੇਸ਼ਾਬ ਬੰਦ ਹੋ ਜਾਂਦਾ ਹੈ। ਪੇਸ਼ਾਬ ਬੰਦ ਹੋਣ ਵਾਲੀ ਪਛਾਣ ਬੜੀ ਸਪਸ਼ਟ ਤੇ ਮੋਟੀ ਹੈ।

## ਹੈਜ਼ੇ ਦੇ ਲੱਛਣ

ਪਤਲੇ ਦਸਤ ਅਤੇ ਪਤਲੀਆਂ ਕੈਆਂ ਆਉਣੀਆਂ। ਪਿਆਸ ਬਹੁਤ ਲਗਣੀ, ਮੂਰਛਾ ਹੋਣੀ, ਸੂਲ ਹੋਣਾ, ਭੌਂ ਆਉਣੇ, ਲੱਤਾਂ ਖੁਸਣੀਆਂ, ਉਬਾਸੀਆਂ ਆਉਣੀਆਂ, ਜਲਨ ਹੋਣੀ, ਜਿਸਮ ਦਾ ਰੰਗ ਹੋਰ ਦਾ ਹੋਰ ਹੋ ਜਾਣਾ। ਛਾਤੀ ਵਿਚ ਤੇ ਸਿਰ ਵਿਚ ਦਰਦ ਹੋਣੀ।

## ਆਖਰੀ ਹਾਲਤ

ਆਖਰੀ ਹਾਲਤ ਵਿਚ ਹੈਜ਼ੇ ਦੇ ਸਾਰੇ ਹੀ ਲੱਛਣ ਨਜ਼ਰ ਆਉਣ ਲੱਗ ਜਾਂਦੇ ਹਨ। ਇਸ ਹਾਲਤ ਵਿਚ ਰੋਗੀ ਬੇਹੋਸ਼ ਹੋ ਜਾਂਦਾ ਹੈ। ਚੇਤਨਤਾ ਨਾਸ ਹੋ ਜਾਂਦੀ ਹੈ। ਕਿਸੇ ਨੂੰ ਪਛਾਣ ਨਹੀਂ ਸਕਦਾ। ਹਥ ਪੈਰ ਠੰਢੇ ਹੋ ਜਾਂਦੇ ਹਨ। ਅੱਖਾਂ ਅੰਦਰ ਨੂੰ ਧਸ ਜਾਂਦੀਆਂ ਹਨ। ਹੋਠ ਨੀਲੇ ਹੋ ਜਾਂਦੇ ਹਨ। ਨੱਕ ਉੱਚਾ ਜੇਹਾ ਹੋ ਜਾਂਦਾ ਹੈ। ਆਕੜਾਂ ਆਉਣ ਲਗ ਜਾਂਦੀਆਂ ਹਨ। ਨਹੁੰ ਕਾਲੇ ਹੋ ਜਾਂਦੇ ਹਨ। ਪੇਸ਼ਾਬ ਬਿਲਕੁਲ ਨਹੀਂ ਆਉਂਦਾ। ਪਿਆਸ ਹਦ ਤੋਂ ਟੱਪ ਜਾਂਦੀ ਹੈ। ਮਰੀਜ਼ ਚਾਹੁੰਦਾ ਹੈ ਕਿ ਪਾਣੀ ਦਾ ਗਲਾਸ ਮੇਰੇ ਮੂੰਹ ਨਾਲ ਲੱਗਾ ਹੀ ਰਹੇ। ਬੇਹੂਦਾ ਬਕਦਾ ਹੈ। ਬੇਚੈਨੀ ਵਧ ਜਾਂਦੀ ਹੈ। ਅਵਾਜ਼ ਬੈਠ ਜਾਂਦੀ ਹੈ। ਸਿਰ ਚਕਰਾਉਂਦਾ ਹੈ। ਅੰਦਰੋ ਅੰਦਰ ਹੀ ਸਰੀਰ ਤੇ ਕਲੇਜਾ ਜਲਦਾ ਜਾਂਦਾ ਹੈ। ਨੀਂਦ ਬਹੁਤ ਆਉਂਦੀ ਹੈ। ਅੱਖਾਂ ਅਗੇ ਭਿਆਨਕ ਰੂਪ ਆਉਂਦੇ ਹਨ। ਕੰਨਾਂ ਵਿਚ ਕਈ ਤਰਾਂ ਦੀਆਂ ਅਵਾਜ਼ਾਂ ਸੁਣਾਈ ਦਿੰਦੀਆਂ ਹਨ। ਦੰਦ ਬਾਹਰ ਨਿਕਲ ਆਉਂਦੇ ਹਨ। ਤਾਪ ਹੋ ਜਾਂਦਾ ਹੈ। ਸੀਤਾਂਗ ਹੋ ਜਾਂਦਾ ਹੈ। ਸਰੀਰ ਅਤੇ ਖਾਸ ਕਰਕੇ ਹਥ ਪੈਰ, ਜੀਭ ਅਰ ਸ੍ਵਾਸ ਇਹ ਠੰਢੇ ਹੋ ਜਾਂਦੇ ਹਨ। ਇਸ ਵੇਲੇ ਕਈਆਂ ਦੇ ਦਸਤ ਉਲਟੀਆਂ ਬੰਦ ਹੋ ਜਾਂਦੀਆਂ ਹਨ।

## ਹੈਜ਼ੇ ਦੀਆਂ ਖਰਾਬ ਨਿਸ਼ਾਨੀਆਂ

ਨੀਂਦ ਨਾ ਆਉਣੀ, ਬੇਚੈਨੀ, ਕਾਂਬਾ, ਪੇਸ਼ਾਬ ਦਾ

ਰੁਕਣਾ ਜਾ ਪੀੜ ਨਾਲ ਆਉਣਾ ਅਤੇ ਚੇਤਨਤਾਈ ਨਾ ਹੋਣੀ ਇਹ ਨਿਸ਼ਾਨੀਆਂ ਬੁਰੀਆਂ ਹਨ।

## ਅਸਾਧ ਹੈਜ਼ੇ ਦੇ ਲੱਛਣ

ਰੋਗੀ ਨੂੰ ਕੁੜੱਲਾਂ ਬਹੁਤ ਪੈਂਦੀਆਂ ਹੋਣ, ਨਿਰਬਲਤਾ ਬਹੁਤ ਹੋ ਗਈ ਹੋਵੇ। ਅੰਦਰ ਦਾਹ-ਜਲਨ ਹੋਵੇ ਅਤੇ ਉਤੋਂ ਠੰਢ ਲਗਦੀ ਹੋਵੇ। ਬੇਚੈਨੀ ਦੇ ਮਾਰੇ ਰੋਗੀ ਘਬਰਾਉਂਦਾ ਹੋਵੇ, ਸਿਰ ਏਧਰ ਓਧਰ ਸੁਟਦਾ ਹੋਵੇ, ਪੇਸ਼ਾਬ ਨਾ ਆਉਂਦਾ ਹੋਵੇ, ਸਾਹ ਰੁਕ ਰੁਕ ਕੇ ਆਉਂਦਾ ਹੋਵੇ, ਪਿਆਸ ਦੇ ਮਾਰੇ ਗਲ ਵਿਚ ਕੰਡੇ ਪੈ ਗਏ ਹੋਣ, ਗਲ ਵਿਚ ਕਫ ਘੁਰ ਘੁਰ ਕਰਦੀ ਹੋਵੇ, ਹਿਚਕੀਆਂ ਆਉਂਦੀਆਂ ਹੋਵਨ, ਨਬਜ਼ ਰੁਕ ਰੁਕ ਕੇ ਚਲਦੀ ਹੋਵੇ, ਠੰਢੀ ਹੋ ਗਈ ਹੋਵੇ, ਹਥ ਪੈਰ ਜੀਭ ਅਤੇ ਨਕ ਦੀ ਨਕੂਲੀ ਠੰਢੀ ਹੋ ਗਈ ਹੋਵੇ, ਸਾਹ ਠੰਢਾ ਆਉਂਦਾ ਹੋਵੇ। ਬੇਹੂਦਾ ਬੋਲੀ ਜਾਵੇ ਅਤੇ ਹੋਸ਼ ਨਾ ਹੋਵੇ ਤਾਂ ਸਮਝੋ ਕਿ ਕੁਝ ਘੜੀ ਪਲ ਦਾ ਹੀ ਪਰੌਹਣਾ ਹੈ। ਹੱਥਾਂ ਪੈਰਾਂ ਦੇ ਨਹੁੰ ਕਾਲੇ ਹੋ ਜਾਣੇ ਵੀ ਖਰਾਬ ਹਨ।

## (੧੬੫) ਕਵਿਰਾਜ ਦਾ ਹੈਜ਼ੇ ਦਾ ਇਲਾਜ

ਮੁਸ਼ਕਪੂਰ ੪ ਰੱਤੀ, ਸੁੰਢ ੩ ਮਾਸੇ ਇਨ੍ਹਾਂ ਦੋਹਾਂ ਨੂੰ ਇਕੱਠਿਆਂ ਹੀ ਖਰਲ ਕਰਕੇ ਅੱਠ ਹਿਸੇ ਬਣਾ ਲਵੋ। ਅੱਧੇ ਅੱਧੇ ਘੰਟੇ ਬਾਦ ਇਕ ਇਕ ਖੁਰਾਕ ਦਿਓ ਹੈਜ਼ਾ ਜਾਵੇ।

੧੬੬. ਮੋਥਾ ੨ ਤੋਲੇ, ਮਘਾ ੧ ਤੋਲਾ, ਕਪੂਰ ੧ ਤੋਲਾ, ਹਿੰਗ ੧ ਤੋਲਾ, ਪਾਣੀ ਨਾਲ ਪੀਸ ਕੇ ਮੂੰਗ ਸਮ

ਗੋਲੀਆਂ ਬਣਾਓ ਅਰ ਪਾਣੀ ਨਾਲ ਸੇਵਨ ਕਰਾਓ ਤਾਂ ਹੈਜ਼ਾ ਜਾਵੇ ।

੧੬੭. ਲਾਲ ਮਿਰਚਾਂ ਦੇ ਬੀਜ ੧॥ ਤੋਲਾ, ਭੁੰਨੀ ਹੋਈ ਹਿੰਗ ੧ ਤੋਲਾ, ਅਫੀਮ ੧ ਮਾਸਾ, ਮੁਸ਼ਕਪੂਰ ੧ ਮਾਸਾ ਸਭ ਨੂੰ ਨਿੰਬੂ ਦੇ ਰਸ ਵਿਚ ਖਰਲ ਕਰਕੇ ਮਾਂਹ ਦੇ ਦਾਣੇ ਬਰਾਬਰ ਗੋਲੀਆਂ ਤਿਆਰ ਕਰੋ। ਪਾਣੀ ਯਾ ਪੂਦਣੇ ਯਾ ਸੌਂਫ ਦੇ ਅਰਕ ਨਾਲ ਦਿਓ ਹੈਜ਼ਾ ਜਾਵੇ । ਹੈਜ਼ੇ ਲਈ ਅਕਸੀਰ ਹੈ ।

ਸੁਫੇਦ ਜੀਰਾ ੧ ਤੋਲਾ, ਜਾਇਫਲ ੧ ਤੋਲਾ, ਬਰੀਕ ਪੀਸ ਕੇ ਅਧ ਸੇਰ ਪਾਣੀ ਵਿਚ ਰਲਾ ਦਿਓ ਤੇ ਰੋਗੀ ਨੂੰ ਥੋੜਾ ਪਿਆਓ । ਇਸ ਦੇ ਨਾਲ ਕੇ, ਦਸਤ ਬੰਦ ਹੋ ਜਾਣਗੇ ।

## (੧੬੮) ਕਪੂਰ ਆਸਵ

ਅਸਲੀ ਸੁਧ ਸ਼ਰਾਬ ੨੦ ਤੋਲੇ, ਮੁਸ਼ਕਪੂਰ ੨੧ ਮਾਸੇ, ਭੁੱਜੀ ਲਾਚੀ ਦੇ ਬੀਜ ੧੮ ਮਾਸੇ, ਮੋਥਾ ੧੮ ਮਾਸੇ, ਜਵੈਣ ੧੮ ਮਾਸੇ, ਕਾਲੀ ਮਿਰਚ ੧੮ ਮਾਸੇ ।

ਬਨਾਉਣ ਦੀ ਵਿਧੀ-ਸ਼ਰਾਬ ਨੂੰ ਕਿਸੇ ਚੰਗੀ ਜੇਹੀ ਬੋਤਲ ਵਿਚ ਪਾ ਕੇ ਬਾਕੀ ਦੀਆਂ ਚੀਜ਼ਾਂ ਦਾ ਦਰੜਾ ਕਰਕੇ ਵਿਚ ਪਾ ਦਿਓ ਅਤੇ ਮਜ਼ਬੂਤ ਡਾਟ ਲਾ ਕੇ ੧ ਮਹੀਨਾ ਰਖੋ, ਬਾਦ ਛਾਣ ਕੇ ੩੦-੪੦ ਬੂੰਦਾਂ ਯਾ ਰੋਗ ਦੀ ਵਧਦੀ ਘਟਦੀ ਦੇਖ ਕੇ ਦਿਓ । ਇਹ ਹੈਜ਼ੇ ਵਾਸਤੇ ਬੜੀ ਚੰਗੀ ਚੀਜ਼ ਹੈ ਜਿਤਨੀ ਤਾਰੀਫ ਕੀਤੀ ਜਾਵੇ ਥੋੜੀ ਹੈ ।

## (੧੬੯) ਗੋਲੀਆਂ ਸੂਰਜ ਫੁਲ

ਅੱਕ ਦੇ ਲੌਂਗ ੬ ਤੋਲੇ। ਕਾਲੀਆਂ ਮਿਰਚਾਂ ੩੦ ਤੋਲੇ, ਸੇਂਧਾ ਲੂਣ ੩ ਤੋਲੇ, ਲੌਂਗ ਟੋਪੀ ਵਾਲੇ ੯ ਮਾਸੇ, ਨੌਸ਼ਾਦਰ ੯ ਮਾਸੇ। ਅਨਬੁਝ ਕਲੀ ਚੂਨਾ ੩ ਮਾਸੇ, ਅਫੀਮ ੧੨ ਰੱਤੀਆਂ। ਸਾਰੀਆਂ ਚੀਜ਼ਾਂ ਨੂੰ ਇਕ ਦਿਨ ਅਦਰਕ ਦੇ ਰਸ ਵਿਚ ਖਰਲ ਕਰੇ, ਫਿਰ ਕਾਗਜ਼ੀ ਨਿੰਬੂਆਂ ਦੇ ਰਸ ਵਿਚ ਖਰਲ ਕਰਕੇ ਚਣੇ ਸਮਾਨ ਗੋਲੀਆਂ ਬਣਾ ਲਵੇ। ਦਸ ਬਾਰਾਂ ਸਾਲ ਦੇ ਬੱਚੇ ਨੂੰ ਇਕੋ ਗੋਲੀ ਅਰ ਜਵਾਨ ਆਦਮੀ ਨੂੰ ੨ ਗੋਲੀਆਂ ਅਰਕ ਗੁਲਾਬ ਨਾਲ ਦਿਓ। ਕਿਸੇ ਤਰਾਂ ਦਾ ਵੀ ਹੈਜ਼ਾ ਕਿਉਂ ਨਾ ਹੋਵੇ ਫੌਰਨ ਦੂਰ ਹੋਵੇ। ਅਗਨੀ ਵਧੇ, ਪੇਟ ਦਰਦ ਜਾਵੇ। ਅਤੀਸਾਰਾਂ ਨੂੰ ਗੁਣ ਕਰੇ।

੧੭੦. ਸਰੋਂ ਦੇ ਤੇਲ ਵਿਚ ਕੌੜੀ ਕੁਠ ਤੇ ਸੇਂਧਾ ਲੂਣ ਮਿਲਾਕੇ ਹੱਥਾਂ ਪੈਰਾਂ ਉਤੇ ਮਾਲਸ਼ ਕਰੋ। ਇਸ ਨਾਲ ਹੱਥਾਂ ਪੈਰਾਂ ਦਾ ਖਿਚਾਵ ਹਟ ਜਾਂਦਾ ਹੈ।

੧੭੧. ਸੁੰਢ ਤੇ ਕਾਇਫਲ ਦਾ ਚੂਰਣ ਬਣਾ ਲਵੇ ਅਤੇ ਹਥਾਂ ਪੈਰਾਂ ਉਤੇ ਮਲੇ ਤਾਂ ਹਥ ਪੈਰ ਗਰਮ ਹੋਵਣ।

੧੭੨. ਭਖੜਾ, ਕਕੜੀ ਤਰ ਦੇ ਬੀਜ, ਜਵਾਂਸਾ ਇਹਨਾਂ ਤਿੰਨਾਂ ਨੂੰ ਢਾਈ ਤੋਲੇ ਯਾ ਦੋ ਤੋਲੇ ਲਿਆਕੇ ਕਾਹੜਾ ਕਰ ਲਵੇ ਤੇ ਡੇਢ ਮਾਸਾ ਸ਼ੋਰਾ ਮਿਲਾ ਕੇ ਰੋਗੀ ਨੂੰ ਪਿਲਾ ਦੇਵੇ। ਇਸ ਨਾਲ ਪੇਸ਼ਾਬ ਖੁਲ੍ਹਕੇ ਆਵੇ।

## ਗੁੰਮ ਹੈਜ਼ੇ ਦੀ ਚਿਕਿਤਸਾ

ਇਹ ਹੈਜ਼ਾ ਬੜਾ ਖਰਾਬ ਹੁੰਦਾ ਹੈ। ਅਰ ਰੋਗੀ ਨੂੰ ਬੜੀ ਤਕਲੀਫ ਦੇਂਦਾ ਹੈ। ਵੈਦਿਕ ਵਿਚ ਇਸ ਨੂੰ ਅਲਸਕ ਕਹਿੰਦੇ ਹਨ। ਆਮ ਬੋਲਚਾਲ ਵਿਚ ਗੁੰਮ ਹੈਜ਼ਾ ਪ੍ਰਸਿੱਧ ਹੈ।

ਜਿਸ ਰੋਗ ਵਿਚ ਪੇਟ ਬਹੁਤ ਹੀ ਆਫਰ ਜਾਵੇ, ਹਥ ਪੈਰ ਮਾਰੇ, ਚਿਲਾਵੇ। ਪੇਟ ਦੀ ਅਜੀਰਣ ਨਾਲ ਰੁਕੀ ਹੋਈ ਵਾਯੂ ਹੇਠਾਂ ਗੁਦਾ ਦੇ ਰਸਤੇ ਨਾ ਨਿਕਲ ਕੇ ਛਾਤੀ ਤੇ ਕੰਠ ਦੀ ਤਰਫ ਉਤੇ ਨੂੰ ਜਾਂਦੀ ਹੈ। ਮਲ ਤੇ ਵਾਯੂ ਅਤਿਸੇ ਕਰਕੇ ਰੁਕ ਜਾਵੇ। ਪਿਆਸ ਲਗੇ ਤੇ ਡਕਾਰ ਬਹੁਤ ਆਉਣ। ਇਹ ਗੁੰਮ ਹੈਜ਼ੇ ਦੀਆਂ ਨਿਸ਼ਾਨੀਆਂ ਹਨ। ਇਸ ਵਿਚ ਖਾਧਾ ਹੋਇਆ ਅੰਨ ਜ਼ਹਿਰੀਲਾ ਹੋਕੇ ਅੰਦਰ ਹੀ ਆਕੜ ਜਾਂਦਾ ਹੈ।

੧੭੩. ਨਿੰਮ ਦੀ ਅੰਦਰਲੀ ਛਿੱਲ, ਸੌਂਫ, ਫੁਲ ਗੁਲਾਬ, ਨਰ ਕਚੂਰ, ਹਰ ਇਕ ੧–੧ ਤੋਲਾ, ਕਾਲੀਆਂ ਮਿਰਚਾਂ, ਲੌਂਗ ਹਰ ਇਕ ਪੰਜ ਪੰਜ ਦਾਣੇ। ਮੁੰਢ, ਸੁਹਾਗਾ, ਹਰ ਇਕ ੩ ਮਾਸੇ। ਪਾਣੀ ਵਿਚ ਜੋਸ਼ ਦੇਕੇ ਪੁਣਕੇ ਫਿਰ ੪ ਤੋਲੇ ਗੁਲਕੰਦ ਅਰ ਸਕੰਜਬੀਨ ੪ ਤੋਲੇ ਮਿਲਾਕੇ ਪਿਆਓ ਤਾਂ ਅਫਾਰਾ ਜਾਵੇ ਅਰ ਟੱਟੀ ਆਕੇ ਸੁਖ ਹੋਵੇ।

੧੭੪. ਗੁਲਾਬ ਅਰਕ ੮ ਤੋਲੇ, ਸਿਰਕਾ ੨ ਤੋਲੇ ਮਿਲਾਕੇ ਗਰਮ ਕਰਕੇ ਇਸ ਵਿਚ ਕਪੜਾ ਭਿਗੋਕੇ ਪੇਟ ਤੇ ਸੇਕ ਕਰੋ ਤਾਂ ਪੇਟ ਦਰਦ ਜਾਵੇ ਅਰ ਅਫਾਰੇ ਨੂੰ ਵੀ ਅਰਾਮ ਆਵੇ।

੧੭੫. ਵੇਵ ਦਾਰੂ, ਬੱਚ, ਕੂਠ, ਸੋਏ, ਹਿੰਗ ਅਤੇ ਸੇਂਧਾ ਲੂਣ ਇਹਨਾਂ ਚੀਜ਼ਾਂ ਨੂੰ ਸਮਾਨ ਭਾਗ ਲੈਕੇ ਕਾਂਜੀ ਵਿਚ ਪੀਸ ਕੇ ਪੇਟ ਉਤੇ ਲੇਪ ਕਰੋ ਤਾਂ ਅਫਾਰਾ ਜਾਵੇ ਤੇ ਦਰਦ ਹਟੇ।

## ਹਕੀਮ ਦਾ ਹੈਜ਼ੇ ਦਾ ਇਲਾਜ

੧੭੬. ਪੂਦਨਾ ੩ ਪੱਤੇ, ਕਾਲੀ ਮਿਰਚ ੩ ਦਾਣੇ। ਕਾਲਾ ਲੂਣ ੧ ਮਾਸਾ। ਛੋਟੀ ਲਾਚੀ ਭੁੰਨੀ ਹੋਈ ੩ ਦਾਣੇ, ਇਮਲੀ ਕੱਚੀ ਯਾ ਪੱਕੀ ੧ ਮਾਸਾ ਸਭ ਨੂੰ ਪਾਣੀ ਨਾਲ ਬਰੀਕ ਪੀਸ ਕੇ ਚਟਣੀ ਬਣਾ ਲਵੋ ਅਤੇ ਹੈਜ਼ੇ ਵਾਲੇ ਨੂੰ ਚਟਾਓ ਤਾਂ ਇਸ ਨਾਲ ਪੇਟ ਦਰਦ, ਕੈ, ਦਸਤ ਅਤੇ ਪਿਆਸ ਸਭ ਨੂੰ ਅਰਾਮ ਹੋਵੇ।

੧੭੮. ਜ਼ਹਿਰ ਮੋਹਰਾ ਅਸਲੀ, ਨਾਰਜੀਲ ਦਰਿ-ਆਈ, ਚਿੱਟੀਆਂ ਮਿਰਚਾਂ ਸੰਦਲ ਚਿੱਟਾ, ਛਿਲ ਅੱਕ ਜੜ ਹਰ ਇਕ ੧ ਤੋਲਾ। ਕੁਟ ਛਾਣ ਕੇ ਅਰਕ ਗੁਲਾਬ ਤੇ ਅਰਕ ਬੇਦ ਮੁਸ਼ਕ ਵਿਚ ਤਿੰਨ ਦਿਨ ਚੰਗੀ ਤਰਾਂ ਖਰਲ ਕਰਕੇ ੧-੧ ਰੱਤੀ ਦੀਆਂ ਗੋਲੀਆਂ ਬਣਾਓ ਅਤੇ ਘੰਟੇ ਘੰਟੇ ਪਿਛੋਂ ੧-੧ ਗੋਲੀ ਗੁਲਾਬ ਦੇ ਅਰਕ ਨਾਲ ਦਿਓ। ਹੈਜ਼ਾ ਜਾਵੇ ਅਗਨੀ ਵਧੇ, ਪੇਟ ਦਰਦ ਜਾਵੇ। ਦਸਤਾਂ ਵਾਸਤੇ ਚੰਗੀ ਚੀਜ਼ ਹੈ।

੧੭੯. ਮੁਸ਼ਕਪੂਰ ੬ ਮਾਸੇ, ਕਾਲੀਆਂ ਮਿਰਚਾਂ ੩ ਤੋਲੇ, ਕਾਗਜ਼ੀ ਨਿੰਬੂਆਂ ਦੇ ਬੀਜ, ਸਬਰ ਜ਼ਰਦ ਹਰ ਇਕ ੩ ਤੋਲੇ, ਛਿੱਲ ਅੱਕ ਜੜ ੬ ਤੋਲੇ, ਖਾਲਿਸ ਹਿੰਗ, ਪਪੀਤਾ

ਅਸਲੀ, ਦਰਿਆਈ ਨਰੇਲ, ਹਰ ਇਕ ੨ ਤੋਲੇ। ਮੁਰਮੱਕੀ ੧ ਤੋਲਾ ਅਸਲੀ ਕੇਸਰ, ਸਤ ਪਿੱਪਰ ਮਿੰਟ ਹਰ ਇਕ ੩ ਮਾਸ਼ੇ। ਸਭ ਚੀਜਾਂ ਨੂੰ ਅਦਰਕ ਦੇ ਰਸ ਨਾਲ ਰਗੜ ਕੇ ਚਨੇ ਸਮਾਨ ਗੋਲੀਆਂ ਬਣਾ ਲਵੋ। ਅਰਕ ਗੁਲਾਬ ਨਾਲ ਇਕ ਗੋਲੀ ਦਿਓ ਬਸ ਚਾਰ ਗੋਲੀਆਂ ਕਾਫੀ ਹਨ। ਸਖਤ ਤੋਂ ਸਖਤ ਹੈਜ਼ਾ ਵੀ ਇਸ ਨਾਲ ਠੀਕ ਹੋ ਜਾਂਦਾ ਹੈ।

## ਹੈਜ਼ੇ ਦੇ ਮਰੀਜ਼ ਲਈ ਗਿਜ਼ਾ

ਸ਼ੁਰੂ ਮਰਜ਼ ਅਤੇ ਮਰਜ਼ ਦੇ ਜ਼ੋਰ ਵਿਚ ਰੋਗੀ ਨੂੰ ਕਿਸੇ ਤਰਾਂ ਦੀ ਕੋਈ ਵੀ ਗਿਜ਼ਾ ਖਾਣ ਨੂੰ ਨਾ ਦਿਉ, ਸਿਰਫ ਬਰਫ ਨਾਲ ਠੰਡਾ ਕੀਤਾ ਹੋਇਆ ਪਾਣੀ ਘੁਟ ਘੁਟ ਪਿਲਾਓ, ਇਹੋ ਜਿਹੀ ਹਾਲਤ ਵਿਚ ਕਿਸੇ ਕਿਸਮ ਦੀ ਗਿਜ਼ਾ ਹਜ਼ਮ ਨਹੀਂ ਹੋ ਸਕਦੀ। ਸਿਰਫ ਪਿਆਸ ਦੇ ਜ਼ੋਰ ਨੂੰ ਰੋਕਣ ਲਈ ਬਰਫ ਦੀਆਂ ਡਲੀਆਂ ਚੁਸਾਂਉਦੇ ਰਹੋ। ਅਗਰ ਉਲਟੀਆਂ ਨਾ ਆਉਂਦੀਆਂ ਹੋਣ ਤਾਂ ਮਰੀਜ਼ ਨੂੰ ਪਾਣੀ ਵੀ ਪਿਆਉਂਦੇ ਰਹੋ, ਅਨਾਰ ਯਾ ਸੰਗਤਰੇ ਦਾ ਰਸ ਬਰਫ ਨਾਲ ਠੰਢਾ ਕਰਕੇ ਪਿਆਉਣਾ ਵੀ ਫਾਇਦੇ ਮੰਦ ਹੈ।

ਜਦ ਰੋਗੀ ਦੀ ਹਾਲਤ ਕੁਝ ਚੰਗੀ ਹੋ ਜਾਵੇ ਤਾਂ ਉਸ ਨੂੰ ਉਮਦਾ ਆਸ ਜੌਂ [ਬਾਰਲੇ ਵਾਟਰ] ਯਾਨੀ ਜਵਾਂ ਦਾ ਪਾਣੀ ਥੋੜੀ ੨ ਮਾਤ੍ਰਾ ਵਿਚ ਪਿਆਉਂਦੇ ਰਹੋ। ਜਦੋਂ ਤਬੀਅਤ ਕੁਝ ਠੀਕ ਹੋ ਜਾਵੇ ਤਾਂ ਜਵਾਂ ਦੇ ਪਾਣੀ ਵਿਚ ਥੋੜਾ ਥੋੜਾ ਦੁਧ ਪਾਕੇ ਬਰਫ ਨਾਲ ਠੰਡਾ ਕਰਕੇ ਦਿਉ। ਫਿਰ ਧੀਰੇ ੨

ਖਿਚੜੀ ਆਦਿਕ, ਮਾਸ ਰਸ ਤੇ ਚੌਲ ਦਿਉ। ਸਕੀਲ ਚੀਜ਼ ਬਿਲਕੁਲ ਨਾ ਦਿਉ।

## ਉਦਾਸੀ ਵੈਦ ਹੈਜ਼ੇ ਦੀ ਚਿਕਿਤਸਾ

(੧੭੯) ਅਕ ਦੀ ਜੜ੍ਹ ਦੀ ਛਿਲ ਦੀਆਂ ਅਦਰਕ ਦੇ ਰਸ ਵਿਚ ਰਤੀ ਰਤੀ ਦੀਆਂ ਗੋਲੀਆਂ ਬਣਾ ਲਵੋ। ਛਾਵੇਂ ਸੁਕਾ ਕੇ ਇਕ ਘੁਟ ਪਾਣੀ ਨਾਲ ਖਾਣ ਨੂੰ ਦਿਓ, ਤਾਂ ਹੈਜ਼ਾ ਜਾਵੇ।

(੧੮੦) ਪਪੀਤਾ ਪਾਣੀ ਜਾਂ ਗੁਲਾਬ ਦੇ ਅਰਕ ਵਿਚ ਘਸਾ ਕੇ ਚੱਟਣ ਨਾਲ ਹੈਜ਼ਾ ਜਾਵੇ।

(੧੮੧) ਮੂਲੀ ਦੇ ਕਾੜ੍ਹੇ ਵਿਚ ਮਘਾਂ ਦਾ ਚੂਰਣ ਮਿਲਾਕੇ ਪੀਣ ਨਾਲ ਹੈਜ਼ਾ ਜਾਵੇ।

(੧੮੨) ਪੁਠ ਕੰਡੇ ਦੀ ਜੜ੍ਹ ਦਾ ਚੂਰਣ ਬਣਾ ਕੇ ੧ ਮਾਸਾ ਪਾਣੀ ਨਾਲ ਦਿਤਾ ਜਾਵੇ ਤਾਂ ਹੈਜ਼ਾ ਨਾਸ ਹੋਵੇ।

(੧੮੩) ਕਰੇਲੇ ਦੇ ਰਸ ਵਿਚ ਤੇਲ ਮਿਲਾਕੇ ਪੀਣ ਨਾਲ ਹੈਜ਼ਾ ਜਾਵੇ।

(੧੮੪) ਚੂਹੇ ਦੀਆਂ ਚੂਹੇਂਗਣਾ ਅਤੇ ਕਣਕ ਦਾ ਛਾਣ ਗਰਮ ਪਾਣੀ ਵਿਚ ਲੇਪ ਬਣਾਕੇ ਪੇਡੂ ਤੇ ਲੇਪ ਕਰਨ ਨਾਲ ਪੇਸ਼ਾਬ ਖੁਲ ਕੇ ਆਵੇ।

(੧੮੫) ਕੇਸੂ ਫੁਲਾਂ ਨੂੰ ਪਾਣੀ ਵਿਚ ਉਬਾਲਕੇ ਸੇਕ ਕਰੋ ਤਾਂ ਪੇਸ਼ਾਬ ਖੁਲ੍ਹੇ।

(੧੮੬) ਮੋਟੀ ਇਲਾਚੀ ਦਾ ਚੂਰਣ ਬਣਾ ਲਵੋ।

ਚਾਰ ਮਾਸੇ ਚੂਰਨ ਲੈਕੇ ਇਕ ਪਾ ਪਕੇ ਪਾਣੀ ਵਿਚ ਪਾ ਦਿਓ ਤੇ ਉਬਾਲੋ ਜਦ ਇਕ ਛਟਾਂਕ ਪਾਣੀ ਰਹਿ ਜਾਵੇ ਤਾਂ ਉਤਾਰਕੇ ਰਖ ਲਵੋ। ਥੋੜਾ ਥੋੜਾ ਪਿਆਓ। ਇਸ ਦੇ ਨਾਲ ਉਲਟੀਆਂ ਤੇ ਦਸਤਾਂ ਨੂੰ ਅਰਾਮ ਆਵੇ।

(੧੮੭) ਇਸੇ ਹੀ ਚੂਰਣ ਨੂੰ ੩ ਮਾਸੇ ਤੋਲ ਵਿਚ ਲੈ ਕੇ ੧੦ ਤੋਲੇ ਗੁਲਾਬ ਅਰਕ ਵਿਚ ਉਬਾਲੋ ਤੇ ਜਰਾ ਠੰਢਾ ਹੋਣ ਤੇ ਪਿਲਾਓ ਤਾਂ ਹੈਜ਼ਾ ਜਾਵੇ।

(੧੮੮) ਇੰਦਰਾਣੀ ਬੂਟੀ ਜਿਹੜੀ ਕਿ ਤਲਾਵਾਂ ਤੇ ਟੋਬਿਆਂ ਦੇ ਕਿਨਾਰਿਆਂ ਪੁਰ ਆਮ ਪੈਦਾ ਹੁੰਦੀ ਹੈ। ਜਿਸ ਦੇ ਪੱਤੇ ਛੋਟੇ ੨ ਗੋਰਖ ਪਾਨ ਵਰਗੇ ਹੁੰਦੇ ਹਨ, ਫੁਲ ਛੋਟੇ ਛੋਟੇ ਸੁਰਖ ਰੰਗ ਦੇ ਹੁੰਦੇ ਹਨ। ਜਦੋਂ ਫੁਲਦੀ ਹੈ ਤਾਂ ਇਸ ਤਰਾਂ ਮਲੂਮ ਹੁੰਦਾ ਹੈ ਕਿ ਕੁਦਰਤ ਨੇ ਸੁਰਖ ਫਰਸ਼ ਵਿਛਾ-ਇਆ ਹੋਇਆ ਹੈ। ਇਸ ਇੰਦਰਾਣੀ ਬੂਟੀ ਨੂੰ ੬ ਮਾਸੇ ਲੈ ਕੇ ਇਸ ਵਿਚ ਪੰਜ ਦਾਣੇ ਕਾਲੀਆਂ ਮਿਰਚਾਂ ਦੇ ਰਲਾ ਕੇ ਘੋਟ ਲਵੋ ਅਤੇ ਛਾਣ ਕੇ ਘੁਟ ਘੁਟ ਕਰਕੇ ਪਿਲਾਓ। ਇਸ ਤਰਾਂ ਪੰਦਰਾਂ ਮਿੰਟਾਂ ਤੋਂ ਬਾਦ ਫਿਰ ਪਿਲਾਓ। ਇਸ ਤਰਾਂ ਦੋ ਤਿੰਨ ਵਾਰ ਪਿਲਾਉਣ ਤੇ ਹੈਜ਼ੇ ਦਾ ਅਰਾਮ ਹੋਵੇਗਾ ਘਬਰਾਹਟ ਸਭ ਦੂਰ ਹੋ ਜਾਵੇਗੀ।

(੧੮੯) ਨਰ ਕਚੂਰ ਦਾ ਕਾੜ੍ਹਾ ਕਰਕੇ ਪੀਣ ਨਾਲ ਹੈਜ਼ਾ ਨਾਸ ਹੁੰਦਾ ਹੈ।

(੧੯੦) ਪੇਠੇ ਦੇ ਫੁੱਲ ੩ ਮਾਸੇ, ੫ ਤੋਲੇ ਪਾਣੀ ਵਿਚ ਪੀਸ ਕੇ ਹੈਜ਼ੇ ਵਾਲੇ ਨੂੰ ਪਿਲਾਉਣ ਤੇ ਰੋਗ ਸ਼ਾਂਤ ਹੋਵੇ।

(੧੯੧) ਸਰਪੰਖੇ ਦੀ ਜੜ੍ਹ ੨ ਮਾਸੇ ਪਾਣੀ ਵਿਚ

ਪੀਸ ਕੇ ਪੀਣ ਨਾਲ ਹੈਜ਼ਾ ਸ਼ਾਂਤ ਹੋਵੇ।

(੧੯੨) ਲਾਲ ਮਿਰਚਾਂ ਦਾ ਇਕ ਬੀਜ, ਦੇਸੀ ਮੋਮ ਵਿਚ ਮਿਲਾ ਕੇ ਤੇ ਗੋਲੀ ਬਣਾ ਕੇ ਨਿਗਲ ਜਾਣ ਨਾਲ ਹੈਜ਼ੇ ਵਿਚ ਬੜਾ ਲਾਭ ਹੁੰਦਾ ਹੈ।

(੧੯੩) ਗੰਢੇ ਦਾ ਪਾਣੀ ਕਢ ਕੇ ਵਿਚ ਵਧੀਆ ਸ਼ਰਾਬ ਮਿਲਾ ਕੇ ਪਿਆ ਦੇਣ ਨਾਲ ਹੈਜ਼ਾ ਜਾਵੇ।

(੧੯੪) ਤਾਰ ਪੀਨ ਦਾ ਤੇਲ ਪੇਟ ਉਤੇ ਮਲ ਕੇ ਲੋਗੜ ਗਰਮ ਕਰਕੇ ਸੇਕ ਕਰੇ। ਇਸਤਰਾਂ ਕਰਨ ਨਾਲ ਹੈਜ਼ੇ ਵਿਚ ਹੋ ਰਹੀ ਪੇਟ ਦਰਦ ਸ਼ਾਂਤ ਹੋਵੇ।

(੧੯੫) ਪਾਣੀ ਵਿਚ ਲੌਂਗ ਪਾ ਕੇ ਉਬਾਲ ਲਵੇ, ਜਦ ਅੱਧਾ ਪਾਣੀ ਰਹਿ ਜਾਵੇ ਤਾਂ ਠੰਢਾ ਕਰ ਲਵੇ, ਇਸ ਪਾਣੀ ਦੇ ਪਿਆਉਣ ਨਾਲ ਪਿਆਸ, ਜੀ ਕੱਚਾ ਹੋਣਾ, ਸੁਕੀ ਉਕਾਰੀ ਆਉਣੀ ਆਦਿ ਆਦਿ ਸਭ ਚੀਜ਼ਾਂ ਹਟ ਜਾਂਦੀਆਂ ਹਨ।

(੧੯੬) ਜਾਇਫਲ ਦਾ ਕਾੜ੍ਹਾ ਬਣਾ ਕੇ ਪਿਆਉਣ ਨਾਲ ਪਿਆਸ ਨਾਸ ਹੋਵੇ।

(੧੯੭) ਨਾਗਰ ਮੋਥਾ ਦੇ ਕਾੜ੍ਹੇ ਨਾਲ ਪਿਆਸ ਘਟ ਜਾਂਦੀ ਹੈ।

## ਰਸਾਇਣੀ ਦੀ ਰਸ ਚਿਕਿਤਸਾ ਹੈਜ਼ੇ ਵਾਸਤੇ

(੧੯੮) ਸੁਧ ਲਹਸਨ, ਕਾਲਾ ਜੀਰਾ, ਸੇਂਧਾ ਲੂਣ, ਸੁਧ ਗੰਧਕ, ਸੁੰਢ, ਕਾਲੀ ਮਿਰਚ, ਮਘਾਂ ਅਤੇ ਭੁੰਨੀ ਹੋਈ ਹਿੰਗ, ਹਰ ਇਕ ੧ ਤੋਲਾ। ਕੁਟ ਛਾਣ ਕੇ ਨਿੰਬੂ ਦੇ ਰਸ

ਨਾਲ ਖਰਲ ਕਰਕੇ ਚਨੇ ਸਮਾਨ ਗੋਲੀਆਂ ਬਣਾਓ । ਕੇਸੇ ਪਾਣੀ ਨਾਲ ਯਾ ਹੋਰ ਕਿਸੇ ਯੋਗ ਅਨੁਪਾਨ ਨਾਲ ਦੇਣ ਤੇ ਹੈਜ਼ਾ ਨਾਸ ਹੋਵੇ।

੧੯੯. ਸੁਹਾਗਾ ਫੁਲ ੧ ਤੋਲਾ, ਸੁਧ ਪਾਰਾ ੧ ਤੋਲਾ, ਸੁਧ ਗੰਧਕ ੧ ਤੋਲਾ, ਸੁਧ ਮਿੱਠਾ ਤੇਲੀਆ ੩ ਤੋਲੇ, ਪੀਲੀਆਂ ਕੌਡੀਆਂ ਸੁਧ ੧ ਤੋਲਾ, ਸੱਜੀ ੧ ਤੋਲਾ, ਮਘਾਂ ੧ ਤੋਲਾ, ਸੁੰਢ ੧ ਤੋਲਾ, ਕਾਲੀ ਮਿਰਚ ੮ ਤੋਲੇ, ਇਹਨਾਂ ਸਾਰੀਆਂ ਚੀਜ਼ਾਂ ਨੂੰ ਇਕੱਠੀਆਂ ਕਰਕੇ ਨਿੰਬੂ ਦੇ ਰਸ ਨਾਲ ਖਰਲ ਕਰਕੇ ੨ ਰੱਤੀ ਦੀਆਂ ਗੋਲੀਆਂ ਬਣਾਕੇ ਪਾਣੀ ਨਾਲ ਦਿਓ, ਹੈਜ਼ਾ ਨਾਸ ਹੋਵੇ, ਅਗਨੀ ਵਧੇ ।

## ੧੯੯. ਕਪੂਰ ਰਸ

(ਦੇਖੋ ਅਤੀਸਾਰ ਵਿਚ)

ਇਸ ਰਸ ਦੀ ੧-੧ ਗੋਲੀ ਪਾਣੀ ਨਾਲ ਦੇਣ ਤੇ ਹੈਜ਼ਾ ਜਾਵੇ । ਇਹ ਰਸ ਬਹੁਤ ਛੇਤੀ ਫਾਇਦਾ ਕਰਨ ਵਾਲਾ ਹੈ ।

## ੧੯੯. ਅਜੀਰਣ ਕੰਟਕ ਰਸ

ਸੁਧ ਪਾਰਾ, ਸੁਧ ਗੰਧਕ, ਸੁਧ ਮਿੱਠਾ ਤੇਲੀਆ ਹਰ ਇਕ ੧ ਤੋਲਾ, ਕਾਲੀ ਮਿਰਚ ੩ ਤੋਲੇ, ਕੰਡਿਆਰੀ ਦੇ ਰਸ ਦੀਆਂ ਤਿੰਨ ਭਾਵਨਾ ਦੇ ਕੇ ਰੱਤੀ ਰੱਤੀ ਦੀਆਂ ਗੋਲੀਆਂ ਬਣਾ ਲਵੋ । ਇਸ ਨੂੰ ਸੇਵਨ ਕਰਨ ਨਾਲ ਹੈਜ਼ਾ ਜਾਵੇ ਤੇ ਪੇਸ਼ਾਬ ਖੁਲ੍ਹ ਕੇ ਆਵੇ ।

ਪਾਣੀ ਨਾਲ ੧-੧ ਗੋਲੀ ਦਿਓ ਤੇ ਚਮਤਕਾਰ ਦੇਖੋ ।

# ਕ੍ਰਿਮੀ ਰੋਗ

ਕਵੀ ਰਾਜ—ਬਹੁਤ ਭੋਜਨ ਕਰਨ ਨਾਲ ਮਿੱਠਾ ਖੱਟਾ ਬਹੁਤ ਖਾਣ ਨਾਲ ਦਿਨੇ ਸੌਣ ਨਾਲ, ਦਹੀਂ ਆਦਿਕ ਬਹੁਤ ਖਾਣ ਨਾਲ ਪੇਟ ਗੰਦਾ ਹੋ ਜਾਂਦਾ ਹੈ, ਜਿਸ ਕਰਕੇ ਕ੍ਰਿਮੀ-ਕੀੜੇ ਪੈਦਾ ਹੋ ਜਾਂਦੇ ਹਨ।

ਇਹ ਤਿੰਨ ਤਰਾਂ ਦੇ ਹੁੰਦੇ ਹਨ:—

੧. ਬਲਗਮੀ ਯਾਨੀ ਬਲਗਮ ਵਿਚ।

੨. ਮਲ ਵਿਚ।

੩. ਖ਼ੂਨੀ।

ਜਦੋਂ ਸਰੀਰ ਵਿਚ ਕੀੜੇ ਪੈਦਾ ਹੋ ਜਾਂਦੇ ਹਨ ਤਾਂ ਰੋਗੀ ਨੂੰ ਤਾਪ ਹੁੰਦਾ ਹੈ। ਸਰੀਰ ਦਾ ਰੰਗ ਹੋਰ ਦਾ ਹੋਰ ਹੋ ਜਾਂਦਾ ਹੈ, ਪੇਟ ਵਿਚ ਦਰਦ ਬਣੀ ਰਹਿੰਦੀ ਹੈ। ਦਿਲ ਦਰਦ ਨਾਲ ਭਰਿਆ ਰਹਿੰਦਾ ਹੈ ਜੀ ਕੱਚਾ ਹੁੰਦਾ ਹੈ, ਉਲਟੀ ਕਰਨ ਨੂੰ ਚਿਤ ਕਰਦਾ ਹੈ, ਚੱਕਰ ਆਉਂਦੇ ਹਨ, ਦਸਤ ਲਗਜਾਂਦੇ ਹਨ। ਖ਼ੂਨ ਦੇ ਕੀੜੇ ਬੜੇ ਖਤਰਨਾਕ ਹੁੰਦੇ ਹਨ, ਉਹ ਖ਼ੂਨ ਬਣਨ ਹੀ ਨਹੀਂ ਦਿੰਦੇ, ਸ਼ਰੀਰ ਦਾ ਰੰਗ ਪੀਲਾ ਰਹਿੰਦਾ ਹੈ, ਸੁਸਤ ਅਤੇ ਕਾਹਲੀ ਰਹਿੰਦੀ ਹੈ। ਜਦ ਬਹੁਤ ਵਧ ਜਾਂਦੇ ਹਨ ਤਾਂ ਖ਼ੂਨ-ਵਗਾਊ-ਨਾੜੀਆਂ ਨੂੰ ਖਾ ਜਾਂਦੇ ਹਨ ਜਿਸ ਕਰਕੇ ਪੁਰਸ਼ ਨੂੰ ਕਈ ਤਰਾਂ ਦੇ ਰੋਗ ਹੋ ਜਾਂਦੇ ਹਨ।

## ਕਵੀਰਾਜ ਦੀ ਕ੍ਰਿਮੀ ਚਿਕਿਤਸਾ

੨੦੦. ਵਾਵੜਿੰਗ, ਸੇਂਧਾ ਲੂਣ, ਹਿੰਗ, ਹਰੜਾਂ, ਚਿੱਟੀ ਤ੍ਰਿਵੀ, ਸੌਂਚਰ ਲੂਣ ਅਤੇ ਮਘਾਂ ਸਮਾਨ

ਭਾਗ ਕੂਟ ਛਾਣ ਕੇ ਚੂਰਨ ਬਣਾ ਲਵੇ, ਕੋਸੇ ਪਾਣੀ ਨਾਲ ਖਾਣ ਤੇ ਕ੍ਰਿਮੀ ਜਾਵਣ।

੨੦੧. ਵਾਵੜਿੰਗ, ਢੱਕ ਦੇ ਬੀਜ ਅਤੇ ਇੰਦਰ ਜੌਂ ਇਹਨਾਂ ਨੂੰ ਪੀਸਕੇ ਚੂਰਣ ਬਣਾ ਲਵੇ, ੩ ਮਾਸੇ ਚੂਰਨ ਖੰਡ ਮਿਲਾਕੇ ਖਾਣ ਨਾਲ ਕ੍ਰਿਮੀ ਰੋਗ ਜਾਵੇ।

੨੦੨. ਬਚ, ਅਜਮੋਦ, ਵਾਵੜਿੰਗ, ਢਕ ਦੇ ਬੀਜ, ਕਚੂਰ ਅਤੇ ਹਿੰਗ ਇਹ ਸਭ ੧-੧ ਤੋਲਾ ਤੇ ਸੁੰਢ ੩ ਤੋਲੇ ਕੂਟ ਛਾਣ ਕੇ ਚੂਰਨ ਬਣਾ ਲਵੋ। ਖੁਰਾਕ ੩ ਤੋਂ ੬ ਮਾਸੇ। ਗਰਮ ਪਾਣੀ ਨਾਲ ਖਾਣ ਤੇ ਸਭ ਤਰਾਂ ਦੇ ਕੀੜੇ ਨਿਕਲ ਜਾਣ।

## ਕਦੂ ਦਾਣਾ-ਚਮੂਣਿਆਂ ਦਾ ਹਕੀਮੀ ਇਲਾਜ

ਇਹ ਕੀੜੇ ਆਂਦਰਾਂ ਵਿਚ ਪੈਦਾ ਹੁੰਦੇ ਹਨ। ਇਹਨਾਂ ਦੀਆਂ ਕਈ ਕਿਸਮਾਂ ਹੁੰਦੀਆਂ ਹਨ। ਇਹ ਅਲਮ ਗਲਮ ਖਾਣ ਨਾਲ ਗਲੀਜ ਰਹਿਣ ਨਾਲ ਹੁੰਦੇ ਹਨ।

੨੦੩. ਦੋ ਮੁਠੀਆਂ ਤਿਲ ਕਾਲੇ ਥੋੜਾ ਗੁੜ ਮਿਲਾਕੇ ਰਾਤ ਨੂੰ ਖਾਵੇ ਅਰ ਸੁਬਾ ਉਠਕੇ ੧੬ ਮਾਸੇ ਕਮੀਲਾ ਤੇ ੪ ਮਾਸੇ ਸਾਬਣ ਦੀਆਂ ਤਿੰਨ ਗੋਲੀਆਂ ਬਣਾਕੇ ਗਰਮ ਪਾਣੀ ਨਾਲ ਖਾਵੇ ਤਾਂ ਸਭ ਕੱਦੂ ਦਾਣੇ ਦਸਤਾਂ ਰਸਤੇ ਨਿਕਲ ਜਾਣ ਪੇਟ ਸਾਫ ਹੋ ਜਾਵੇ।

## ੨੦੪. ਕੀੜੇ ਮਾਰ ਚੂਰਣ

ਵਾਵੜਿੰਗ ਲਾਹੌਰੀ ਲੂਣ ਕਮੀਲਾ, ਪੀਲੀ ਹਰੜ ਦੀ ਛਿੱਲ ਬਰਾਬਰ ਕੂਟ ਛਾਣ ਕੇ ੩ ਮਾਸੇ ਗੋਕੇ ਦਹੀਂ ਨਾਲ

ਖਾਣ ਤੇ ਪੇਟ ਦੇ ਕੀੜੇ ਮਰਨ। ਪੱਥ ਖਿਚੜੀ ਖਾਵੇ।

## ੨੦੫. ਬਚਿਆਂ ਦੇ ਛੋਟੇ ਕੀੜਿਆਂ ਦਾ ਉਪਾਉ

ਰਸੌਂਤ, ਚਾਕਸੂ ਛਿਲਿਆ ਹੋਇਆ, ਹਿੰਗ ਹਰ ਇਕ ੨ ਮਾਸੇ, ਏਲੂਆ ੧ ਮਾਸਾ, ਕਾਲੀ ਮਿਰਚ ਅੱਧਾ ਮਾਸਾ, ਨਿੰਮ ਦੀਆਂ ਪੱਤੀਆਂ ੨, ਕੁਕਰੌਂਦੇ ਦੇ ਰਸ ਨਾਲ ਖਰਲ ਕਰਕੇ ਜਵਾਰ ਸਮ ਗੋਲੀਆਂ ਬਣਾਓ, ਖੁਰਾਕ ਇਕ ਗੋਲੀ ਪਾਣੀ ਨਾਲ ਦੇਣ ਤੇ ਛੋਟੇ ਬਚਿਆਂ ਦੇ ਚਮੂਣੇ ਹਟਨ।

੨੦੬. ਵਾਵੜਿੰਗ ਨੂੰ ਮੁਨੱਕੇ ਵਿਚ ਭਰ ਦਿਓ ਅੱਠ ਦਸ ਦਾਣੇ ਰੋਜ ਖਾਣ ਨਾਲ ਕੀੜੇ ਮਰਨ ਸੁਖ ਹੋਵੇ।

## ੨੦੭. ਕੀੜੇ ਮਾਰ ਗੋਲੀ

ਕਾਲਾ ਜੀਰਾ ੩ ਮਾਸੇ, ਵਾਵੜਿੰਗ ਦਰਮਨਾ ਤੁਰਕੀ, ਹਰ ਇਕ ਦੋ ਮਾਸੇ, ਅਫਤੈਤੀਨ, ਸੁੰਢ, ਕਤੀਰਾ, ਏਲੂਆ ਹਰ ਇਕ ੧ ਮਾਸਾ, ਕੁਟ ਛਾਣ ਕੇ ਗੋਲੀਆਂ ਬਣਾ ਕੇ ਪਾਣੀ ਨਾਲ ਦਿਓ ਤਾਂ ਪੇਟ ਦੇ ਕੀੜੇ ਮਰਨ ਮੁਜਰਬ ਹੈ।

## ਕ੍ਰਿਮੀ ਰੋਗ ਦੀ ਉਦਾਸੀ ਵੈਦ ਦੀ ਚਿਕਿਤਸਾ

੨੦੮ ਪਿਪਲਾਮੂਲ ਦਾ ਚੂਰਨ ਬੱਕਰੀ ਦੇ ਦੁਧ ਨਾਲ ਪੀਣ ਤੇ ਸੁਖ ਹੋਵੇ।

੨੦੯. ਕੁਰਾਸਾਨੀ ਜਵੈਣ ੬ ਮਾਸੇ, ਬਾਸੀ ਪਾਣੀ ਨਾਲ ਪੀਸਕੇ ਤੇ ੧ ਤੋਲਾ ਪੁਰਾਣਾ ਗੁੜ ਘੋਲ ਕੇ ਪੀਣ ਤੇ ਅੰਦਰ ਦੇ ਸਾਰੇ ਕੀੜੇ ਮਰ ਜਾਂਦੇ ਹਨ।

੨੧੦. ਨਿੰਮ ਦੇ ਪਤਿਆਂ ਦੇ ਰਸ ਵਿਚ ਸ਼ਹਿਤ ਮਿਲਾ ਕੇ ਪੀਣ ਨਾਲ ਕੀੜੇ ਮਰਨ।

(੨੨੧) ਢੱਕ ਦੇ ਬੀਜ ੪ ਮਾਸੇ ਖੱਟੀ ਲੱਸੀ ਵਿਚ ਪੀਸਕੇ ਪੀਣ ਨਾਲ ਕੀੜੇ ਮਰਨ।

(੨੧੨) ੩ ਮਾਸੇ ਕੰਬੀਲਾ ੬ ਤੋਲੇ ਪੁਰਾਣੇ ਗੁੜ ਵਿਚ ਮਿਲਾਕੇ ਇਸਤਰਾਂ ਤਿੰਨ ਦਿਨ ਤਕ ਦੇਣ ਨਾਲ ਪੇਟ ਦੇ ਸਭ ਤਰਾਂ ਦੇ ਕੀੜੇ ਮਰਨ।

(੨੧੩) ਤਿਤਲੀ ਦੇ ਬੀਜਾਂ ਦਾ ਚੂਰਨ ਮੱਠੇ ਨਾਲ ਯਾ ਨਰੇਲ ਦੇ ਪਾਣੀ ਨਾਲ ਖਾਣ ਤੇ ਪੇਟ ਦੇ ਕੀੜੇ ਸਾਫ ਹੋਵਨ।

(੨੧੪) ਕਚੂਰ ਦਾ ਰਸ ਪੀਣ ਨਾਲ ਪੇਟ ਦੇ ਕੀੜੇ ਮਰਨ।

(੨੧੫) ਸਗੌਂਹ ਦੀ ਛਿਲ ੧ ਤੋਲਾ ੮ ਛਟਾਂਕ ਪਾਣੀ ਵਿਚ ਉਬਾਲੋ ੧ ਛਟਾਂਕ ਰਹਿ ਜਾਵੇ ਤਾਂ ਮਲ ਛਾਣ ਕੇ ਪੀ ਜਾਵੇ। ਇਸ ਨਾਲ ਸੋਜ ਅਤੇ ਕ੍ਰਿਮੀ ਰੋਗ ਜਾਵੇ।

(੨੧੬) ਕਾਲੇ ਧਤੂਰੇ ਦੇ ਪਤਿਆਂ ਦਾ ਰਸ ਤੇ ਪਾਨਾਂ ਦੇ ਪਤਿਆਂ ਦਾ ਰਸ ਕਢਕੇ ਬੱਚੇ ਦੀ ਗੁਦਾ ਵਿਚ ਲਾਇਆ ਜਾਵੇ ਤਾਂ ਚਮੂਣੇ ਹਟਣ।

## ਕ੍ਰਿਮੀ ਰੋਗ ਦੀ ਰਸਾਇਣੀ ਚਿਕਿਤਸਾ

### (੨੧੭) ਕ੍ਰਿਮੀ ਹਰ ਰਸ

ਸੁਧ ਪਾਰਾ, ਸੁਧ ਗੰਧਕ, ਇੰਦਰ ਜੌਂ, ਮਨਸ਼ਿਲ, ਅਜਵੈਣ ਅਤੇ ਪਲਾਸ ਦੇ ਬੀਜ, ਇਹਨਾਂ ਸਾਰੀਆਂ ਚੀਜਾਂ ਨੂੰ ਕੁਟ ਛਾਣ ਕੇ ਘਪਾਰ ਵੇਲ ਦੇ ਰਸ ਵਿਚ ੧ ਦਿਨ ਖਰਲ

ਕਰਕੇ ਸਾਲ ਪਰਨੀ ਦੇ ਰਸ ਵਿਚ ਮਿਸਰੀ ਮਿਲਾਕੇ ਯਾ ਹੋਰ ਕਿਸੇ ਚੀਜ਼ ਨਾਲ ਸੇਵਨ ਕਰਨ ਤੇ ਕ੍ਰਿਮੀ ਜਾਵਨ।

## (੨੧੮) ਕ੍ਰਿਮੀ ਕਾਸਟਾਨਲ ਰਸ

ਸੁਧ ਪਾਰਾ, ਸੁਧ ਗੰਧਕ, ਕਲੀ ਭਸਮ, ਹਰਤਾਲ ਵਰਕੀਆ, ਕੌਡੀ ਭਸਮ ਮਨਸ਼ਿਲ, ਕਾਲਾ ਕਚ, ਕਾਲੀ ਜੀਰੀ ਵਾਵੜਿੰਗ ਜਮਾਲ ਗੋਟਾ ਸੁਧ, ਪਖਾਣ ਭੇਦ ਸੁਹਾਗਾ, ਚਿਤ੍ਰਾ ਹਰ ਇਕ ੧ ਤੋਲਾ ਲੈਕੇ ਥੋਹਰ ਦੇ ਦੁਧ ਵਿਚ ਖਰਲ ਕਰਕੇ ਮਟਰ ਦੇ ਬਰਾਬਰ ਗੋਲੀਆਂ ਬਨਾਓ। ਯੋਗ ਅਨੁਪਾਨ ਨਾਲ ਦਿਓ ਤਾਂ ਹਰ ਪ੍ਰਕਾਰ ਦੇ ਕ੍ਰਿਮੀ ਨਾਸ ਹੋਵਣ।

## (੨੧੯) ਕ੍ਰਿਮੀ ਮੁਗਦਰ ਰਸ

ਸੁਧ ਪਾਰਾ ੧ ਤੋਲਾ, ਸੁਧ ਗੰਧਕ ੨ ਤੋਲੇ ਸੁਧ ਅਜਮੋਦ ੩ ਤੋਲੇ ਵਾਵੜਿੰਗ ੪ ਤੋਲੇ ਸੁਧ ਕੁਚਲਾ ਤੋਲੇ ੫ ਪਲਾਸ ਬੀਜ ੬ ਤੋਲੇ ਸਭ ਨੂੰ ਕੁਟ ਛਾਣ ਕੇ ਸ਼ਹਿਦ ਵਿਚ ਖਰਲ ਕਰਕੇ ੧--੧ ਰਤੀ ਦੀਆਂ ਗੋਲੀਆਂ ਬਣਾ ਲਵੋ। ਮਾਤ੍ਰਾ ੧ ਤੋਂ ੨ ਗੋਲੀਆਂ ਨਾਗਰ ਮੋਥੇ ਦੇ ਕਾੜੇ ਨਾਲ ਸੇਵਨ ਕਰਾਓ। ਇਸ ਤਰਾਂ ਤਿੰਨ ਦਿਨ ਸੇਵਨ ਕਰਾਓ ਅਰ ਚੌਥੇ ਦਿਨ ਜੁਲਾਬ ਦਿਓ ਤਾਂ ਪੇਟ ਦੇ ਹਰ ਤਰਾਂ ਦੇ ਕ੍ਰਿਮੀ ਨਸ਼ਟ ਹੋਵਨ। ਪੇਟ ਸਾਫ ਹੋਵੇ। ਇਸ ਨਾਲ ਆਂਦਰਾਂ ਦੇ ਕੀੜੇ ਵੀ ਨਿਕਲ ਆਉਂਦੇ ਹਨ। ਕ੍ਰਿਮੀ ਰੋਗ ਹੋਣ ਕਰਕੇ ਜਿਸ ਦਾ ਦਿਲ ਹਰ ਵੇਲੇ ਘਟਦਾ ਰਹਿੰਦਾ ਹੋਵੇ, ਉਸ ਨੂੰ ਬੜਾ ਫਾਇਦਾ ਕਰਦਾ ਹੈ। ਹਰ ਵੇਲੇ ਜਿਸ ਦਾ ਮੂੰਹ ਪਾਣੀ ਨਾਲ ਭਰਿਆ ਰਹਿੰਦਾ ਹੋਵੇ ਉਸ ਲਈ ਇਹ ਰਸ ਅੰਮ੍ਰਿਤ ਹੈ।

## ਚਾਰ ਰਸਾਇਣੀਆਂ
ਦੀ
# ਅਠਵੀਂ ਚੌਕੜੀ

## ਪਾਂਡੂ ਰੋਗ–ਪੀਲੀਆ (ਅੱਨਿਮਿਯਾ)

ਕਵੀਰਾਜ–ਬਹੁਤ ਖਾਰੀਆਂ, ਖਟੀਆਂ, ਸਲੂਣੀਆਂ ਗਰਮ ਚੀਜ਼ਾਂ ਖਾਣ ਨਾਲ । ਦਿਨ ਵਿਚ ਬਹੁਤ ਸੌਣਾ ਮਿਹਨਤ ਨਾ ਕਰਨੀ, ਇਸਤ੍ਰੀ ਸੰਗ ਬਹੁਤ ਕਰਨਾ, ਚਿੰਤਾ ਭੈ, ਸ਼ੋਕ, ਕਰੋਧ ਕਰਨਾ, ਖ਼ੂਨ ਬਹੁਤ ਨਿਕਲ ਜਾਣਾ, ਤਾਪ ਬਹੁਤ ਦਿਨ ਰਹਿਣ ਕਰਕੇ, ਨਿਰਨੇ ਕਾਲਜੇ ਸ਼ਰਾਬ ਪੀਣ ਨਾਲ, ਮਿਟੀ ਖਾਣ ਨਾਲ ਅਤੇ ਟੱਟੀ ਪਿਸ਼ਾਬ ਰੋਕਣ ਨਾਲ ਹਿਰਦੇ ਵਿਚ ਠਹਿਰਿਆ ਹੋਇਆ ਪਿੱਤ, ਬਲਵਾਨ ਵਾਯੂ ਦਵਾਰਾ ਧੱਕਾ ਲੱਗਣ ਤੇ ਹਿਰਦੇ ਵਿਚੋਂ ਨਿਕਲੀਆਂ ਹੋਈਆਂ ਦਸ ਧਮਨੀਆਂ ਦੇ ਰਸਤੇ ਸਾਰੇ ਸਰੀਰ ਵਿਚ ਫੈਲ ਜਾਂਦਾ ਹੈ ਤਥਾ ਚਮੜੇ ਅਤੇ ਮਾਸ ਦੇ ਅੰਦਰ ਕਫ, ਵਾਤ ਅਤੇ ਖ਼ੂਨ ਨੂੰ ਖਰਾਬ ਕਰ ਦਿੰਦਾ ਹੈ ਨਾਲ ਚਮੜੀ ਤੇ ਮਾਸ ਨੂੰ ਵੀ ਖਰਾਬ ਕਰ ਦੇਂਦਾ ਹੈ । ਜਿਸ ਕਰਕੇ ਚਮੜੇ ਦਾ ਰੰਗ ਪੀਲਾ ਯਾ ਹਰਾ ਤੇ ਹੋਰ ਅਨੇਕ ਤਰਾਂ ਦਾ ਹੋ ਜਾਂਦਾ ਹੈ । ਇਸ ਨੂੰ ਪਾਂਡੂ ਕਹਿੰਦੇ ਹਨ । ਇਹ ਵਾਤ, ਪਿਤ, ਕਫ ਸੰਨਿਪਾਤ ਅਤੇ ਮਿਟੀ ਖਾਣ ਤੋਂ ਹੁੰਦਾ ਹੈ ।

## ਕਵੀਰਾਜ ਦੀ ਪਾਂਡੂ ਦੀ ਚਿਕਿਤਸਾ

(੨੨੦) ਮਘਾਂ ਮਿਰਚਾਂ, ਸੁੰਢ ਬਾਂਸਾ ਚਿਰਾਇਤਾ, ਨਿੰਮ ਦੀ ਛਿਲ, ਕੌੜ ਅਤੇ ਗਲੋਯ, ਇਹ ਸਭ ਦੋ ਤੋਲੇ ਲੈਕੇ ੩੨ ਤੋਲੇ ਪਾਣੀ ਪਾਕੇ ਕਾੜ੍ਹਾ ਬਣਾਓ ਜਦ ਚੌਥਾ ਹਿੱਸਾ ਰਹਿ ਜਾਵੇ ਤਾਂ ਉਤਾਰਕੇ ਠੰਡਾ ਕਰਕੇ ਸ਼ਹਿਤ ਮਿਲਾਕੇ ਪਿਆਓ ਤਾਂ ਪੀਲੀਆ, ਕਾਮਲਾ ਅਤੇ ਜਿਗਰ ਦੇ ਰੋਗ ਜਾਵਣ ।

## ਵਾਤ ਪਾਂਡੂ ਉਪਾਇ

(੨੨੧) ਸੁਧ ਸਿਲਾ ਜੀਤ ਰੱਤੀ ੨ ਕੇਸਰ ਅੱਧੀ ਰਤੀ ਅਤੇ ਮਿਸਰੀ ਅੱਧਾ ਤੋਲਾ ਮਿਲਾਕੇ ਬਕਰੀ ਦੇ ਦੁਧ ਨਾਲ ਸੇਵਨ ਕਰਾਉਣ ਤੇ ਵਾਤ ਦਾ ਪਾਂਡੂ ਜਾਵੇ ।

## ਪਿਤ ਪਾਂਡੂ ਦਾ ਉਪਾਇ

(੨੨੨) ਤ੍ਰਿਫਲਾ ਅਤੇ ਨਿੰਮ ਦੇ ਨਰਮ ੨ ਪਤਿਆਂ ਦਾ ਚੂਰਨ ਬਣਾਕੇ ਸ਼ਹਿਤ ਵਿਚ ਮਿਲਾਕੇ ਸੇਵਨ ਕਰਨ ਨਾਲ ਪਿੱਤ ਪਾਂਡੂ ਜਾਵੇ ।

## ਕਫ ਪਾਂਡੂ ਦੀ ਚਿਕਿਤਸਾ

(੨੨੩) ਤ੍ਰਿਫਲਾ ਅਤੇ ਤ੍ਰਿਕੁਟਾ ਬਰਾਬਰ ਲੈਕੇ ਕਾੜ੍ਹਾ ਬਣਾ ਲਵੇ, ਠੰਡਾ ਹੋਣ ਤੇ ਸ਼ਹਿਦ ਪਾਕੇ ਸੇਵਨ ਕਰਨ ਨਾਲ ਕਫ ਦਾ ਪਾਂਡੂ ਜਾਵੇ ।

(੨੨੪) ਦਸ ਮੂਲ ਦੇ ਕਾੜ੍ਹੇ ਵਿਚ ਸੁੰਢ ਦਾ ਚੂਰਨ ਮਿਲਾ ਕੇ ਸੇਵਨ ਕਰਨ ਨਾਲ ਕਫ ਪਾਂਡੂ ਜਾਵੇ ।

(੨੨੫) ਮਘਾਂ ਤੇ ਸੁੰਢ ੪-੪ ਮਾਸੇ ਲੈਕੇ ਚੂਰਣ ਬਣਾ

ਕੇ ਗੋਮੂਤ੍ਰ ਨਾਲ ਸੇਵਨ ਕਰੋ ਤਾਂ ਕਫ ਦਾ ਪੀਲੀਆ ਜਾਵੇ ।

## ਯਰਕਾਨ ਦਾ ਹਕੀਮੀ ਇਲਾਜ

ਪਾਂਡੂ ਨੂੰ ਅਸੀਂ ਯਰਕਾਨ ਕਹਿੰਦੇ ਹਾਂ, ਇਹ ਜਿਗਰ ਦੀ ਖਰਾਬੀ ਤੇ ਸਫਰਾ (ਪਿੱਤ) ਦੇ ਦੋਸ਼ ਤੋਂ ਹੁੰਦਾ ਹੈ । ਹਿੰਦੀ ਵਾਲੇ ਇਸ ਨੂੰ ਕਮਲ ਵਾਯੂ ਯਾ ਕਾਮਲਾ ਕਹਿੰਦੇ ਹਨ ।

## ਸ਼ਰਬਤ ਯਰਕਾਨ

(੨੨੬) ਸੰਦਲ ਸੁਫੇਦ ਤੋਲੇ ੨ ਮੁਨੱਕਾ ਕਾਲਾ ੨ ਤੋਲੇ, ਜਰਿਸ਼ਕ, ਕਾਸ਼ਨੀ ਦੇ ਬੀਜ, ਖੀਰੇ ਬੀਜ ਹਰ ਇਕ ੧ ਤੋਲਾ ਲਾਲ ਲੂਣ, ਇਲਾਚੀ ਦੇ ਦਾਣੇ ਹਰ ਇਕ ੮ ਮਾਸੇ ਮਿਸਰੀ ਪਾ ਪਕੀ ਸ਼ਰਬਤ ਦੀ ਬਿਧੀ ਅਨੁਸਾਰ ਸ਼ਰਬਤ ਬਣਾਕੇ ਸੇਵਨ ਕਰਾਓ ਤਾਂ ਪੀਲੀਆ ਜਾਵੇ ।

(੨੨੭) ਕਿੱਕਰ ਦੀ ਫਲੀ ਸੌਂਖਾ ਹੋਲੀ ਅਤੇ ਆਉਲੇ ਅਠ ਅਠ ਮਾਸੇ, ਦਰੜਾ ਕਰਕੇ ੧ ਸੇਰ ਪਾਣੀ ਵਿਚ ਕਾੜ੍ਹੋ, ਜਦ ਚੌਥਾ ਹਿੱਸਾ ਰਹਿ ਜਾਵੇ ਤਾਂ ਉਤਾਰ ਕੇ ਪੁਣ ਕੇ ਥੋੜੀ ਖੰਡ ਪਾਕੇ ਪਿਆਓ ਤਾਂ ਪੀਲੀਆ ਜਾਵੇ ।

(੨੨੮) ਰੀਠੇ ਅਤੇ ਕਾਹਜ਼ਬਾਨ ਹਰ ਇਕ ੬ ਮਾਸੇ, ਇਕ ਪਾ ਪੱਕੇ ਪਾਣੀ ਵਿਚ ਰਾਤ ਨੂੰ ਭਿਗੋ ਕੇ ਸੁਬਾ ਸਾਫ ਪਾਣੀ ਪੀਵੇ ੧ ਹਫਤੇ ਵਿਚ ਅਰਾਮ ਆਂਵੇ ।

## ਉਦਾਸੀ ਵੈਦ ਦੀ ਪੀਲੀਏ ਦੀ ਚਿਕਿਤਸਾ

(੨੨੯) ਕਿੱਕਰ ਦੇ ਫੁਲ ਮਾਸੇ ਤਿੰਨ ਬਰਾਬਰ ਦੀ ਮਿਸਰੀ ਮਿਲਾਕੇ ਖਾਵੇ ਤਾਂ ਪੀਲੀਆ ਜਾਵੇ ।

(੨੩੦) ਜਵਾਨ ਆਦਮੀ ਲਈ ਚੂਨਾ ਕਲੀ ਮਾਸੇ ੩ ਨੂੰ ਪੱਕੇ ਹੋਕੇ ਕੇਲੇ ਵਿਚ ਰਖ ਕੇ ਖਿਲਾਉ ਅਰ ਬਾਕੀ ਕੇਲਾ ਉਤੋਂ ਖਿਲਾ ਦਿਓ । ਇਸ ਤਰਾਂ ਕੁਝ ਦਿਨ ਖਾਨ ਨਾਲ ਪੀਲੀਆ ਜਾਵੇ । ਬਾਲ ਲਈ ੧ ਮਾਸਾ ਚੂਨਾ ਚਾਹੀਦਾ ਹੈ ।

(੨੩੧) ਵੜੇਵੇਂ ਇਕ ਤੋਲਾ ਰਾਤ ਨੂੰ ਪਾਣੀ ਵਿਚ ਭਿਗੋ ਦਿਉ ਅਰ ਸੁਬਾ ਪੀਸ ਲਵੋ ਅਰ ਉਹਨਾਂ ਦਾ ਸਾਫ ਪਾਣੀ ਲੈਕੇ ਲਾਹੌਰੀ ਲੂਣ ਪਾਕੇ ਪਿਆਓ ਬਸ ਪੀਲੀਆ ਹਟੇ । ਖਟਾਈ, ਬਾਦੀ ਤੋਂ ਪ੍ਰਹੇਜ ਕਰੋ ।

(੨੩੨) ਘਘਰ ਵੇਲ ਨੂੰ ਰਾਤ ਨੂੰ ਪਾਣੀ ਵਿਚ ਭਿਗੋ ਦਿਉ ਅਰ ਸੁਬਹ ਸਾਫ ਪਾਣੀ ਲੈ ਕੇ ਦੋ ਚਾਰ ਬੂੰਦਾਂ ਨਕ ਵਿਚ ਟਪਕਾਓ ਤਾਂ ਪੀਲੀਆ ਜਾਵੇ ।

(੨੩੩) ਬਕਰੀ ਦੀਆਂ ਮੇਂਗਣਾ ਗਲੋ ਦੇ ਰਸ ਨਾਲ ਖਾਣ ਤੇ ਪੀਲੀਆ ਜਾਵੇ ।

(੨੩੪) ਕੰਘੀ ੭ ਮਾਸੇ ਪਾਣੀ ਵਿਚ ਪੀਸ ਕੇ ਸ਼ਹਿਦ ਮਿਲਾ ਕੇ ਖਾਵੇ ਤਾਂ ਪੀਲੀਆ ਜਾਵੇ ।

(੨੩੫) ਮੂਲੀ ਦਾ ਅਚਾਰ ਸਿਰਕੇ ਵਿਚ ਬਣਾਇਆ ਹੋਇਆ ਹੋਵੇ ਉਸਦੇ ਖਾਣ ਨਾਲ ਪੀਲੀਆ ਜਾਵੇ ।

(੨੩੬) ਮਹਿੰਦੀ ਦੇ ਪੱਤੇ ਤੋਲਾ ੧ ਰਾਤ ਨੂੰ ਪਾਣੀ ਵਿਚ ਭਿਗੋ ਕੇ ਸਵੇਰੇ ਪੀਸ ਕੇ ਸਾਫ ਪਾਣੀ ਪੀਣ ਨਾਲ ਅਰਾਮ ਆਵੇ ।

(੨੩੭) ਕਰੇਲੇ ਦਾ ਪਾਣੀ ਅੱਖਾਂ ਵਿਚ ਪਾਉਣ ਨਾਲ ਪੀਲੀਆ ਜਾਵੇ ।

## ਪਾਂਡੂ ਦੀ ਰਸਾਇਣੀ ਚਿਕਿਤਸਾ

੨੩੮. ਲੋਹ ਭਸਮ ਨੂੰ ਸਤ ਦਿਨ ਗੋ ਮੂਤ੍ਰ ਵਿਚ ਖਰਲ ਕਰਕੇ ੧ ਰਤੀ ਦੁਧ ਨਾਲ ਸੇਵਨ ਕਰਨ ਤੇ ਪੀਲੀਆ ਜਾਵੇ ।

੨੩੯. ਮੰਡੂਰ ਨੂੰ ਸਤ ਵਾਰ ਅੱਗ ਤੇ ਤਪਾ ਕੇ ਗੋ ਮੂਤ੍ਰ ਵਿਚ ਬੁਝਾਓ। ਜਦ ਚੰਗੀ ਤਰਾਂ ਭਸਮ ਹੋ ਜਾਵੇ ਤਾਂ ਛੋਲਿਆਂ ਦੇ ਦਾਣੇ ਜਿਤਨਾ ਲੇ ਕੇ ਸ਼ਹਿਤ, ਘਿਓ ਵਿਚ ਮਿਲਾਕੇ ਚਟਣ ਨਾਲ ਪੀਲੀਆ ਜਾਵੇ ।

## ੨੪੦. ਮੰਡੂਰ ਬਟਕ

ਤ੍ਰਿਕੁਟਾ, ਤ੍ਰਿਫਲਾ, ਮੋਥਾ, ਵਾਵੜਿੰਗ, ਚਬ, ਚਿਤ੍ਰਾ, ਦਾਰੁ ਹਲਦੀ, ਦਾਰਚੀਨੀ, ਸੋਨ ਮੱਖੀ ਦੀ ਭਸਮ, ਪਿਪਲਾ-ਮੂਲ ਅਤੇ ਦੇਵ ਦਾਰੂ ਸਾਰੀਆਂ ਚੀਜ਼ਾਂ ਨੂੰ ੪-੪ ਤੋਲੇ ਲੈ ਕੇ ਬਰੀਕ ਚੂਰਨ ਬਣਾ ਲਵੇ ਅਤੇ ਮੰਡੂਰ ਭਸਮ ਇਸ ਚੂਰਣ ਤੋਂ ਦੂਨੀ ਲੈ ਕੇ ਅੱਠ ਗੁਣੇ ਗੋ ਮੂਤ੍ਰ ਵਿਚ ਅੱਗ ਤੇ ਪਕਾਓ ਅਤੇ ਫਿਰ ਉਤਲਾ ਕੱਪੜ ਛਾਣ ਚੂਰਣ ਮਿਲਾ ਕੇ ਗੋਲੀਆਂ ਬਣਾ ਲਵੋ ਅਰ ਮੱਠੇ ਨਾਲ ਸੇਵਨ ਕਰਾਓ ਤਾਂ ਇਸ ਨਾਲ ਹਰ ਤਰਾਂ ਦਾ ਪਾਂਡੂ ਜਾਵੇ ਬਿਲਮ ਨਾ ਲਾਵੇ ਇਹ ਪਾਂਡੂ ਰੋਗੀਆਂ ਦਾ ਪ੍ਰਾਣ ਦਾਤਾ ਹੈ।

## ਨਵਾਇਸ ਲੋਹ

੨੪੧. ਤ੍ਰਿਫਲਾ, ਤ੍ਰਿਕੁਟਾ, ਵੜਿੰਗ, ਮੋਥਾ, ਚਿਤ੍ਰਾ ਹਰ ਇਕ ੧ ਤੋਲਾ, ਸਭ ਦੇ ਸਮਾਨ ਲੋਹ ਭਸਮ ਮਿਲਾਕੇ ਚੂਰਣ ਬਣਾ ਲਵੋ। ਇਸ ਦੀ ਖੁਰਾਕ ੪ ਰੱਤੀ ਹੈ ਗੋਕੀ

ਲੱਸੀ ਨਾਲ ਯਾ ਸ਼ਹਿਤ ਅਤੇ ਘਿਉ ਨਾਲ ਯਾ ਗੋ ਮੂਤ੍ਰ ਨਾਲ ਦੇਣ ਤੇ ਪਾਂਡੂ ਰੋਗ ਨਾਸ ਹੋਵੇ। ਖ਼ੂਨ ਪੈਦਾ ਕਰੇ, ਜਿਗਰ ਦੀਆਂ ਬੀਮਾਰੀਆਂ ਨੂੰ ਨਾਸ ਕਰਕੇ ਹਾਜ਼ਮਾ ਵਧਾਵੇ।

੨੪੨. ਮਘਾਂ, ਮਿਰਚਾਂ, ਸੁੰਢ, ਹਰੜ, ਬਹੇੜਾ, ਆਉਲੇ, ਮੋਥਾ, ਵਾਵੜਿੰਗ ਅਤੇ ਚਿਤਰੇ ਦੀ ਛਿੱਲ ੧-੧ ਤੋਲਾ ਪੀਸ ਛਾਣ ਕੇ ਚੂਰਣ ਬਣਾਕੇ ਅਰ ੯ ਤੋਲੇ ਲੋਹੇ ਦੀ ਭਸਮ ਮਿਲਾ ਕੇ ਇਕ ਜਾਨ ਕਰ ਲਵੇ ਅਰ ਇਹ ਚੂਰਣ ਸ਼ਹਿਤ ਤੇ ਘਿਉ ਮਿਲਾਕੇ ਚੱਟੇ ਤਾਂ ਪੀਲੀਆ ਜਾਵੇ ਪੇਰ ਉਦਰ ਰੋਗ ਜਾਵਨ।

## ਅਰਸ਼-ਬਵਾਸੀਰ (ਪਾਇਲਜ਼)

ਕਵੀਰਾਜ-ਬੋਝਲ, ਖੱਟੀਆਂ, ਮਿੱਠੀਆਂ, ਤੇਜ਼, ਖੁਸ਼ਕ, ਗਰਮ ਅਤੇ ਠੰਢੀਆਂ ਚੀਜ਼ਾਂ ਬਹੁਤ ਖਾਣ ਨਾਲ ਯਾ ਬੈਠਕ ਬਹੁਤ ਕਰਨ ਨਾਲ, ਵਾਤ ਪਿੱਤ ਤੇ ਕਫ ਤਿੰਨੇ ਦੋਸ਼ ਖਰਾਬ ਹੋ ਜਾਂਦੇ ਹਨ ਅਰ ਇਹ ਤਿੰਨੇ ਦੋਸ਼ ਖਰਾਬ ਹੋਏ ਹੋਏ ਚਮੜੀ, ਮਾਂਸ ਅਤੇ ਮੇਦ ਧਾਤੂ ਨੂੰ ਖਰਾਬ ਕਰਕੇ ਗੁਦਾ ਵਿਚ ਮੋਹਕੇ ਪੈਦਾ ਕਰ ਦਿੰਦੇ ਹਨ। ਕਿਸੇ ਦੇ ਕੁਝ ਅੰਦਰ ਅਰ ਕਿਸੇ ਦੇ ਕੁਝ ਬਾਹਰ ਹੁੰਦੇ ਹਨ।

ਕਬਜ਼ੀ, ਆਜੀਰਣ, ਟੱਟੀ ਸਖਤ, ਸੂਲ, ਚੁਭਣ ਸਮ ਪੀੜ ਹੁੰਦੇ ਰਹਿਣਾ, ਖ਼ੂਨ ਜਾਣਾ ਆਦਿ ਆਦਿ ਨਿਸ਼ਾਨੀਆਂ ਹਨ। ਇਹ ਛੇ ਪ੍ਰਕਾਰ ਦੀ ਹੁੰਦੀ ਹੈ:-ਵਾਤ, ਪਿਤ, ਕਫ ਦੀ, ਤ੍ਰਿਦੋਖ ਦੀ ਪੰਜਵੀਂ ਰਕਤ ਦੀ ਯਾਨੀ ਖ਼ੂਨੀ ਅਤੇ ਛੇਵੀਂ ਕੁਲਜਾ ਯਾਨੀ ਖਾਨਦਾਨੀ। ਖਾਨਦਾਨੀ ਦਾ ਹਟਣਾ

ਬਹੁਤ ਮੁਸ਼ਕਲ ਹੈ, ਇਹ ਸੁਭਾਵਕ ਹੀ ਅਸਾਧ ਹੁੰਦੀ ਹੈ।

## ਕਵੀਰਾਜੀ ਬਵਾਸੀਰ ਦਾ ਇਲਾਜ

(੨੪੩) ਲਾਲ ਚੰਦਨ, ਚਿਰਾਇਤਾ, ਧਮਾਸਾ ਅਤੇ ਸੁੰਢ ਇਨ੍ਹਾਂ ਦਾ ਕਾੜ੍ਹਾ ਪੀਣ ਨਾਲ ਖ਼ੂਨੀ ਅਰਸ ਜਾਵੇ।

(੨੪੪) ਦਾਰੂ ਹਲਦੀ, ਖਸ ਅਤੇ ਨਿੰਮ ਦੀ ਛਿੱਲ ਇਨ੍ਹਾਂ ਦਾ ਕਾੜ੍ਹਾ ਪੀਣ ਨਾਲ ਵੀ ਅਰਾਮ ਹੋਵੇ।

(੨੪੫) ਨਾਗ ਕੇਸਰ, ਮਿਸਰੀ ਅਤੇ ਮੱਖਣ ਇਨ੍ਹਾਂ ਨੂੰ ਮਿਲਾ ਕੇ ਖਾਣ ਨਾਲ ਖ਼ੂਨ ਬੰਦ ਹੋਵੇ।

(੨੪੬) ਲਾਜਵੰਤੀ, ਕੌਲਫੁਲ, ਮੋਚ ਰਸ, ਲੋਧ ਅਤੇ ਚੰਦਨ ਇਨ੍ਹਾਂ ਨੂੰ ਬੱਕਰੀ ਦੇ ਦੁਧ ਵਿਚ ਕਾੜ੍ਹ ਕੇ ਪੀਣ ਨਾਲ ਖ਼ੂਨ ਦਾ ਪ੍ਰਵਾਹ ਬੰਦ ਹੋਵੇ।

(੨੪੭) ਚਾਕਸੂ ੧ ਤੋਲਾ, ਤਬਾਸੀਰ ੬ ਮਾਸੇ, ਬੁੱਜੀ ਲਾਚੀ ਦੇ ਬੀਜ ੬ ਮਾਸੇ, ਕੱਥਾ ਸੁਫੈਦ ੬ ਮਾਸੇ, ਮੂਲੀ ਦੇ ਬੀਜ ੬ ਮਾਸੇ, ਰਸੌਂਤ ੬ ਮਾਸੇ, ਤੰਤੜੀਕ ਦੀ ਛਿੱਲ ੫ ਤੋਲੇ ਸਭ ਨੂੰ ਕੁਟ ਪੀਸ ਲਵੋ ਅਤੇ ਪਾਣੀ ਨਾਲ ਖਰਲ ਕਰਕੇ ਜੰਗਲੀ ਬੇਰ ਸਮ ਗੋਲੀਆਂ ਬਣਾ ਕੇ ਛਾਵੇਂ ਸੁਕਾ ਲਵੋ। ਰੋਜ ਸਵੇਰੇ ਪਾਣੀ ਦੇ ਨਾਲ ਇਕ ਗੋਲੀ ਖਾਣ ਨਾਲ ਖ਼ੂਨੀ ਬਵਾਸੀਰ ਜਾਵੇ।

## (੨੪੯) ਅਭਿਆ ਅਰਿਸ਼ਟ

ਹਰੜਾਂ ੧ ਸੇਰ, ਆਉਲੇ ੨ ਸੇਰ, ਕੈਥ ਦੀ ਗਿਰੀ ਅਧ ਸੇਰ, ਤੁੰਮੇ ਦੀ ਜੜ ੪ ਤੋਲੇ, ਵੜਿੰਗ ੮ ਤੋਲੇ, ਲੋਧ ੮ ਤੋਲੇ, ਕਾਲੀ ਮਿਰਚ ੮ ਤੋਲੇ ਅਤੇ ਏਲੂਆ ੮ ਤੋਲੇ

ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕੁਟ ਕੇ ਸਵਾ ਛੇ ਮਣ ਪਾਣੀ ਵਿਚ ਕਾੜ੍ਹੋ। ਜਦ ੧ ਮਣ ੧੨॥ ਸੇਰ ਪਾਣੀ ਰਹਿ ਜਾਵੇ ਤਾਂ ਉਤਾਰ ਕੇ ਛਾਣ ਲਵੋ। ਫਿਰ ਇਸ ਵਿਚ ਪੰਜੀ ਸੇਰ ਪੁਰਾਣਾ ਗੁੜ ਪਾ ਕੇ ਕਿਸੇ ਚਿਕਣੇ ਮੱਟ ਵਿਚ ਪਾ ਕੇ ਇਸ ਤਰ੍ਹਾਂ ਬੰਦ ਕਰੋ ਕਿ ਇਸ ਵਿਚੋਂ ਹਵਾ ਨਾ ਨਿਕਲੇ, ਇਕ ਮਹੀਨਾ ਬੰਦ ਰਹਿਣ ਦਿਓ। ਮਹੀਨੇ ਤੋਂ ਬਾਦ ਨਿੱਤਰ ਜਾਣ ਤੇ ਕਪੜੇ ਨਾਲ ਛਾਣ ਕੇ ਬੋਤਲਾਂ ਵਿਚ ਪਾ ਲਵੋ। ਮਾਤਰਾ ਇਕ ਤੋਲੇ ਤੋਂ ੧॥ ਤੋਲੇ ਤੱਕ ਹੈ। ਇਸ ਦੇ ਸੇਵਨ ਨਾਲ ਬਵਾਸੀਰ, ਸੰਗ੍ਰਹਿਣੀ, ਮੰਦ ਅਗਨੀ, ਤਿਲੀ ਅਤੇ ਸੋਜ ਆਦਿਕ ਰੋਗ ਨਾਸ ਹੋ ਜਾਂਦੇ ਹਨ। ਟੱਟੀ ਸਾਫ ਆਉਂਦੀ ਹੈ ਭੁਖ ਲਗਦੀ ਹੈ।

## (੨੪੯) ਪ੍ਰਾਣ ਦਾ ਗੁਟਿਕਾ

ਸੁੰਢ ੧੨ ਤੋਲੇ, ਕਾਲੀ ਮਿਰਚ ੧੬ ਤੋਲੇ, ਮਘਾ ੮ ਤੋਲੇ, ਚਬ ੪ ਤੋਲੇ, ਤਾਲੀਸ ਪੱਤ੍ਰ ੪ ਤੋਲੇ, ਨਾਗ ਕੇਸਰ ੨ ਤੋਲੇ, ਪਿਪਲਾ ਮੂਲ ੮ ਤੋਲੇ, ਤੇਜ ਪੱਤ੍ਰ ? ਮਾਸੇ, ਬੂੱਜੀ ਲਾਚੀ ੧ ਤੋਲਾ, ਸੁਫੈਦ ਜੀਰਾ ੧ ਤੋਲਾ, ਕਾਲਾ ਜੀਰਾ ੧ ਤੋਲਾ, ਦਾਲਚੀਨੀ ੧ ਤੋਲਾ, ਖਸ ੧ ਤੋਲਾ ਅਤੇ ਅਜਮੋਦ ੧ ਤੋਲਾ ਸਭ ਨੂੰ ਕੁਟ ਕੇ ਪੀਸ ਛਾਣ ਲਵੋ ਫਿਰ ਇਸ ਵਿਚ ੧॥ ਸੇਰ ਪੁਰਾਣਾ ਗੁੜ ਮਿਲਾ ਕੇ ੬-੬ ਮਾਸੇ ਦੀਆਂ ਗੋਲੀਆਂ ਬਣਾ ਲਵੋ। ਮਾਤਰਾ ੧ ਮਾਸੇ ਤੋਂ ੧ ਤੋਲੇ ਤਕ ਪਾਣੀ ਨਾਲ ਭੋਜਨ ਤੋਂ ਪਹਿਲੋਂ ਯਾ ਪਿਛੋਂ। ਇਸ ਦੇ ਨਾਲ ਟੱਟੀ ਖੁਲ੍ਹ ਕੇ ਆਉਂਦੀ ਹੈ। ਦਰਦ ਕਮਤੀ ਹੁੰਦੀ ਹੈ। ਖੂਨ

ਜਾਣਾ ਵੀ ਹਟ ਜਾਂਦਾ ਹੈ। ਇਸ ਦੇ ਕੁਝ ਦਿਨ ਸੇਵਨ ਕਰਨ ਨਾਲ ਚਮਤਕਾਰਕ ਫਾਇਦਾ ਹੁੰਦਾ ਹੈ।

## (੨੫੦) ਅਮ੍ਰਿਤ ਗੋਲੀ

ਧਰੇਕ ਫਲ ਦੀਆਂ ਗਿਰੀਆਂ ੧ ਛਟਾਂਕ, ਨਿੰਮ ਦੀਆਂ ਗਿਰੀਆਂ ੧ ਛਟਾਂਕ, ਰਸੌਂਤ ੧ ਛਟਾਂਕ, ਕੁੱਕੜ ਛਿੱਦੀ ਦਾ ਰਸ ੧ ਸੇਰ। ਵਿਧੀ—ਉਤਲੀਆਂ ਸਭ ਚੀਜ਼ਾਂ ਨੂੰ ਕੁਕੜ ਛਿੱਦੀ ਦਾ ਰਸ ਪਾ ਪਾ ਕੇ ਖਰਲ ਕਰੋ, ਜਦ ਸਾਰਾ ਰਸ ਖਤਮ ਹੋ ਜਾਵੇ ਤਾਂ ਕੋਕਨ ਬੇਰ ਸਮ ਗੋਲੀਆਂ ਬਣਾ ਲਵੋ। ਮਾਤਰਾ ਦੋ ਗੋਲੀਆਂ ਠੰਢੇ ਪਾਣੀ ਨਾਲ ਕੁਝ ਦਿਨ ਖਾਣ ਨਾਲ ਖੂਨੀ ਤੇ ਬਾਦੀ ਬਵਾਸੀਰ ਜੜ੍ਹੋਂ ਜਾਵੇ ਇਹ ਬੜੀ ਉੱਤਮ ਗੋਲੀ ਹੈ। ਇਸ ਦੇ ਨਾਲ ਰਹੇ ਹੋਏ ਪੁਰਾਣੇ ਰੋਗੀ ਵੀ ਰਾਜੀ ਹੋ ਗਏ ਹਨ। ਬਿਨਾਂ ਕਿਸੇ ਤਕਲੀਫ ਤੋਂ ਕੁਝ ਦਿਨਾਂ ਵਿਚ ਹੀ ਮੌਕੇ ਸੁਕ ਜਾਂਦੇ ਹਨ। ਇਸ ਦੀ ਸਾਦਗੀ ਵਲ ਦੇਖੀਏ ਤਾਂ ਮਨ ਨਹੀਂ ਮਨੀਂਦਾ, ਪਰ ਇਸ ਦੇ ਚਮਤਕਾਰ ਦੰਗ ਕਰਨ ਵਾਲੇ ਹਨ।

## ਬਵਾਸੀਰ ਦੇ ਹਕੀਮੀ ਲੱਛਣ

ਹਕੀਮ—ਠੀਕ ਹੈ, ਕਰੀਬ ਕਰੀਬ ਇਹੋ ਹੀ ਕਾਰਨ ਹੁੰਦੇ ਹਨ, ਪਰ ਮਾਸ ਖਾਣ ਕਰਕੇ ਤੇ ਸ਼ਰਾਬ ਪੀਣ ਕਰਕੇ ਵੀ ਬਵਾਸੀਰ ਹੋ ਜਾਂਦੀ ਹੈ। ਜਿਗਰ ਦਾ ਸੁਸਤ ਹੋ ਜਾਣਾ, ਆਦਤੀ ਕਬਜ਼ੀ ਰਹਿਣੀ ਅਤੇ ਸਲ੍ਹਾਬੇ ਵਾਲੀ ਥਾਂ ਤੇ ਰਹਿਣਾ ਵੀ ਇਸ ਦੇ ਕਾਰਣ ਹਨ। ਇਹ ਵੀ ਠੀਕ ਹੈ ਕਿ ਗਲੀਜ ਚੀਜ਼ਾਂ ਖਾਣ ਨਾਲ ਸੌਦਾ, ਸਫਰਾ ਅਤੇ ਬਲਗਮ

ਆਦਿਕ ਖਿਲਤਾਂ ਮਿਲ ਕੇ ਇਸ ਰੋਗ ਨੂੰ ਪੈਦਾ ਕਰਦੀਆਂ ਹਨ। ਤਿਬ ਵਾਲੇ ਖਿਲਤਾਂ ਦੇ ਲਿਹਾਜ ਨਾਲ ਮੌਰੂਸੀ ਸਮੇਤ ਸਤ ਤਰ੍ਹਾਂ ਦੀ ਹੀ ਮੰਨਦੇ ਹਨ। ਪਰ ਬਾਦੀ ਅਤੇ ਖ਼ੂਨੀ ਇਨ੍ਹਾਂ ਦੋਹਾਂ ਵਿਚ ਹੀ ਸਾਰੀਆਂ ਕਿਸਮਾਂ ਆ ਜਾਂਦੀਆਂ ਹਨ। ਇਸ ਲਈ ਬਹੁਤੇ ਰੁਝੇਵੇਂ ਵਿਚ ਪੈਣ ਦੀ ਲੋੜ ਨਹੀਂ। ਦੋਹਾਂ ਕਿਸਮਾਂ ਖ਼ੂਨੀ ਤੇ ਬਾਦੀ ਅਨੁਸਾਰ ਹੀ ਇਲਾਜ ਕਰਨਾ ਚਾਹੀਦਾ ਹੈ।

## ਬਵਾਸੀਰ ਦਾ ਹਕੀਮੀ ਇਲਾਜ

(੨੫੧) ਨਿੰਮ ਦੀਆਂ ਨਿਮੋਲੀਆਂ ਦਾ ਤੇਲ ਅਤੇ ਰਸੌਂਤ ਬਰਾਬਰ ਲੈ ਕੇ ਚੰਗੀ ਤਰਾਂ ਖਰਲ ਕਰਕੇ ੪ ਰੱਤੀ ਹਰ ਰੋਜ਼ ਠੰਡੇ ਪਾਣੀ ਨਾਲ ਖਾਣ ਤੇ ਖ਼ੂਨ ਬੰਦ ਹੋਵੇ।

(੨੫੨) ਕਲਮੀ ਸ਼ੋਰਾ ਅਤੇ ਪਠਾਣੀ ਲੋਧ, ਮੂਲੀਆਂ ਦੇ ਰਸ ਵਿਚ ਰਗੜ ਕੇ ਰਖ ਲਵੋ ੪ ਰੱਤੀਆਂ ਪਾਣੀ ਨਾਲ ਦਿਓ ਤਾਂ ਖ਼ੂਨ ਬੰਦ ਹੋਵੇ ਚਮਤਕਾਰਕ ਚੀਜ਼ ਹੈ।

(੨੫੩) ਸੰਗ ਜਰਾਹ, ਦਮੁਲਖਵੈਨ ਅਤੇ ਕਹਰਬਾ ਸਭ ੧-੧ ਮਾਸਾ ਲੈ ਕੇ ਬਰੀਕ ਪੀਸ ਲਵੋ ਅਤੇ ਦੋ ਤੋਲੇ ਸ਼ਰਬਤ ਅੰਜਬਾਰ ਵਿਚ ਮਿਲਾ ਕੇ ਚਟਾਉ ਅਤੇ ਉਤੋਂ ਰੇਸ਼ਾਖਤਮੀ ਦਾ ਲੁਆਬ ੩ ਮਾਸੇ ਅੰਜਬਾਰ ਦੀ ਜੜ ਦਾ ਲੁਆਬ ਇਨ੍ਹਾਂ ਵਿਚ ਸ਼ਰਬਤ ਬਨਖਸ਼ਾ ਮਿਲਾ ਕੇ ਪਿਲਾਓ ਤਾਂ ਇਸ ਨਾਲ ਖਾਲ ਵਾਂਗ ਵਗਦਾ ਖ਼ੂਨ ਇਕ ਦਮ ਬੰਦ ਹੋ ਜਾਵੇ।

## ਖ਼ੂਨੀ ਤੇ ਬਾਦੀ ਲਈ

੨੫੪. ੧ ਸੇਰ ਭੇਡ ਦੀ ਪਸ਼ਮ ਦੀ ਭਸਮ, ਵਾਵੜਿੰਗ, ਸ਼ੋਰਾ, ਲੂਣ ਭਸਮ ਦੇ ਬਰਾਬਰ ਲੈਕੇ ੪੦ ਹਿੱਸੇ ਕਰੋ, ਹਰ ਇਕ ਹਿੱਸਾ ਰੋਜ਼ ਗੋਕੇ ਦਹੀਂ ਨਾਲ ਸਵੇਰੇ ਖਾਓ, ਖਾਣ ਨੂੰ ਮੂੰਗੀ ਦੀ ਦਾਲ ਤੇ ਰੋਟੀ, ਇਸ ਨਾਲ ਦੋਵੇਂ ਤਰਾਂ ਦੀ ਬਵਾਸੀਰ ਜਾਵੇ ਅਤੇ ਅਰਾਮ ਹੋਵੇ।

## ਬਵਾਸੀਰ ਖ਼ੂਨੀ ਤੇ ਬਾਦੀ ਲਈ

੨੫੫. ਰਸੌਂਤ, ਗੇਰੂ, ਕਥ ਸੁਫੈਦ ਅਤੇ ਕਾਲੀ ਮਿਰਚ ਹਰ ਇਕ ੧ ਤੋਲਾ ਸਭ ਨੂੰ ਤਿੰਨ ਪਾ ਪੱਕੇ ਕਕਰੋਂਦੇ ਦੇ ਪਾਣੀ ਵਿਚ ਖਰਲ ਕਰਕੇ ਜੰਗਲੀ ਬੇਰ ਸਮਾਨ ਗੋਲੀਆਂ ਬਣਾਓ, ਖੁਰਾਕ ਇਕ ਗੋਲੀ ਸੁਬਹ ਤੇ ਇਕ ਸ਼ਾਮ।

## ੨੫੬. ਲਾਲ ਗੋਲੀ ਬਵਾਸੀਰ ਵਾਸਤੇ

ਗੇਰੂ ੨ ਤੋਲੇ, ਰਸੌਂਤ ੧ ਤੋਲਾ ਦੋਹਾਂ ਨੂੰ ਸਬਜ਼ ਕਕਰੌਂਦੇ ਦੇ ਪਾਣੀ ਵਿਚ ਯਾ ਸਬਜ਼ ਬਿਸਖਪਰੇ ਦੇ ਪਾਣੀ ਵਿਚ ਪੀਸ ਕੇ ਚਣੇ ਪ੍ਰਮਾਣ ਗੋਲੀਆਂ ਬਣਾਓ। ਰੋਜ਼ਾਨਾ ਦੋ ਗੋਲੀਆਂ ਸੁਬਹ ਤੇ ਦੋ ਸ਼ਾਮ ਤਾਜ਼ੇ ਪਾਣੀ ਨਾਲ ਦਿਓ ਤਾਂ ਖ਼ੂਨੀ ਬਵਾਸੀਰ ਨੂੰ ਬਹੁਤ ਫਾਇਦਾ ਕਰੇ।

## ੨੫੭. ਬਵਾਸੀਰ ਵਾਸਤੇ ਮਜੂਨ

ਪੀਲੀ ਹਰੜ ਦੀ ਛਿੱਲ, ਲੌਂਗ, ਅੰਬਰਵੇਲ, ਗੁਗਲ, ਬਹੇੜੇ, ਆਉਲੇ ਹਰ ਇਕ ੨ ਤੋਲੇ, ਲਾਚੀਦਾਣਾ, ਨਾਗਰ ਮੋਥਾ, ਮਸਤਗੀ ਰੂਮੀ, ਦਾਰਚੀਨੀ ਹਰ ਇਕ ੨

ਤੋਲੇ ਸਭ ਨੂੰ ਕੁਟ ਛਾਣ ਕੇ ੧ ਤੋਲੇ ਘਿਓ ਨਾਲ ਝਸ ਕੇ ਦੂਣੇ ਸ਼ਹਿਤ ਵਿਚ ਮਜੂਨ ਬਣਾ ਲਵੇ, ਕੁਝ ਦਿਨ ਖਾਣ ਨਾਲ ਬਵਾਸੀਰ ਹਟ ਜਾਂਦੀ ਹੈ।

੨੫੮. ਰਸ ਤੇ ਕਲਮੀ ਸ਼ੋਰਾ ਬਰਾਬਰ ਲੈ ਕੇ ਮੂਲੀ ਦੇ ਅਰਕ ਵਿਚ ਗੋਲੀਆਂ ੪-੪ ਰੱਤੀ ਦੀਆਂ ਬਣਾ ਲਵੇ। ੪ ਗੋਲੀਆਂ ਸਵੇਰੇ ਮੂਲੀ ਦੇ ਪਾਣੀ ਨਾਲ ਜੋ ਮੂਲੀ ਨੂੰ ਕਪੜਾ ਲਪੇਟਕੇ ਭੁਬਲ ਵਿਚ ਪਕਾਕੇ ਕਢਿਆ ਹੋਇਆ ਹੋਵੇ। ਕੁਝ ਦਿਨ ਖਾਣ ਨਾਲ ਦੋਵੇਂ ਤਰਾਂ ਦੀ ਬਵਾਸੀਰ ਦੂਰ ਹੋਵੇ ਤੇ ਮੌਕੇ ਸੁਕ ਜਾਣ । ਖੂਨ ਦਾ ਪ੍ਰਵਾਹ ਜਾਂਦਾ ਵੀ ਬੰਦ ਕਰੇ ।

## ਉਦਾਸੀ ਵੈਦ ਦਾ ਬਵਾਸੀਰ ਦਾ ਇਲਾਜ

੨੫੯. ਕਾਲੇ ਤਿਲ ੧ ਤੋਲੇ ਨੂੰ ਮੱਖਣ ੧ ਤੋਲੇ ਵਿਚ ਮਿਲਾਕੇ ੮ ਦਿਨ ਖਾਣ ਨਾਲ ਖੂਨ ਜਾਂਦਾ ਹਟੇ।

੨੬੦. ਜਿਮੀ ਕੰਦ ਦਾ ਭੜਥਾ ਬਣਾਕੇ ਦਹੀਂ ਨਾਲ ਰੋਜ ਖਾਧਾ ਜਾਵੇ ਤਾਂ ਖੂਨ ਬੰਦ ਹੋਵੇ।

੨੬੧. ਨਿਰਾ ਚਾਕਸੂ ਪੀਸ ਕੇ ਤਾਜੇ ਪਾਣੀ ਨਾਲ ਰੋਜ ਖਾਓ ਤਾਂ ਖੂਨ ਜਾਂਦਾ ਹਟੇ।

੨੬੨. ਹਰੀ ਗਲੋਯ ੧ ਛਟਾਂਕ ਦਾ ਰਸ ਕਢਕੇ ਖੰਡ ਪਾਕੇ ਪੀਓ ਤਾਂ ਖੂਨ ਜਾਂਦਾ ਬੰਦ ਹੋਵੇ।

੨੬੩. ਅਸ਼ੋਕ ਦੀ ਛਿੱਲ ਦਾ ਚੂਰਣ ਬਣਾ ਕੇ ਦੋ ਮਾਸੇ ਦੁਧ ਨਾਲ ਪੀਣ ਤੇ ਖੂਨ ਜਾਂਦਾ ਹਟੇ।

੨੬੪. ਚਿੱਟੀ ਰਾਲ ੫ ਤੋਲੇ ਲੈਕੇ ਖਰਲ ਕਰੋ

ਅਰ ੧੪ ਵਾਰ ਕਪੜ ਛਾਣ ਕਰੋ। ਦੋ ਮਾਸ਼ੇ ਇਹ ਗਾਲ ਦਾ ਚੂਰਨ ਤੇ ੧ ਤੋਲਾ ਉਬਾਲੇ ਹੋਏ ਚੋਲ ੧ ਤੋਲਾ ਖੰਡ ਚਿੱਟੀ ਅਤੇ ੧ ਤੋਲਾ ਘਿਉ ਸਾਰੀਆਂ ਚੀਜ਼ਾਂ ਮਿਲਾ ਕੇ ਕੁਝ ਦਿਨ ਖਾਧਾ ਜਾਵੇ ਤਾਂ ਖ਼ੂਨ ਜਾਂਦਾ ਨਿਸਚੇ ਹੀ ਹਟੇ। ਇਸ ਨੂੰ ਅੰਜਬਾਰ ਦੇ ਸ਼ਰਬਤ ਨਾਲ ਖਾਣ ਤੇ ਵੀ ਖ਼ੂਨ ਹਟੇ।

੨੬੫. ਮੋਹਕਿਆਂ ਨੂੰ ਊਂਠ ਦੇ ਲੇਡਣਿਆਂ ਦੀ ਧੂਣੀ ਦਿਤੀ ਜਾਵੇ ਤਾਂ ਦਰਦ ਹਟੇ।

੨੬੭. ਤਾਜੀ ਭੰਗ ਦਾ ਨੁਗਦਾ ਬਣਾ ਕੇ ਘਿਉ ਵਿਚ ਤਲ ਕੇ ਮੋਹਕਿਆਂ ਤੇ ਬੰਨ੍ਹਿਆਂ ਜਾਵੇ ਤਾਂ ਦਰਦ ਹਟੇ।

੨੬੮. ਘਘਰ ਵੇਲ ਦੀ ਧੂਣੀ ਦੇਣ ਨਾਲ ਵੀ ਮੋਕਿਆਂ ਦੀ ਦਰਦ ਹਟੇ।

੨੬੯. ਰਸੌਂਤ ਸੁਧ ਕਰਕੇ ਕੁਝ ਦਿਨ ਖਾਣ ਨਾਲ ਖ਼ੂਨ ਵਗਦਾ ਹਟੇ ਅਤੇ ਮੋਹਕੇ ਸੁਕਣ।

੨੭੦. ਜਿਮੀਕੰਦ ਨੂੰ ਸੁਕਾਕੇ ਚੂਰਣ ਬਣਾ ਲਵੋ ਅਰ ਦੋ ਮਾਸੇ ਰੋਜ ਖਾਣ ਨਾਲ ਬਵਾਸੀਰ ਦਾ ਨਾਮ ਨਾ ਰਹੇ।

## ਬਵਾਸੀਰ ਦੀ ਰਸਾਇਣੀ ਚਿਕਿਤਸਾ

੨੭੧. ਤਾਮੇ ਦੀ ਭਸਮ ੧ ਰੱਤੀ ਸ਼ਹਿਦ ਨਾਲ ਖਾਣ ਤੇ ਅਰਾਮ ਹਵੇ।

੨੭੨. ਸਿੱਕੇ ਦੀ ਭਸਮ ਦੋ ਰੱਤੀਆਂ ਮਖਣ ਵਿਚ ਖਾਣ ਨਾਲ ਖ਼ੂਨ ਵਗਦਾ ਹਟੇ ਅਰ ਮੋਹਕੇ ਸੁਕਣ।

੨੭੩. ਚਾਂਦੀ ਦੀ ਭਸਮ ੧॥ ਰੱਤੀ ਮਖਣ ਮਲਾਈ ਨਾਲ ਖਾਣ ਤੇ ਬਵਾਸੀਰ ਦਾ ਅਰਾਮ ਹੋਵੇ।

## (੨੭੪) ਜਾਤੀ ਫਲਾਦਿ ਬਟੀ

ਜਾਇਫਲ, ਲੋਂਗ, ਮਘਾਂ, ਸੇਂਧਾ ਲੂਣ, ਸੁੰਢ, ਸੁਧ ਧਤੂਰੇ ਦੇ ਬੀਜ, ਸੁਧ ਸ਼ਿੰਗਰਫ ਅਤੇ ਸੁਧ ਸੁਹਾਗਾ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਸਮਾਨ ਭਾਗ ਲੈ ਕੇ ਕੁਟ ਛਾਣ ਕੇ ਜਾਮਨੂਆਂ ਦੇ ਅਰਕ ਵਿਚ ਖਰਲ ਕਰੋ ਅਰ ਰੱਤੀ ਰੱਤੀ ਭਰ ਦੀਆਂ ਗੋਲੀਆਂ ਬਣਾ ਲਵੋ। ਮਾਤ੍ਰਾ ੧ ਗੋਲੀ ਤੋਂ ੩ ਗੋਲੀਆਂ ਤਕ ਪਾਣੀ ਨਾਲ ਯਾ ਯੋਗ ਅਨੁਪਾਨ ਨਾਲ ਦੇਣ ਤੇ ਹਰ ਤਰਾਂ ਦੀ ਬਵਾਸੀਰ ਨਿਸਚੇ ਹਟੇ, ਅਜਮੂਦਾ ਹੈ।

## (੨੭੫) ਅਰਸ ਕੁਠਾਰ ਰਸ

ਸੁਧ ਪਾਰਾ ੧ ਤੋਲਾ, ਸੁਧ ਗੰਧਕ ਦੋ ਤੋਲੇ, ਲੋਹਾ ਭਸਮ ੩ ਤੋਲੇ, ਅਭਰਕ ਭਸਮ ੩ ਤੋਲੇ, ਬਿਲ ਗਿਰੀ, ਚਿਤ੍ਰੇ ਦੀ ਜੜ੍ਹ, ਵਡੀਆਂ ਹਰੜਾਂ ੧ ਤੋਲਾ, ਸੁੰਢ ੧ ਤੋਲਾ, ਕਾਲੀਆਂ ਮਿਰਚਾਂ ੧ ਤੋਲਾ, ਮਘਾਂ ੧ ਤੋਲਾ, ਸੁਧ ਜਮਾਲ ਗੋਟਾ ੧ ਤੋਲਾ, ਫੁਲ ਸੁਹਾਗਾ ੫ ਤੋਲੇ, ਸੇਂਧਾ ਲੂਣ ੫ ਤੋਲੇ, ਜੌਂ ਖਾਰ ੫ ਤੋਲੇ, ਗੋ ਮੂਤਰ ੩੨ ਤੋਲੇ। ਸਭ ਨੂੰ ਕੁਟ ਪੀਸ ਕੇ ਮੰਦ ਮੰਦ ਅੱਗ ਉਤੇ ਪਕਾ ਲਵੋ ਫਿਰ ਥੋਹਰ ਦਾ ਦੁਧ ਪਾਓ ਅਤੇ ਅੱਗ ਤੇ ਪਕਾਓ ਤੇ ਮਟਰ ਸਮ ਗੋਲੀਆਂ ਬਣਾ ਲਵੋ। ਮਾਤ੍ਰਾ ਇਕ ਤੋਂ ਦੋ ਗੋਲੀਆਂ ਜਲ ਨਾਲ ਸੁਬਹ ਸ਼ਾਮ ਖਾਵੇ ਤਾਂ ਇਹ ਰਸ ਹਰ ਤਰਾਂ ਦੀ ਬਵਾਸੀਰ ਨਾਸ ਕਰੇ। ਇਸ ਨਾਲ ਟੱਟੀ ਸਾਫ ਆਵੇ, ਪਾਚਨ ਸ਼ਕਤੀ ਵਧੇ।

## (੨੭੬) ਨਿਤ ਉਦਿਤ ਰਸ

ਰਸ ਸੰਧੂਰ, ਸੁਧ ਗੰਧਕ, ਅਭਰਕ ਭਸਮ, ਲੋਹੇ

ਦੀ ਭਸਮ, ਤਾਮੇ ਦੀ ਭਸਮ, ਅਤੇ ਸੁਧ ਮਿਠਾ ਤੇਲੀਆ ਸਭ ਸਮਾਨ ਭਾਗ ਲਵੋ ਅਤੇ ਸਭ ਦੇ ਬਰਾਬਰ ਭਿਲਾਵੇ ਮਿਲਾਕੇ ਜਿਮੀ ਕੰਦ ਦੇ ਰਸ ਵਿਚ ੩ ਦਿਨ ਤਕ ਖਰਲ ਕਰੋ ਤੇ ਮਟਰ ਦੇ ਸਮਾਨ ਗੋਲੀਆਂ ਬਣਾ ਲਵੋ । ਮਾਤ੍ਰਾ ਇਕ ਤੋਂ ਦੋ ਗੋਲੀਆਂ ਦਿਨ ਵਿਚ ਦੋ ਵਾਰ ਘਿਉ ਨਾਲ ਨਿਗਲੋ, ਇਸ ਦੇ ਸੇਵਨ ਕਰਨ ਨਾਲ ਅਰਸ਼, ਸੋਜ, ਜਲਨ ਅਰ ਖ਼ੂਨ ਜਾਣਾ ਆਦਿਕ ਸਭ ਦੂਰ ਹੋ ਕੇ ਮਸੇ-ਮੋਹਕੇ ਮੁਰਝਾ ਜਾਂਦੇ ਹਨ। ਇਸ ਕਸ਼ ਦੀਆਂ ਗੋਲੀਆਂ ਬਣਾਉਣ ਲਗਿਆਂ ਯਾ ਜਿਮੀ ਕੰਦ ਦਾ ਰਸ ਕਢਣ ਲਗਿਆਂ ਹੱਥ ਘਿਉ ਨਾਲ ਚੋਪੜ ਲਵੋ ।

## ੨੭੭. ਲੋਹ ਅੰਮ੍ਰਿਤ

ਤ੍ਰਿਫਲਾ, ਤ੍ਰਿਕੁਟਾ, ਨਾਗਰ ਮੋਥਾ, ਚਿਤਰਾ, ਦਾਰੂ ਹਲਦੀ, ਧਮਾਸਾ, ਬਕੈਨ, ਚਰਾਇਤਾ, ਨਿੰਮ, ਕੌੜ, ਪਟੋਲ ਪੱਤਰ, ਗਲੋ, ਵਾਵੜਿੰਗ, ਪਿੱਤ ਪਾਪੜਾ, ਅਤੇ ਦੇਵਦਾਰੂ ਹਰ ਇਕ ੧ ਮਾਸਾ, ਲੋਹ ਭਸਮ ਤੋਲੇ ੬ ਉਪ੍ਰੋਕਤ ਚੀਜਾਂ ਦਾ ਚੂਰਨ ਬਣਾ ਕੇ ਕਪੜ ਛਾਣ ਕਰ ਲਵੋ ਅਤੇ ਫਿਰ ਲੋਹ ਭਸਮ ਰਲਾਕੇ ੧੨ ਪਹਿਰ ਖਰਲ ਕਰੋ, ਇਕ ਜਾਨ ਹੋ ਜਾਣ ਤੇ ਸ਼ੀਸ਼ੀ ਵਿਚ ਪਾਕੇ ਰਖ ਲਵੋ ਬਲ ਅਨੁਸਾਰ ਘਿਉ ਤੇ ਸ਼ਹਿਤ ਨਾਲ ਖਾਵੇ ਤਾਂ ਬਵਾਸੀਰ ਸੰਗ੍ਰਹਿਣੀ ਅਤੇ ਹੋਰ ਵਾਤ ਪਿੱਤ ਤੇ ਕਫ ਦੇ ਰੋਗਾਂ ਨੂੰ ਨਾਸ ਕਰ ਸ਼ਰੀਰ ਵਿਚ ਖ਼ੂਨ ਪੈਦਾ ਕਰੇ ਅਤੇ ਤਾਕਤ ਦੇਵੇ।

ਅੰਤੀ



# ਚਾਰ ਰਸਾਇਣੀਆਂ ਦੀ ਨੌਵੀਂ ਚੌਕੜੀ

## ਖਾਂਸੀ ਪ੍ਰਕਰਣ (ਕਾਫ)

ਕਵੀਰਾਜ—ਬਦ ਪ੍ਰਹੇਜ਼ੀ ਕਰਨ ਨਾਲ ਯਾ ਹੋਰ ਕਿਸੇ ਕਾਰਨ ਤੇ ਕੰਠ ਵਿਚ ਰਹਿਣ ਵਾਲੀ ਉਦਾਨ ਵਾਯੂ ਉਲਟੀ ਹੋ ਜਾਂਦੀ ਹੈ ਅਤੇ ਕਫ ਦੇ ਨਾਲ ਪ੍ਰਾਣ ਵਾਯੂ ਦਾ ਮੇਲ ਹੋ ਜਾਂਦਾ ਹੈ ਤਾਂ ਹਿਰਦੇ ਵਿਚ ਜੰਮਿਆ ਹੋਇਆ ਕਫ ਖਾਂਸੀ ਦੇ ਨਾਲ ਗਲੇ ਵਿਚ ਆ ਜਾਂਦਾ ਹੈ। ਬਸ ਇਸ ਤੋਂ ਖਾਂਸੀ ਸ਼ੁਰੂ ਹੋ ਜਾਂਦੀ ਹੈ। ਇਹ ਭੀ ਕਈ ਤਰਾਂ ਦੀ ਹੈ ਦੋਸ਼ਾਂ ਅਨੁਸਾਰ ਇਸ ਦੇ ਲੱਛਣ ਹਨ। ਸਰੀਰ ਦੀਆਂ ਧਾਤੂਆਂ ਘਟ ਹੋਣ ਕਰਕੇ ਵੀ ਖਾਂਸੀ ਹੋ ਜਾਂਦੀ ਹੈ। ਫਿਜ਼ਰਿਆਂ ਵਿਚ ਨੁਕਸ ਹੋਣ ਕਰਕੇ ਵੀ ਖਾਂਸੀ ਹੁੰਦੀ ਹੈ।

## ਕਵੀ ਰਾਜੀ ਖਾਂਸੀ ਦੀ ਚਿਕਿਤਸਾ

੨੭੮. ਲੌਂਗ ੧ ਤੋਲਾ, ਜਾਇਫਲ ੧ ਤੋਲਾ, ਮਘਾਂ ੧ ਤੋਲਾ ਕਾਲੀ ਮਿਰਚ ੨ ਤੋਲੇ ਅਤੇ ਸੁੰਢ ੪ ਤੋਲੇ। ਇਹਨਾਂ ਸਾਰੀਆਂ ਚੀਜ਼ਾਂ ਨੂੰ ਪੀਸ ਛਾਣ ਲਵੋ ਜਿਤਨਾ ਇਹ ਚੂਰਨ ਹੋਵੇ ਉਤਨੀ ਹੀ ਮਿਸਰੀ ਪਾ ਦਿਓ ਅਤੇ ਖਾਂਸੀ ਵਾਲੇ ਨੂੰ ੪ ਰਤੀਆਂ ਯੋਗ ਅਨੁਪਾਨ ਨਾਲ ਯਾ ਸ਼ਹਿਤ ਨਾਲ ਦਿਓ ਤਾਂ ਹਰ ਪ੍ਰਕਾਰ ਦੀ ਖਾਂਸੀ ਜਾਵੇ। ਇਹ ਚੂਰਣ ਮੰਦ ਅਗਨੀ

ਅਰੁਚੀ, ਗੁਲਮ ਅਤੇ ਸੰਗ੍ਰਹਿਣੀ ਨੂੰ ਵੀ ਫਾਇਦਾ ਕਰਦਾ ਹੈ ।

## ੨੮੯. ਮਿਰਚਾਦਿ ਚੂਰਣ

ਕਾਲੀ ਮਿਰਚ ੧ ਤੋਲਾ, ਮਘਾਂ ੧ ਤੋਲਾ, ਅਨਾਰ ਦਾ ਛਿਲਕਾ ੨ ਤੋਲੇ, ਜੌਂਖਾਰ ੬ ਮਾਸੇ, ਸਾਫ ਪੁਰਾਣਾ ਗੁੜ ੮ ਤੋਲੇ ਇਹਨਾਂ ਨੂੰ ਪੀਸ ਛਾਣਕੇ ਚੂਰਣ ਬਣਾ ਲਵੇ । ਇਸ ਦੇ ਸੇਵਨ ਨਾਲ ਅਸਾਧ ਰੋਗੀ ਵੀ ਰਾਜ਼ੀ ਹੋ ਜਾਂਦੇ ਹਨ ।

## ੨੯੦. ਤਾਲੀਸਾਦਿ ਚੂਰਨ

ਤਾਲੀਸ ਪੱਤ੍ਰ ੧ ਤੋਲਾ, ਕਾਲੀ ਮਿਰਚ ੨ ਤੋਲੇ, ਸੁੰਢ ੩ ਤੋਲੇ, ਮਘਾਂ ੪ ਤੋਲੇ, ਤਬਾਸੀਰ ੫ ਤੋਲੇ, ਬੂਜੀ ਲਾਚੀ ੬ ਮਾਸੇ । ਦਾਲਚੀਨੀ ੬ ਮਾਸੇ ਸਭ ਕੁਟ ਛਾਣਕੇ ਚੂਰਣ ਬਣਾ ਲਵੋ ਅਰ ੩੨ ਤੋਲੇ ਮਿਸਰੀ ਪਾ ਦਿਓ, ਮਾਤ੍ਰਾ ੨ ਮਾਸੇ ਤੋਂ ੩ ਮਾਸੇ ਤਕ ਸ਼ਹਿਦ ਨਾਲ ਚਟਾਓ ਤਾਂ ਕਫ ਦੀ ਖਾਂਸੀ ਹਟੇ, ਜਮੀ ਹੋਈ ਕਫ ਇਸ ਦੇ ਨਾਲ ਨਰਮ ਹੋਕੇ ਨਿਕਲ ਜਾਂਦੀ ਹੈ ਤੇ ਰੇਸ਼ੇ ਵਾਸਤੇ ਗੁਣਦਾਇਕ ਹੈ, ਭੁਖ ਲਗਾਉਂਦਾ ਹੈ ।

## ੨੯੧. ਕਟਫਲਾਦਿ ਚੂਰਣ

ਕਾਇਫਲ, ਪੋਹਕਰ ਮੂਲ, ਮਘਾਂ, ਕੱਕੜ ਸਿੰਗੀ, ਹਰ ਇਕ ੧ ਤੋਲਾ ਲੈ ਕੇ ਬਾਰੀਕ ਚੂਰਣ ਬਣਾ ਲਵੇ ਅਰ ਸ਼ਹਿਦ ਨਾਲ ੧ ਮਾਸੇ ਤੋਂ ੩ ਮਾਸੇ ਤਕ ਚਟਾਓ ਤਾਂ ਖਾਂਸੀ ਦਮਾ, ਤਾਪ ਅਤੇ ਕਫ ਹੋਰ ਕਈ ਰੋਗ ਜਾਵਣ ।

## ੨੯੨. ਸਿਤੋਪਲਾਦਿ ਚੂਰਨ

ਮਿਸਰੀ ੧੬ ਤੋਲੇ, ਤਬਾਸੀਰ ੮ ਤੋਲੇ, ਮਘਾਂ ੪ ਤੋਲੇ, ਬੂਜੀ ਲਾਚੀ ੨ ਤੋਲੇ, ਦਾਰਚੀਨੀ ੧ ਤੋਲਾ, ਇਹਨਾਂ ਸਭਨਾਂ ਨੂੰ ਕੁਟ ਛਾਣਕੇ ਚੂਰਨ ਬਣਾ ਲਵੋ ਅਰ ੧ ਮਾਸਾ ਮਾੜ੍ਹਾ ਘਿਉ ਤੇ ਸ਼ਹਿਤ ਵਿਚ ਮਿਲਾ ਕੇ ਚੱਟਣ ਨਾਲ ਹਰ ਤਰਾਂ ਦੀ ਖਾਂਸੀ ਜਾਵੇ। ਇਹ ਚੂਰਨ ਸੀਤ ਬੀਰਜ ਹੈ, ਇਸ ਲਈ ਪਿੱਤ ਦੀ ਖਾਂਸੀ ਵਾਸਤੇ ਅੰਮ੍ਰਿਤ ਹੈ। ਖਈ ਦੀ ਖਾਂਸੀ ਲਈ ਵੀ ਚਮਤਕਾਰਕ ਚੀਜ਼ ਹੈ। ਇਸਦੇ ਨਾਲ ਤਪਦਿਕ ਅਤੇ ਤਪਦਿਕ ਦੀ ਖਾਂਸੀ ਦੂਰ ਹੋ ਜਾਂਦੀ ਹੈ। ਸ਼ਰਬਤ ਬਨਖਸ਼ੇ ਵਿਚ ਮਿਲਾਕੇ ਵੀ ਚਟਣ ਨਾਲ ਫਾਇਦਾ ਹੁੰਦਾ ਹੈ।

## ੨੯੩. ਜਾਤੀ ਫਲਾਦਿ ਚੂਰਨ

ਚੂਰਣ ਦੀ ੧ ਮਾਤਰਾ ਸ਼ਹਿਦ ਯਾ ਹੋਰ ਕਿਸੇ ਚੀਜ਼ ਨਾਲ ਦਿਤੀ ਜਾਵੇ ਤਾਂ ਖਾਂਸੀ ਦੂਰ ਹੋ ਜਾਂਦੀ ਹੈ। ਇਸ ਚੂਰਨ ਵਿਚ ਭੰਗ ਹੈ, ਇਸ ਲਈ ਖਾਂਸੀ ਵਾਲੇ ਰੋਗੀ ਨੂੰ ਇਸ ਨਾਲ ਨੀਂਦ ਆ ਜਾਂਦੀ ਹੈ। ਇਸ ਚੂਰਨ ਨੂੰ ਸੰਗ੍ਰਹਿਣੀ ਰੋਗ ਵਿਚ ਦੇਖੋ।

੨੯੪. ਲੌਂਗ ੧ ਤੋਲਾ, ਕਾਲੀਆਂ ਮਿਰਚਾਂ ੧ ਤੋਲਾ, ਬਹੇੜੇ ਦਾ ਛਿਲਕਾ ੧ ਤੋਲਾ, ਸੁਫੈਦ ਕੱਥਾ ੩ ਤੋਲੇ ਸਭ ਕੁਟ ਛਾਣਕੇ ਕਿੱਕਰ ਦੇ ਸੱਕਾਂ ਦਾ ਕਾਹੜਾ ਕਰਕੇ ਉਸ ਵਿਚ ਖਰਲ ਕਰੋ ਅਰ ਦੋ ਦੋ ਰੱਤੀ ਦੀਆਂ ਗੋਲੀਆਂ ਬਣਾ ਲਵੋ। ਇਸ ਦਾ ਰਸਾ ਚੂਸਣ ਨਾਲ ਹਰ ਪ੍ਰਕਾਰ ਦੀ ਖਾਂਸੀ ਨਾਸ ਹੋ ਜਾਂਦੀ ਹੈ ਤੇ ਮੂੰਹ ਦੇ ਕਈ ਰੋਗ ਇਸ ਦੇ ਨਾਲ

ਚਲੇ ਜਾਂਦੇ ਹਨ ਬੜੀ ਚੰਗੀ ਚੀਜ਼ ਹੈ।

੨੮੫. ਅੱਕ ਦੀਆਂ ਮੂੰਹ ਬੰਦ ਕਲੀਆਂ ੧ ਤੋਲਾ, ਸੁਫੇਦ ਕੱਥਾ ੧ ਤੋਲਾ, ਕਾਲੀ ਮਿਰਚ ੧ ਤੋਲਾ, ਇਨ੍ਹਾਂ ਤਿੰਨਾਂ ਨੂੰ ਖਰਲ ਵਿਚ ਰਗੜ ਕੇ ਅੱਧੀ ਅੱਧੀ ਰੱਤੀ ਦੀਆਂ ਗੋਲੀਆਂ ਬਣਾਕੇ ਛਾਵੇਂ ਸੁਕਾ ਲਵੋ। ਬਸ, ਸੁਬਹ ਸ਼ਾਮ ੧-੧ ਗੋਲੀ ਖਾਣ ਨਾਲ ਖਾਂਸੀ ਜਾਵੇ।

## ੨੯੬. ਏਲਾਦਿ ਬਟੀ

ਬੂਜੀ ਲਾਚੀ ਦੇ ਬੀਜ, ਤੇਜ ਪੱਤ੍ਰ, ਦਾਲ ਚੀਨੀ, ਕਾਲਾ ਮੁਨੱਕਾ ਅਤੇ ਮਘਾਂ ਹਰ ਇਕ ਦੋ ਤੋਲੇ। ਮਿਸਰੀ, ਮੁਲੱਠੀ, ਖਜੂਰ ਅਤੇ ਦਾਖ ਹਰ ਇਕ ੪ ਤੋਲੇ। ਸਭ ਨੂੰ ਮਹੀਨ ਪੀਸ ਕੇ ਖਰਲ ਵਿਚ ਪਾਓ ਤੇ ਸ਼ਹਿਦ ਪਾ ਕੇ ਖਰਲ ਕਰੋ ਅਰ ਛੋਟ ਬੇਰ ਸਮ ਗੋਲੀਆਂ ਬਣਾ ਲਵੋ। ਇਸ ਦੇ ਰਸਾ ਚੂਸਣ ਨਾਲ ਹਰ ਤਰ੍ਹਾਂ ਦੀ ਖਾਂਸੀ ਜਾਵੇ। ਇਨ੍ਹਾਂ ਗੋਲੀਆਂ ਦੇ ਸੇਵਨ ਕਰਨ ਨਾਲ ਬੀਰਜ ਧਾਤੂ ਵਧਦੀ ਹੈ, ਜਿਸ ਕਰਕੇ ਖਈ ਦੀ ਖਾਂਸੀ ਨਾਸ ਹੋ ਜਾਂਦੀ ਹੈ ਅਤੇ ਫਿਫਰਿਆਂ ਨੂੰ ਤਾਕਤ ਪਹੁੰਚਦੀ ਹੈ। ਤਪਦਿਕ ਦੀ ਖਾਂਸੀ ਲਈ ਨਿਰਾ ਭਗਵਾਨ ਦਾ ਅੰਮ੍ਰਿਤ ਹੈ।

## ੨੯੭. ਖਈ ਦੀ ਖਾਂਸੀ ਲਈ

ਅਕ ਦੇ ਲੋਂਗ, ਮਿਰਚਾਂ ਕਾਲੀਆਂ ਅਤੇ ਲੋਂਗ ਸਮਾਨ ਭਾਗ ਮਿਲਾਕੇ ਗੋਲੀਆਂ ਬਣਾ ਲਵੋ ਤੇ ਯੋਗ ਅਨੁਪਾਨ ਨਾਲ ਦਿਓ ਤਾਂ ਖਈ ਦੀ ਖਾਂਸੀ ਜਾਵੇ।

## ੨੯੯. ਖਈ ਦੀ ਖਾਂਸੀ ਲਈ ਦ੍ਰਾਖ ਆਸਵ

ਕਾਲਾ ਮੁਨੱਕਾ ੨॥ ਸੇਰ, ਖੰਡ ੪ ਸੇਰ, ਸ਼ਹਿਦ ੪ ਸੇਰ, ਗੁਲਧਾਵੇ ਅੱਧ ਸੇਰ, ੧ ਮਣ ਪੱਕਾ ਪਾਣੀ ਪਾਕੇ ਮੁਨੱਕੇ ਦਾ ਕਾੜ੍ਹਾ ਕਰੋ ੧੫ ਸੇਰ ਬਾਕੀ ਰਖਕੇ ਛਾਣ ਲਵੋ ਅਤੇ ਮਿਟੀ ਦੇ ਮਟ ਨੂੰ ਨਾਗ ਕੇਸਰ ਖਸ ਅਤੇ ਕਾਲੀਆਂ ਮਿਰਚਾਂ ਦਾ ਧੂਪ ਦੇ ਕੇ ਉਸ ਵਿਚ ਪਾ ਦਿਓ ਅਰ ਸ਼ਹਿਤ ਖੰਡ ਵੀ ਨਾਲ ਹੀ ਪਾ ਦਿਓ। ਚੰਗੀ ਤਰ੍ਹਾਂ ਘੋਲ ਕੇ ਗੁਲ-ਧਾਵੇ ਵੀ ਪਾ ਦਿਓ ਫਿਰ ਦਾਰ ਚੀਨੀ, ਬੂਜੀ ਲਾਚੀ, ਤੇਜ ਪਤਰ, ਨਾਗ ਕੇਸਰ, ਪ੍ਰਯੰਗੂ, ਕਾਲੀ ਮਿਰਚ,ਮਘਾਂ,ਵਾਵੜਿੰਗ, ਹਰ ਇਕ ਚਾਰ ਤੋਲੇ ਲੈਕੇ ਦਰੜਾ ਜਿਹਾ ਕਰਕੇ ਮੱਟ ਵਿਚ ਪਾ ਦਿਓ ਅਤੇ ਮੱਟ ਦਾ ਮੂੰਹ ਚੰਗੀਤਰਾਂ ਕਪੜ ਮਿੱਟੀ ਨਾਲ ਬੰਦ ਕਰ ਦਿਓ। ੧॥ ਮਹੀਨੇ ਤੋਂ ਬਾਦ ਮੂੰਹ ਖੋਹਲ ਕੇ ਦੇਖੋ ਜੇ ਨਿਤਰਿਆ ਹੋਇਆ ਹੋਵੇ ਤਾਂ ਕਢ ਲਵੋ ਅਤੇ ਛਾਣਕੇ ਬੋਤਲਾਂ ਵਿਚ ਭਰ ਦਿਓ। ਜੇ ਕੁਝ ਕਸਰ ਜਾਪੇ ਤਾਂ ਫਿਰ ਬੰਦ ਕਰ ਦਿਓ। ਪਰ ਮੂੰਹ ਇਸ ਤਰਾਂ ਬੰਦ ਕਰਨਾ ਕਿ ਹਵਾ ਨਾ ਜਾਵੇ, ਜੇ ਅੰਦਰ ਹਵਾ ਚਲੀ ਗਈ ਤਾਂ ਆਸਵ ਖੱਟਾ ਹੋ ਜਾਵੇਗਾ। ਡੱਬੀ ਦੀ ਤੀਲੀ ਬਾਲਕੇ ਮਟਕੇ ਵਿਚ ਕਰੋ ਜੇ ਤੀਲੀ ਬੁਝ ਜਾਵੇ ਤਾਂ ਸਮਝੋ ਅਜੇ ਕੁਝ ਕਸਰ ਹੈ, ਜੇ ਨਾ ਬੁਝੇ ਤਾਂ ਠੀਕ ਹੈ। ਮਾਤਰਾ ੨ ਤੋਲੇ ਰੋਟੀ ਤੋਂ ਬਾਦ ਕੁਝ ਕਦਰੇ ਪਾਣੀ ਪਾਕੇ ਪਿਲਾਓ ਇਸ ਨਾਲ ਖੂਨ ਪੈਦਾ ਹੁੰਦਾ ਹੈ। ਖਈ ਦੀ ਖਾਂਸੀ ਨਾਸ ਹੁੰਦੀ ਹੈ। ਜਦ ਮੇਦਾ ਕਮਜ਼ੋਰ ਹੋ ਜਾਂਦਾ ਹੈ ਅਰ ਰਸ ਆਦਿਕ ਧਾਤੂਆਂ ਨਹੀਂ ਬਣਾਉਂਦਾ, ਤਦ ਇਸ ਦਾ ਪ੍ਰਯੋਗ

ਕਰਨਾ ਚਾਹੀਦਾ ਹੈ। ਅਗਨੀ ਨੂੰ ਵਧਾਉਂਦਾ ਹੈ, ਸੰਗ੍ਰਹਿਣੀ ਨੂੰ ਹਟਾਉਂਦਾ ਹੈ।

੨੮੯. ਅਗੇ ਰਾਜ ਯਖਮਾਂ ਵਿਚ ਲਿਖਿਆ ਲਵੰਗਾਦਿ ਚੂਰਣ ਵੀ ਇਸ ਖਾਂਸੀ ਲਈ ਚੰਗਾ ਹੈ।

੨੯੦. ਸਿਤੋ ਪਲਾਦਿ ਘਿਉ ਸ਼ਹਿਦ ਨਾਲ ਯਾ ਘਿਉ ਦੀ ਥਾਂ ਬਦਾਮ ਰੋਗਨ ਨਾਲ ਦਿਓ।

## ਕਾਲੀ ਖਾਂਸੀ ਦੀ ਕਵਿਰਾਜੀ ਚਿਕਿਤਸਾ

੨੯੧. ਸੌਂਫ ਮੁਲੱਠੀ ਦਾ ਸਤ, ਮੁਨੱਕਾ ਕਾਲਾ ਅਤੇ ਅਗ ਵਿਚ ਭੁਜੇ ਹੋਏ ਡੋਡਾ ਲਾਚੀ ਦੇ ਦਾਣੇ, ਸਭ ਚੀਜ਼ਾਂ ਬਰਾਬਰ ਲੈਕੇ ਪੀਸ ਛਾਣ ਲਵੋ ਅਰ ਸ਼ਹਿਦ ਨਾਲ ਚਟਾਓ ਤਾਂ ਕਾਲੀ ਖਾਂਸੀ ਜਾਵੇ।

੨੯੨. ਹਲਦੀ, ਦਾਰਚੀਨੀ ਵਾਵੜਿੰਗ ਅਤੇ ਨਾਗ ਕੇਸਰ ਹਰ ਇਕ ੩ ਮਾਸੇ, ਹਿੰਗ ੧ ਮਾਸਾ ਤੇ ਕਸਤੂਰੀ ੧ ਰਤੀ ਸਭ ਨੂੰ ਪੀਸ ਛਾਣਕੇ ਮਾਂਹ ਸਮਾਨ ਗੋਲੀ ਬਨਾ ਲਵੋ। ਬਾਲਕ ਦੀ ਉਮਰ ਅਨੁਸਾਰ ਇਕ ਯਾ ਅੱਧੀ ਗੋਲੀ ਸ਼ਹਿਤ ਵਿਚ ਘਸਾਕੇ ਦਿਉ, ਕਾਲੀ ਖਾਂਸੀ ਜਾਵੇ।

੨੯੩. ਇਕ ਖੱਟਾ ਅਨਾਰ ਲੈਕੇ ਉਸ ਵਿਚ ਛੇਕ ਕਰਕੇ ਅਫੀਮ ਮਾਸੇ ੩ ਭਰ ਦਿਉ ਅਰ ਕਪਰੋਟੀ ਕਰਕੇ ਗੋਹਿਆਂ ਦੀਆਂ ਅੰਗਾਠੀਆਂ ਵਿਚ ਪਕਾ ਲਵੋ। ਫਿਰ ਉਸ ਅਨਾਰ ਨੂੰ ਚੰਗੀ ਤਰਾਂ ਸਾਫ ਕਰਕੇ ਉਤੇ ਮਿੱਟੀ ਨਾ ਰਹੇ, ਖਰਲ ਵਿਚ ਪਾਕੇ ਰਗੜੋ ਅਤੇ ਬਾਜਰੇ ਸਮ ਗੋਲੀਆਂ ਬਣਾ ਕੇ ਰੱਖ ਲਵੋ, ਪਾਣੀ ਨਾਲ ਬਚੇ ਨੂੰ ਇਕ ਯਾ ਦੋ

ਗੋਲੀਆਂ ਦਿਓ ਇਸ ਦੇ ਨਾਲ ਕਾਲੀ ਖਾਂਸੀ ਸ਼ਰਤੀਆ ਜਾਵੇ।

੨੯੪. ਅਕ, ਧਤੂਰਾ, ਕੰਡਿਆਰੀ, ਬਾਂਸਾ, ਪੰਜੇ ਲੂਨ ਤੇ ਜਵੈਣ ਸਮਾਨ ਭਾਗ ਲੈਕੇ ਦਰੜਾ ਕਰਕੇ ਹਾਂਡੀ ਵਿਚ ਪਾ ਕੇ ਗਜ ਪੁਟ ਦੀ ਅਗ ਦਿਓ ਅਰ ਪੀਸਕੇ ੨ ਰਤੀਆਂ ਸ਼ਹਿਤ ਨਾਲ ਯਾ ਹੋਰ ਕਿਸੇ ਅਨੁਪਾਨ ਨਾਲ ਦਿਓ ਤਾਂ ਬੱਚੇ ਦੀ ਕਾਲੀ ਖਾਂਸੀ ਜਾਵੇ।

## ਖਾਂਸੀ ਦਾ ਹਕੀਮੀ ਇਲਾਜ

ਹਕੀਮ—ਤ਼ਿਬ ਅਕਬਰੀ ਵਿਚ ਲਿਖਿਆ ਹੈ ਕਿ:—

੧. ਫਿਫਰਿਆਂ ਦੇ ਮੂੰਹ ਯਾ ਮਾਸ ਵਿਚ, ਗਰਮ ਤੇ ਖਰਾਬ ਮਾਦਾ ਪੈਦਾ ਹੋ ਜਾਣ ਨਾਲ ਖਾਂਸੀ ਹੋ ਜਾਂਦੀ ਹੈ।

੨. ਪਿੱਤ ਵਾਲੇ ਖ਼ੂਨ ਦਾ ਫਿਫਰਿਆਂ ਵਿਚ ਆ ਜਾਣ ਨਾਲ ਖਾਂਸੀ ਆਉਣ ਲਗ ਜਾਂਦੀ ਹੈ ਕਿਉਂਕਿ ਉਹ ਖ਼ੂਨ ਫਿਫਰਿਆਂ ਵਿਚ ਖਿੱਚ ਤੇ ਜਲਨ ਪੈਦਾ ਕਰ ਦਿੰਦਾ ਹੈ।

੩. ਜਦੋਂ ਕੋਈ ਗਰਮ ਯਾ ਪਤਲੀ ਚੀਜ਼, ਸਦਾ ਸਿਰ ਵਲੋਂ ਉਤਰ ਕੇ ਫਿਫਰਿਆਂ ਵਿਚ ਖਜਲੀ ਯਾ ਜਲਨ ਪੈਦਾ ਕਰਦੀ ਹੈ, ਤਦੋਂ ਖਾਂਸੀ ਹੁੰਦੀ ਹੈ।

੪. ਫਿਫਰਿਆਂ ਵਿਚ ਠੰਡ ਪੈਦਾ ਹੋਣ ਨਾਲ ਵੀ ਖਾਂਸੀ ਹੋ ਜਾਂਦੀ ਹੈ।

੫. ਜਦੋਂ ਸਿਰ ਤੋਂ ਮਵਾਦ ਉੱਤਰ ਕੇ ਫਿਫਰਿਆਂ ਵਿਚ ਗਾੜ੍ਹਾ ਤੇ ਚੇਪਦਾਰ ਹੋ ਕੇ ਰੁਕ ਜਾਂਦਾ ਹੈ ਤਾਂ ਖਾਂਸੀ ਹੋ ਜਾਂਦੀ ਹੈ।

੬. ਫਿਫਰਿਆਂ ਵਿਚ ਧੂੜ ਯਾ ਧੂੰਆਂ ਭਰ ਜਾਣ ਨਾਲ ਯਾ ਜ਼ੋਰ ਨਾਲ ਬੋਲਣ ਤੇ ਖਰ ਖਰਾ ਪਨ ਹੋਣ ਨਾਲ ਖਾਂਸੀ ਹੋ ਜਾਂਦੀ ਹੈ।

੭. ਫਿਫਰਿਆਂ ਵਿਚ ਯਾ ਛਾਤੀ ਵਿਚ ਜ਼ਖਮ ਹੋਣ ਤੇ ਫਿਫਰੇ ਯਾ ਛਾਤੀ ਦੀ ਸੋਜ, ਜਿਗਰ ਦੀ ਸੋਜ, ਤਿਲੀ ਦੀ ਸੋਜ ਅਤੇ ਸ੍ਵਾਸ ਨਾਲੀ ਦੀ ਸੋਜ ਕਰਕੇ ਖਾਂਸੀ ਆਉਣ ਲਗ ਜਾਂਦੀ ਹੈ।

੮. ਫਿਫਰਿਆਂ ਵਿਚ ਫੁਨਸੀਆਂ ਹੋਣ ਕਰਕੇ ਵੀ ਖਾਂਸੀ ਆਉਂਦੀ ਹੈ।

## ੨੯੫. ਖਾਂਸੀ ਦਾ ਹਕੀਮੀ ਇਲਾਜ

ਕਾਹਜਵਾਨ ੩ ਮਾਸੇ ੬ ਰੱਤੀ, ਸੌਂਫ ੪ ਮਾਸੇ, ਛਿੱਲੀ ਮੁਲੱਠੀ ੧੬ ਮਾਸੇ। ਪੋਸਤ ਡੋਡਾ ਨਗ ੧ ਕਿਕਰ ਦੀ ਗੂੰਦ ੨ ਮਾਸੇ, ਲਸੂੜੇ ਨਗ ੧੭, ਖਤਮੀ ਦੇ ਬੀਜ ੪ ਮਾਸੇ ਅਤੇ ਕਾਲਾ ਮੁਨੱਕਾ ਨਗ ੧੧ ਇਨ੍ਹਾਂ ਸਾਰੀਆਂ ਚੀਜ਼ਾਂ ਵਿਚ ਅੱਧ ਸੇਰ ਪਾਣੀ ਪਾਕੇ ਉਬਾਲੋ, ਜਦ ਅਧ ਪਾ ਰਹਿ ਜਾਵੇ ਤਾਂ ੧ ਤੋਲਾ ਮਿਸਰੀ ਪਾਕੇ ਪੀ ਜਾਓ, ਬਸ ਇਸ ਦੇ ਨਾਲ ਹਰ ਤਰ੍ਹਾਂ ਦੀ ਖਾਂਸੀ ਜਾਵੇ ਛਾਤੀ ਤੇ ਜਮੀ ਹੋਈ ਬਲਗਮ ਨਰਮ ਹੋਵੇ।

੨੯੬. ਛਿਲੀ ਹੋਈ ਮੁਲੱਠੀ, ਕਤੀਰਾ, ਕਿਕਰ ਦੀ ਗੂੰਦ, ਨਿਸਾਸਤਾ ਮਿਸਰੀ, ਸਭ ਸਮਾਨ ਲੈਕੇ ਕੂਟ ਛਾਣ ਲਵੋ। ਅਤੇ ਪਾਣੀ ਪਾਕੇ ਮਟਰ ਸਮ ਗੋਲੀ ਬਣਾਓ ਰਸਾ ਚੂਸਣ ਨਾਲ ਖਾਂਸੀ ਜਾਵੇ।

## ੨੯੭. ਸਫਰਾਵੀ ਖਾਂਸੀ ਲਈ

ਗੂੰਦ ਕਿੱਕਰ, ਨਸਾਸਤਾ, ਕਤੀਰਾ, ਮਿੱਠੇ ਬਦਾਮਾਂ ਦੀਆਂ ਗਿਰੀਆਂ, ਮਗਜ਼ ਤੁਖਮ ਸ਼ੀਰੀਂ ਕਦੂ, ਖੀਰੇ ਦੇ ਬੀਆਂ ਦੀਆਂ ਗਿਰੀਆਂ ਹਰ ਇਕ ਛੇ ਮਾਸੇ। ਤਰੰਜਬੀਨ ਖਾਲਸ ੨ ਤੋਲੇ, ਬੀਹ ਦਾਣੇ ਦੇ ਲੁਆਬ ਨਾਲ ਗੋਲੀਆਂ ਬਣਾਓ ਇਕ ਗੋਲੀ ਮੂੰਹ ਵਿਚ ਰਖਕੇ ਰਸਾ ਚੁਸਾਓ ਇਸ ਨਾਲ ਸਫਰਾਵੀ ਖਾਂਸੀ ਨੂੰ ਅਰਾਮ ਆਵੇ। ਗਰਮ ਚੀਜਾਂ ਤੋਂ ਪ੍ਰਹੇਜ ਕਰਨਾ ਜ਼ਰੂਰੀ ਹੈ।

## ੨੯੯. ਅਫੀਮ ਦੀਆਂ ਗੋਲੀਆਂ

ਕਤੀਰਾ, ਨਸ਼ਾਸਤਾ, ਰਬਉਲਸੂਸ ਹਰ ਇਕ ੮ ਮਾਸ਼ੇ ਅਫੀਮ ਡੇਢ ਮਾਸਾ ਸਭ ਚੀਜਾਂ ਨੂੰ ਕੁਟ ਛਾਣਕੇ ਬੀਹ ਦਾਣੇ ਦੇ ਲੁਆਬ ਨਾਲ ਚਣੇ ਸਮ ਗੋਲੀਆਂ ਬਣਾ ਲਵੋ। ਮੂੰਹ ਵਿਚ ਰਖਕੇ ਰਸਾ ਚੂਸਣ ਨਾਲ ਸਫਰਾਵੀ ਖਾਂਸੀ ਹਟੇ।

## ੨੯੯. ਬਲਗਮੀ ਖਾਂਸੀ ਲਈ

ਮਘਾਂ ਲੈਕੇ ਕਪੜੇ ਵਿਚ ਲਪੇਟ ਕੇ ਇਕ ਘੰਟਾ ਭੁਬਲ (ਗਰਮ ਸੁਆਹ) ਵਿਚ ਦਬਾਉ, ਫਿਰ ਦੋਹਾਂ ਹਥੇਲੀਆਂ ਨਾਲ ਮਲਕੇ ਉਸਦੇ ਦਾਣੇ ਵਖੋ ਵਖ ਕਰ ਲਵੋ ਅਤੇ ਇਹ ਦਾਣੇ ਤੋਲਾ ੧ ਫੁਲ ਸੁਹਾਗਾ ੧ ਤੋਲਾ, ਖੁਲੰਜਾਂ ੧ ਤੋਲਾ, ਕਾਲੀ ਮਿਰਚ ੧ ਤੋਲਾ ਅਕ੍ਰਕਰਾ ੬ ਮਾਸੇ ਸਭ ਨੂੰ ਕੁਟ ਛਾਣਕੇ ਕੁਆਰ ਗੰਦਲ ਦੇ ਰਸ ਵਿਚ ੩ ਦਿਨ ਖਰਲ ਕਰਕੇ ਚਣੇ ਪ੍ਰਮਾਨ ਗੋਲੀ ਬਣਾ ਲਵੋ। ਮਾਤ੍ਰਾ ੧ ਤੋਂ ੨ ਗੋਲੀਆਂ ਤਕ ਕਿਸੇ ਯੋਗ ਅਨੁਪਾਨ ਨਾਲ ਦਿਉ। ਇਹ ਗੋਲੀਆਂ

ਬਲਗਮੀ ਖਾਂਸੀ ਨੂੰ ਮਿੰਟਾਂ ਵਿਚ ਨਾਸ ਕਰ ਦਿੰਦੀਆਂ ਹਨ, ਦਮੇ ਵਾਸਤੇ ਵੀ ਚੰਗੀ ਚੀਜ਼ ਹੈ।

੨੯੯. ਏਲੂਆ, ਕੇਸਰ ਅਸਲੀ ਹਰ ਇਕ ਤਿੰਨ ਮਾਸੇ ਰੇਵੰਦ ਚੀਨੀ ੨ ਮਾਸੇ ਕਾਬਲੀ ਹਰੜ ੧ ਮਾਸਾ, ਕਾਲੀ ਮਿਰਚ, ਸੁੰਢ ਅਤੇ ਅਕ੍ਰਕਰਾ ਹਰ ਇਕ ੬ ਰੱਤੀ ਕੁਟ ਛਾਣ ਕੇ ਅਦਰਕ ਦੇ ਰਸ ਨਾਲ ਚਣੇ ਸਮਾਨ ਗੋਲੀਆਂ ਬਣਾ ਲਵੇ ਖੁਰਾਕ ਦੋ ਗੋਲੀਆਂ। ਬਲਗਮੀ ਖਾਂਸੀ ਨੂੰ ਮਿੰਟਾਂ ਵਿਚ ਹਟਾਂਦੀਆਂ ਹਨ।

## ੩੦੦. ਸ਼ਰਬਤ ਸਰਦੀ ਦੀ ਖਾਂਸੀ ਲਈ

ਅੰਜੀਰ ਜ਼ਰਦ ੧੫ ਦਾਣੇ, ਬਿਨਾ ਬੀਜ ਤੋਂ ਮੁਨੱਕਾ ਕਾਲਾ ੨੦ ਦਾਣੇ, ਛਿੱਲੀ ਹੋਈ ਮਲੱਠੀ ੩ ਤੋਲੇ, ਜੜ ਸੌਂਫ ੨ ਤੋਲੇ ਪ੍ਰਸ਼ਾਵਸ਼ਾਂ ੧॥ ਤੋਲਾ, ਜੁਫਾ ਖੁਸ਼ਕ ੯ ਮਾਸੇ, ਈਰਸਾ ੭ ਮਾਸੇ ਦੁਵਾਈਆਂ ਨਾਲੋਂ ਸ਼ਹਿਦ ਤਿੰਨ ਗੁਣਾਂ ਪਾਕੇ ਸ਼ਰਬਤ ਵਾਂਗ ਪਾਣੀ ਆਦਿਕ ਪਾਕੇ ਤਿਆਰ ਕਰ ਲਵੇ ਅਰ ਖੁਰਾਕ ਦੋ ਤੋਲੇ ਤਕ ਦਿਓ। ਠੰਡ ਦੀ ਖਾਂਸੀ ਜਾਵੇ।

## ੩੦੧. ਖੁਸ਼ਕ ਖਾਂਸੀ ਲਈ ਦੁਸ਼ਾਂਦਾ

ਬੀਹ ਦਾਣਾ ੩ ਮਾਸੇ, ਉਨਾਬ ੫ ਦਾਣੇ, ਲਸੂੜੀਆਂ ੧੧ ਦਾਣੇ, ਬੀਜਾਂ ਤੋਂ ਬਿਨਾਂ ਮੁਨੱਕਾ ੯ ਦਾਣੇ, ਗੁਲ ਬਨਖਸ਼ਾ, ਮੁਲੱਠੀ, ਹਰ ਇਕ ੫ ਮਾਸੇ, ਤੁਖਮਖਤਮੀ, ਤੁਖਮ ਖਬਾਜੀ ਹਰ ਇਕ ੬ ਮਾਸੇ। ਇਨ੍ਹਾਂ ਸਾਰੀਆਂ ਚੀਜਾਂ ਨੂੰ ਅਰਕ ਕਾਹਜਬਾਨ ਤੇ ਅਰਕ ਮਕੋ, ਹਰ ਇਕ ੯ ਤੋਲੇ ਵਿਚ ਜੋਸ਼ ਦੇਕੇ ਮਲ ਛਾਣ ਕੇ ੨ ਤੋਲੇ ਸ਼ਰਬਤ ਬਨਖਸ਼ਾ

ਮਿਲਾ ਕੇ ਪਿਲਾਓ । ਖੁਸ਼ਕ ਖਾਂਸੀ ਜਾਵੇ ਅਤੇ ਬਲਗਮ ਤਰ ਹੋਕੇ ਨਿਕਲੇ ।

## ੩੦੨. ਨਜ਼ਲੇ ਦੀ ਖਾਂਸੀ

ਬਜਰੁਲ ਬੰਜ, ਕੇਸਰ, ਅਫੀਮ, ਤੁਖਮ ਕਾਹੂ, ਗੂੰਦ ਕਿੱਕਰ, ਮੁਲੱਠੀ ਛਿੱਲੀ ਹੋਈ, ਕੁੰਦਰੂ, ਕਤੀਰਾ, ਮੁਰਮੱਕੀ ਅਤੇ ਬੀਹ ਦਾਣਾ ਸਭ ਬਰਾਬਰ ਲੈ ਕੇ ਬਾਰੀਕ ਪੀਸ ਕੇ ਪਾਣੀ ਨਾਲ ਮੂੰਗ ਸਮਾਨ ਗੋਲੀਆਂ ਬਣਾ ਲਵੋ ਤੇ ਸੌਣ ਲਗਿਆਂ ਦੋ ਗੋਲੀਆਂ ਅਰਕ ਕਾਹਜਬਾਨ ਨਾਲ ਦਿਓ ਅਰ ਜਦ ਖਾਂਸੀ ਜ਼ਿਆਦਾ ਹੋਵੇ ਇਸ ਨੂੰ ਮੂੰਹ ਵਿਚ ਰਖ ਕੇ ਰਸਾ ਚੁਸਾਓ । ਇਸ ਨਾਲ ਨਜ਼ਲਾ ਤੇ ਨਜ਼ਲੇ ਦੀ ਖਾਂਸੀ ਸਭ ਦੂਰ ਹੋਵੇ ।

## ਕਾਲੀ ਖਾਂਸੀ

ਹਕੀਮ—ਇਹ ਇਕ ਕਿਸਮ ਦੀ ਛੂਤ ਦਾਰ ਬੀਮਾਰੀ ਹੈ, ਜੇਹੜੀ ਕਿ ਬਹੁਤ ਕਰਕੇ ਦੋ ਤੋਂ ਅੱਠ ਸਾਲ ਦੇ ਬੱਚਿਆਂ ਨੂੰ ਹੀ ਹੋਇਆ ਕਰਦੀ ਹੈ, ਇਸ ਦੀ ਮਿਆਦ ਹੈ ੪੦ ਯਾ ੪੫ ਦਿਨ, ਮਿਆਦ ਤੋਂ ਬਾਦ ਹੀ ਇਸ ਨੂੰ ਅਰਾਮ ਹੁੰਦਾ ਹੈ, ਪਰ ਇਹ ਸਮਝਕੇ ਇਸ ਦਾ ਇਲਾਜ ਨਹੀਂ ਛਡਣਾ ਚਾਹੀਦਾ ਨਹੀਂ ਤਾਂ ਇਸ ਦਾ ਨਤੀਜਾ ਬੁਰਾ ਹੁੰਦਾ ਹੈ । ਕਈ ਦਫਾ ਵਿਗੜਕੇ ਇਹ ੯੦ ਦਿਨ ਤਕ ਵੀ ਰਹਿੰਦੀ ਹੈ ।

ਇਸ ਦੇ ਕਾਰਣ ਇਕ ਜ਼ਹਿਰੀਲੀ ਹਵਾ ਹੈ, ਜਿਹੜੀ ਕਿ ਸਾਹ ਦੇ ਰਸਤੇ ਅੰਦਰ ਜਾ ਕੇ ਤੰਦਰੁਸਤ ਬੱਚਿਆਂ ਨੂੰ ਬੀਮਾਰ ਕਰ ਦਿੰਦੀ ਹੈ । ਇਕ ਤੋਂ ਦੂਸਰੇ ਨੂੰ ਬੜੀ ਛੇਤੀ ਚਿਮੜਦੀ ਹੈ ।

ਇਹ ਖਾਂਸੀ ਉਮਰ ਭਰ ਵਿਚ ਇਕੋ ਵਾਰੀ ਹੁੰਦੀ ਹੈ। ਨਿਸ਼ਾਨੀਆਂ:—ਜਦ ਇਹ ਬੀਮਾਰੀ ਹੋਣ ਵਾਲੀ ਹੋਵੇ ਤਾਂ ਥੋੜਾ ਜਿਹਾ ਬੁਖਾਰ ਹੋ ਜਾਂਦਾ ਹੈ, ਨਾਲ ਹੀ ਜ਼ੁਕਾਮ ਦੀ ਸ਼ਕਾਇਤ ਵੀ ਹੋ ਜਾਂਦੀ ਹੈ। ਫਿਰ ਥੋੜੀ ਥੋੜੀ ਖੁਸ਼ਕ ਖਾਂਸੀ ਆਉਣ ਲਗ ਜਾਂਦੀ ਹੈ। ਅੱਠ ਦਸ ਦਿਨ ਇਸ ਤਰਾਂ ਦੀ ਹਾਲਤ ਰਹਿਕੇ ਫਿਰ ਬੜੀ ਜ਼ੋਰ ਦੀ ਦੌਰੇ ਨਾਲ ਖਾਂਸੀ ਹੋਣ ਲੱਗ ਜਾਂਦੀ ਹੈ। ਖੰਘਦਿਆਂ ਖੰਘਦਿਆਂ ਮਰੀਜ਼ ਦਾ ਸਾਹ ਗੁੰਮ ਹੋ ਜਾਂਦਾ ਹੈ। ਚਿਹਰਾ ਨੀਲਾ ਹੋ ਜਾਂਦਾ ਹੈ, ਅੱਖਾਂ ਉਭਰ ਆਉਂ-ਦੀਆਂ ਹਨ। ਖੰਘ ਦੇ ਜ਼ੋਰ ਨਾਲ ਉਲਟੀ ਹੋ ਜਾਂਦੀ ਹੈ। ਯਾ ਲੇਸਦਾਰ ਬਲਗਮ ਖਾਰਜ ਹੋ ਜਾਣ ਨਾਲ ਦੌਰਾ ਹਟ ਜਾਂਦਾ ਹੈ। ਦੌਰੇ ਤੋਂ ਬਾਅਦ ਕਮਜ਼ੋਰੀ ਜਾਪਣ ਲਗ ਜਾਂਦੀ ਹੈ। ਸਿਰ, ਸੀਨਾ ਤੇ ਬਦਨ ਦਰਦ ਕਰਨ ਲੱਗ ਜਾਂਦਾ ਹੈ। ਬੀਮਾਰੀ ਦੇ ਜ਼ੋਰ ਵਿਚ ਘੰਟੇ ਵਿਚ ਕਈ ਵਾਰੀ ਖੰਘ ਉਠਦੀ ਹੈ। ਦਿਨ ਦੀ ਨਿਸਬਤ ਪਿਛਲੀ ਰਾਤ ਨੂੰ ਖਾਂਸੀ ਦਾ ਜ਼ੋਰ ਜ਼ਿਆਦਾ ਹੁੰਦਾ ਹੈ।

## ੩੦੩. ਕਾਲੀ ਖਾਂਸੀ ਲਈ ਚਟਣੀ

ਕੱਕੜ ਸਿੰਗੀ, ਪਿਪਲਾ ਮੂਲ, ਸੁੰਢ, ਅਤੀਸ ਬੁੱਜੀ ਲਾਚੀ ਹਰ ਇਕ ੩ ਮਾਸੇ। ਸਭ ਨੂੰ ਕੁਟ ਛਾਣ ਕੇ ਵਿਚ ੫ ਤੋਲੇ ਸ਼ਹਿਦ ਮਿਲਾਕੇ ੬ ਮਾਸੇ ਚਟਾਉਣ ਨਾਲ ਖਾਂਸੀ ਜਾਵੇ।

## ੩੦੪. ਦਵਾਈ ਕਾਲੀ ਖਾਂਸੀ ਦੀ

ਕੇਲੇ ਦੇ ਸੁਕੇ ਹੋਏ ਪੱਤੇ ੧ ਤੋਲਾ ਸਤ ਮੁਲੱਠੀ, ਕਾਲਾ ਲੂਣ ਹਰ ਇਕ ਛੇ ਮਾਸੇ, ਕਾਲੀ ਮਿਰਚ, ਫੂਲ ਸੁਹਾਗਾ, ਫੂਲ

ਫਟਕੜੀ ਹਰ ਇਕ ੧ ਮਾਸਾ ਕੱਕੜ ਸ੍ਰਿੰਗੀ ੩ ਮਾਸੇ ਸਾਰੀਆਂ ਦਵਾਈਆਂ ਨੂੰ ਦਰੜਾ ਕਰ ਕੇ ਇਕ ਕੋਰੀ ਹਾਂਡੀ ਵਿਚ ਪਾ ਕੇ ਕਪਰੋਟੀ ਕਰ ਦਿਓ ਅਰ ਅੱਗ ਦੇ ਦਿਓ। ਫਿਰ ਇਸ ਦਵਾਈ ਦੀ ਭਸਮ ੧ ਰੱਤੀ ਪਾਣੀ ਯਾ ਮਖਣ ਵਿਚ ਬੱਚੇ ਨੂੰ ਚਟਾਈ ਜਾਵੇ, ਖਾਂਸੀ ਜਾਵੇ।

## ੩੦੫. ਮੁਫੀਦ ਦਵਾਈ ਕਾਲੀ ਖਾਂਸੀ

ਕੁਆਰ ਗੰਦਲ ਦਾ ਗੁਦਾ ਸੇਰ ਭਰ ਕਪੜੇ ਵਿਚੋਂ ਛਾਣ ਲਵੋ ਅਰ ਕਲਈ ਕੀਤੇ ਪਤੀਲੇ ਵਿਚ ਪਾਕੇ ਅੱਗ ਤੇ ਰਖੋ ਜਦ ਅਧਾ ਰਸ ਰਹਿ ਜਾਵੇ ਤਾਂ ਲਾਹੌਰੀ ਲੂਣ ੩ ਤੋਲੇ ਪਾ ਕੇ ਕੜਛੀ ਨਾਲ ਹਿਲਾਓ। ਜਦ ਸਾਰਾ ਪਾਣੀ ਸੁਕ ਜਾਵੇ ਤਾਂ ਪੀਸ ਕੇ ਸ਼ੀਸ਼ੀ ਵਿਚ ਰਖ ਲਵੋ ਅਰ ੧ ਰਤੀ ਤੋਂ ੪ ਰਤੀਆਂ ਤਕ ਬੱਚੇ ਨੂੰ ਸ਼ਹਿਤ ਆਦਿਕ ਨਾਲ ਦਿਓ ਵਡਿਆਂ ਦੀ ਮਾਤ੍ਰਾ ੧ ਮਾਸੇ ਤੋਂ ੧।। ਤਕ ਹੈ। ਕਾਲੀ ਖਾਂਸੀ ਲਈ ਜਾਦੂ ਦਾ ਅਸਰ ਰਖਦੀ ਹੈ।

## ੩੦੬. ਕਾਲੀ ਖਾਂਸੀ ਲਈ ਗੋਲੀ

ਗੁਲ ਬਨਖਸ਼ਾ, ਗੁਲ ਸੇਵਤੀ, ਗੁਲ ਗਜ਼, ਮੁਲੱਠੀ ਦਾ ਸਤ, ਮੁਰਮੱਕੀ, ਜਾਇਫਲ, ਜੂਫਾ, ਈਰਸਾ (ਬੇਖ ਸੋਸਨ) ਬਾਦਰੰਜ ਬੋਯਾ ਚਾਇਖਤਾਈ ਹਰ ਇਕ ੩ ਮਾਸੇ। ਕਿੱਕਰ ਦੀ ਗੂੰਦ ੨ ਤੋਲਾ, ਗਿਰੀ ਬਾਦਾਮ ਮਿੱਠੇ ੩ ਤੋਲੇ, ਕੇਕਰ ? ਮਾਸੇ। ਸਭ ਚੀਜਾਂ ਨੂੰ ਕੁਟ ਛਾਣ ਕੇ ਮੂੰਗੀ ਤੇ ਚਣੇ ਸਮਾਨ ਗੋਲੀਆਂ ਬਣਾ ਲਵੋ। ਬੱਚੇ ਨੂੰ ਇਕ ਇਕ ਛੋਟੀ ਗੋਲੀ ਤੇ ਵੱਡੇ ਨੂੰ ਇਕ ਇਕ ਵੱਡੀ ਗੋਲੀ, ਪਾਣੀ ਨਾਲ ਦਿਓ ਕਾਲੀ

ਖਾਂਸੀ ਜਾਵੇ । ਇਸ ਬੀਮਾਰੀ ਲਈ ਇਹ ਬੜੀ ਚੰਗੀ ਚੀਜ਼ ਹੈ। ਦੂਸਰੀ ਖਾਂਸੀ ਵੀ ਜਾਵੇ ।

## ਉਦਾਸੀ ਵੈਦ ਦੀ ਖਾਂਸੀ ਦੀ ਚਿਕਿਤਸਾ

੩੦੭. ਨਿਕੀ ਕੰਡਿਆਰੀ ਦੇ ਪੰਚਾਂਗ ਨੂੰ ਸਾੜ ਕੇ, ਭਸਮ ਨੂੰ ਕਪੜ ਛਾਣ ਕਰ ਲਵੋ ਮਾਤ੍ਰਾ ੧ ਮਾਸਾ ਸ਼ਹਿਤ ਵਿਚ ਖਾਣ ਤੇ ਖਾਂਸੀ ਜਾਵੇ ।

੩੦੮ ਕੱਕੜ ਸ੍ਰਿੰਗੀ ਨੂੰ ਇੱਟ ਸਿੱਟ ਦੇ ਰਸ ਵਿਚ ਰਗੜ ਕੇ ੪-੪ ਰੱਤੀ ਦੀਆਂ ਗੋਲੀਆਂ ਬਣਾ ਲਵੋ ਅਰ ਰਸਾ ਚੂਸਣ ਨੂੰ ਦਿਓ ਤਾਂ ਹਰ ਤਰ੍ਹਾਂ ਦੀ ਖਾਂਸੀ ਜਾਵੇ ।

੩੦੯. ਬਾਂਸੇ ਦੇ ਕਾੜ੍ਹੇ ਵਿਚ ਸ਼ਹਿਤ ਪਾਕੇ ਚਟਾਓ ਤਾਂ ਖਾਂਸੀ ਜਾਵੇ ।

੩੧੦. ਮਘਾਂ ਦਾ ਚੂਰਣ ਸ਼ਹਿਦ ਨਾਲ ਚਟਿਆ ਜਾਵੇ ਤਾਂ ਬਲਗਮੀ ਖਾਂਸੀ ਦਾ ਨਾਮ ਨਹੀਂ ਰਹਿੰਦਾ ।

੩੧੧. ਲੌਂਗਾਂ ਦੀਆਂ ਪਾਣੀ ਨਾਲ ਗੋਲੀਆਂ ਬਣਾ ਲਵੋ ਅਰ ਰਸਾ ਚੂਸਣ ਨੂੰ ਦਿਓ ਤਾਂ ਹਰ ਪ੍ਰਕਾਰ ਦੀ ਖਾਂਸੀ ਜਾਵੇ ।

੩੧੨. ਕਾਲੀਆਂ ਮਿਰਚਾਂ ਨੂੰ ਖਰਲ ਕਰਕੇ ਕਪੜ ਛਾਣ ਚੂਰਣ ਬਣਾ ਕੇ ਮੁਨੱਕੇ ਦੇ ਕਾੜੇ ਵਿਚ ੪-੪ ਰਤੀ ਦੀਆਂ ਗੋਲੀਆਂ ਬਣਾ ਲਵੋ, ਅਰ ਬਾਂਸੇ ਦੇ ਕਾੜੇ ਨਾਲ ਯਾ ਪਾਣੀ ਨਾਲ ਸੇਵਨ ਕਰਨ ਤੇ ਹਰ ਪ੍ਰਕਾਰ ਦੀ ਖਾਂਸੀ ਜਾਵੇ ।

੩੧੩. ਮੁਨੱਕੇ ਦਾ ਕਾੜ੍ਹਾ ਕਰਕੇ ਪੀਣ ਨਾਲ ਖਾਂਸੀ ਜਾਵੇ ।

੩੧੪. ਕਾਇਫਲ ਨੂੰ ਕੁਟਕੇ ੭ ਵਾਰੀ ਕਪੜ ਛਾਣ ਕਰ ਲਵੋ ਅਤੇ ੧ ਮਾਸਾ ਸ਼ਹਿਤ ਵਿਚ ਚਟਾਓ ਤਾਂ ਕਫ ਨਿਕਲ ਕੇ ਖਾਂਸੀ ਹਟੇ ।

੩੧੫. ਬਹੇੜਾ ਇਕ ਮਸ਼ਹੂਰ ਫਲ ਹੈ। ਇਸ ਦੀ ਛਿਲ ਲੈਕੇ ਪਾਣੀ ਨਾਲ ਗੋਲੀਆਂ ਬਣਾ ਲਓ ਬਸ ਰੋਗੀ ਨੂੰ ਰਸਾ ਚੂਸਣ ਲਈ ਦਿਓ ਖਾਂਸੀ ਦਾ ਨਾਮ ਨਿਸ਼ਾਨ ਮਿਟੇ ।

੩੧੬. ਬਹੇੜਿਆਂ ਨੂੰ ਘਿਉ ਨਾਲ ਚੋਪੜ ਕੇ ਗੋਕੇ ਗੋਹੇ ਵਿਚ ਲਪੇਟ ਕੇ ਅਗ ਦਿਉ ਅਤੇ ਪੱਕ ਜਾਣ ਤੇ ਕਢ ਲਵੋ ਬਸ ਛਿਲਕਾ ਮੂੰਹ ਵਿਚ ਰਖਕੇ ਰਸਾ ਚੂਸਣ ਨਾਲ ਪੁਰਾਣੀ ਤੋਂ ਪੁਰਾਣੀ ਖਾਂਸੀ ਵੀ ਜਾਵੇ ।

੩੧੭. ਪੁਠਕੰਡੇ ਦੀ ਖਾਰ ੩ ਰੱਤੀਆਂ ਨੂੰ ਸ਼ਹਿਤ ਵਿਚ ਮਿਲਾਕੇ ਚੱਟਣ ਨਾਲ ਸ਼ਰਤੀਆ ਹਰ ਤਰ੍ਹਾਂ ਦੀ ਖਾਂਸੀ ਜਾਵੇ ।

੩੧੮. ਮੱਕੀ ਦੇ ਤੁਕਲੇ ਦਾਣਿਆਂ ਤੋਂ ਬਿਨਾ ਸਾੜਕੇ ਸੁਆਹ ਕਰ ਲਵੋ ਅਰ ਛਾਣਕੇ ਇਸ ਦੇ ਸਮਾਨ ਹੀ ਛਿਛਰੇ ਦੇ ਪਤਿਆਂ ਦੀ ਸੁਆਹ ਰਲਾ ਦਿਓ ਅਤੇ ਬਚਿਆਂ ਨੂੰ ਸ਼ਹਿਤ ਨਾਲ ੧ ਤੋਂ ੨ ਰਤੀ ਚਟਾਓ ਤਾਂ ਕਾਲੀ ਖਾਂਸੀ ਦੂਰ ਹੋਵੇ ।

## ਖਾਂਸੀ ਦੀ ਰਸਾਇਣੀ ਚਿਕਿਤਸਾ

### ੩੧੯. ਬਸੰਤ ਰਾਜ ਰਸ

ਤ੍ਰਿਕੁਟਾ, ਤ੍ਰਿਫਲਾ, ਕੋੜ, ਹਰੜ, ਸੁਧ ਧਤੂਰੇ ਦੇ ਬੀਜ, ਛੁੱਜੀ ਇਲਾਇਚੀ, ਚਿਰਾਇਤਾ, ਕਪੂਰ, ਲੌਂਗ ਅਤੇ ਜਾਇਫਲ ਹਰ ਇਕ ੧ ਤੋਲਾ ਲੈਕੇ ਪੀਸ ਛਾਣਕੇ ਫਿਰ ਇਸ

ਚੂਰਣ ਵਿਚ ੧ ਤੋਲਾ ਲੋਹੇ ਦੀ ਭਸਮ ਤੇ ਇਕ ਤੋਲਾ ਸੁਧ ਅਫੀਮ ਵੀ ਮਿਲਾ ਦੇਵੋ। ਫਿਰ ਸਾਰੀਆਂ ਚੀਜਾਂ ਨੂੰ ਸੁਹਾਂਜਣੇ ਦੇ ਰਸ ਵਿਚ ਘੋਟੋ ਤੇ ਅਧੀ ਅਧੀ ਰਤੀ ਦੀਆਂ ਗੋਲੀਆਂ ਬਣਾ ਲਵੋ। ਯੋਗ ਮਾਤਰਾ ਅਨੁਸਾਰ ਦਿਉ, ਇਸ ਨਾਲ ਹਰ ਤਰਾਂ ਦੀ ਖਾਂਸੀ ਜਾਵੇ। ਜਿਹਨਾਂ ਨੂੰ ਖਾਂਸੀ ਦੇ ਨਾਲ ਨੀਂਦ ਨਹੀਂ ਆਉਂਦੀ ਉਨ੍ਹਾਂ ਨੂੰ ਅੰਮ੍ਰਿਤ ਦਾ ਕੰਮ ਦਿੰਦੀਆਂ ਹਨ।

੩੨੦. ਸੁਹਾਗਾ ਫੁਲ ੧ ਤੋਲਾ, ਕੱਚਾ ਸੁਹਾਗਾ ੧ ਤੋਲਾ, ਕਾਲੀ ਮਿਰਚ ੨ ਤੋਲੇ ਇਹਨਾਂ ਤਿੰਨਾਂ ਚੀਜ਼ਾਂ ਨੂੰ ਬਾਰੀਕ ਪੀਸ ਕੇ ਕੁਆਰ ਗੰਦਲ ਦੇ ਰਸ ਨਾਲ ਖਰਲ ਕਰਕੇ ਮਟਰ ਸਮਾਨ ਗੋਲੀਆਂ ਬਣਾ ਲਵੋ ਅਰ ਰੋਗੀ ਨੂੰ ਕੋਸੇ ਪਾਣੀ ਨਾਲ ਯਾ ਅਰਕ ਸੌਂਫ ਨਾਲ ਯਾ ਸ਼ਹਿਤ ਵਿਚ ਦਿਓ ਤਾਂ ਹਰ ਪ੍ਰਕਾਰ ਦੀ ਖਾਂਸੀ ਜਾਵੇ ਬਲਗਮ ਨਿਕਲੇ।

## ੩੨੧. ਅਗਨੀ ਰਸ

ਸੁਧ ਪਾਰਾ ੧ ਤੋਲਾ, ਸੁਧ ਗੰਧਕ ੨ ਤੋਲੇ, ਮਘਾਂ ੩ ਤੋਲੇ ਹਰੜਾਂ ੪ ਤੋਲੇ ਬਹੇੜੇ ੫ ਤੋਲੇ, ਬਾਂਸੇ ਦੇ ਪਤੇ ੬ ਤੋਲੇ ਅਤੇ ਭੜਿੰਗੀ ੭ ਤੋਲੇ। ਬਿਧੀ:—
ਪਾਰੇ ਗੰਧਕ ਦੀ ਕਜਲੀ ਕਰ ਲਵੋ। ਕਿਕਰ ਦੇ ਸੱਕਾਂ ਦਾ ਕਾੜ੍ਹਾ ਕਰਕੇ ੨੧ ਭਾਵਨਾ ਦਿਉ ਅਰ ੨-੨ ਰਤੀ ਦੀਆਂ ਗੋਲੀਆਂ ਬਣਾ ਲਵੋ ਯਾ ਚੂਰਨ ਰੂਪ ਹੀ ਰਹਿਣ ਦਿਓ ੪ ਤੋਂ ੬ ਰਤੀ ਤਕ ਦਿਨ ਵਿਚ ੩ ਵਾਰ ਸ਼ਹਿਤ ਨਾਲ ਮਿਲਾਕੇ ਚਟਾਓ। ਇਸ ਦੇ ਸੇਵਨ ਨਾਲ ਕਫ ਦੀ ਖਾਂਸੀ, ਖਈ ਦੀ ਖਾਂਸੀ ਅਤੇ ਹੋਰ ਹਰ ਪ੍ਰਕਾਰ ਦੀ ਖਾਂਸੀ ਜਾਵੇ।

੩੨੨. ਅਭ੍ਰਕ ਭਸਮ ੨ ਰਤੀਆਂ ਨੂੰ ਮਲਾਈ ਯਾ ਸ਼ਹਿਤ ਨਾਲ ਸੇਵਨ ਕੀਤਾ ਜਾਵੇ ਤਾਂ ਸਭ ਤਰਾਂ ਦੀ ਖਾਂਸੀ ਜਾਵੇ ਬਲ ਵਧੇ।

੩੨੩. ਚੰਗਾ ਨੀਲਾ ਥੋਥਾ ਲੈਕੇ ਉਸ ਨੂੰ ਪੀਸ ਲਵੋ ਅਰ ਲੋਹੇ ਦੇ ਤਵੇ ਉਤੇ ਪਾਕੇ ਅਗ ਤੇ ਰਖੋ ਜਦ ਚੰਗੀ ਤਰਾਂ ਚਿੱਟਾ ਹੋ ਜਾਵੇ ਤਾਂ ਉਤਾਰ ਲਵੋ ਅਰ ਬਰਾਬਰ ਦੀ ਖੰਡ ਪਾਕੇ ਪਾਣੀ ਨਾਲ ਮਾਂਹ ਦੇ ਦਾਣੇ ਜੇਡੀਆਂ ਗੋਲੀਆਂ ਵਟ ਲਵੋ ਅਰ ਯੋਗ ਅਨੁਪਾਨ ਨਾਲ ਖਾਣ ਨੂੰ ਦਿਓ ਤਾਂ ਇਸ ਦੇ ਨਾਲ ਕਫ ਦੀ ਖਾਂਸੀ ਬਿਲਕੁਲ ਨਾਸ ਹੋਵੇ। ਇਸ ਨਾਲ ਸਭ ਤਰਾਂ ਦੀ ਖਾਂਸੀ ਹਟ ਜਾਂਦੀ ਹੈ। ਬੜੀ ਚੰਗੀ ਚੀਜ ਹੈ।

## ਸ੍ਵਾਸ ਰੋਗ (ਡਿਸਪਨਿਯਾ)

ਸਵਾਸ ਰੋਗ ਕਿਸ ਨੂੰ ਕਹਿੰਦੇ ਹਨ, ਜਿਸ ਤਰਾਂ ਤੇਜ ਦੌੜਨ ਤੋਂ ਬਾਅਦ ਛੋਟੀ ਛੋਟੀ ਸਾਹ ਚਲਣ ਲਗ ਜਾਂਦਾ ਹੈ। ਉਸੇ ਤਰਾਂ ਹੀ ਆਰਾਮ ਨਾਲ ਬੈਠਿਆਂ ਛੋਟੀ ਛੋਟੀ ਸਾਹ ਚੱਲੇ ਤਾਂ ਉਸ ਨੂੰ ਸ੍ਵਾਸ ਰੋਗ ਕਿਹਾ ਜਾਂਦਾ ਹੈ।

## ਸ੍ਵਾਸ ਰੋਗ ਦੀ ਸੰਪ੍ਰਾਪਤੀ

ਖਾਂਸੀ ਜਦ ਪੁਰਾਣੀ ਹੋਕੇ ਵਧ ਜਾਂਦੀ ਹੈ, ਤਦ ਫਿਫਰਿਆਂ ਦੇ ਛੇਕ ਕਫ ਨਾਲ ਭਰ ਜਾਂਦੇ ਹਨ, ਇਸ ਤੇ ਪ੍ਰਾਣ ਵਾਯੂ ਦੇ ਫਿਰਨ ਲਈ ਫਿਫਰਿਆਂ ਵਿਚ ਕਾਫੀ ਜਗਾ ਨਹੀਂ ਰਹਿੰਦੀ, ਇਸ ਲਈ ਫਿਫਰਿਆਂ ਦੀ ਗ੍ਰਹਣ ਸ਼ਕਤੀ ਨਾਸ਼ ਹੋ ਜਾਂਦੀ ਹੈ, ਜਿਸ ਨਾਲ ਉਹ ਬਹੁਤ ਜੋਰ ਨਾਲ ਵਾਯੂ ਨੂੰ ਬਾਹਰ ਕਢਦਾ ਹੈ ਅਤੇ ਉਤਨੀ ਹੀ ਜਲਦੀ ਉਹ

ਪ੍ਰਾਣ ਵਾਯੂ ਨੂੰ ਅੰਦਰ ਖਿਚਦਾ ਹੈ ਬਸ ਇਸੇ ਨੂੰ ਸਵਾਸ ਰੋਗ ਕਿਹਾ ਜਾਂਦਾ ਹੈ।

ਇਸ ਤੋਂ ਇਲਾਵਾ – ਉਨਮਾਦ ਹਿਸਟਰੀਆ ਸੁਰਭੰਗ, ਪ੍ਰਤਿਸ਼ਯਾਯ, ਬਮਨ, ਬਿਸੂਚਿਕਾ, ਅਤੀਸਾਰ ਆਦਿਕ ਰੋਗਾਂ ਨਾਲ ਜਦ ਫਿਫਰਿਆਂ ਦਾ ਸਨਾਯੂ ਮੰਡਲ ਕਮਜੋਰ ਹੋ ਜਾਂਦਾ ਹੈ, ਤਦ ਫਿਫਰਿਆਂ ਦੀ ਗ੍ਰਹਣ ਸ਼ਕਤੀ ਨਸ਼ਟ ਹੋ ਕੇ ਸਵਾਸ ਦਾ ਆਉਣਾ ਜਾਣਾ ਅਨਿਯਮਤ ਹੋ ਜਾਂਦਾ ਹੈ ਅਤੇ ਕਾਹਲਾ ਹੋ ਜਾਂਦਾ ਹੈ। ਫਿਰ ਇਸ ਨੂੰ ਸਵਾਸ ਰੋਗ ਕਿਹਾ ਜਾਂਦਾ ਹੈ।

ਆਮਾਸ਼ਯ ਵਿਚੋਂ ਕਫ ਨੂੰ ਉਭਾਰ ਕੇ ਜਦ ਵਾਯੂ ਵਾਤ ਵਗਾਊ ਨਾੜੀਆਂ ਦਵਾਰਾ ਉਲਟ ਚਲਦੀ ਹੋਈ ਫਿਫਰਿਆਂ ਤਥਾ ਸਵਾਸ ਨਾਲੀ ਵਿਚ ਪਹੁੰਚਦੀ ਹੈ, ਤਦ ਆਪਣੇ ਨਾਲ ਲਿਆਏ ਹੋਏ ਕਫ ਨਾਲ ਫਿਫਰਿਆਂ ਦੇ ਛੇਕਾਂ ਨੂੰ ਤਥਾ ਅੰਨ ਜਲ ਵਹਾਉਣ ਵਾਲਿਆਂ ਸ੍ਰੋਤ੍ਰਾਂ ਨੂੰ ਕਫ ਨਾਲ ਭਰ ਦੇਂਦੀ ਹੈ ਤੇ ਉਹ ਕਫ ਉਥੇ ਉਸੇ ਵਾਯੂ ਨਾਲ ਹੀ ਖੁਸ਼ਕ ਹੋਕੇ ਜਮ ਜਾਂਦੀ ਹੈ ਜਿਸ ਨਾਲ ਵਾਯੂ ਦੇ ਆਉਣ ਜਾਣ ਦਾ ਰਸਤਾ ਤੰਗ ਹੋ ਜਾਂਦਾ ਹੈ ਤੇ ਜਿਸ ਕਰਕੇ ਸਾਹ ਬੜੀ ਮੁਸ਼ਕਲ ਔਂਦਾ ਜਾਂਦਾ ਹੈ। ਮਨੁਖ ਦੇ ਸੁਭਾਵਿਕ ਸਵਾਸ ਦੀ ਚਾਲ ਇਕ ਮਿੰਟ ਵਿਚ ੧੫ ਤੋ ੨੦ ਵਾਰ ਤਕ ਹੁੰਦੀ ਹੈ। ਪਰ ਉਪਰੋਕਤ ਸੰਪ੍ਰਾਪਤੀ ਨਾਲ ਅਧਿਕ ਵਧ ਜਾਂਦੀ ਹੈ।

## ਸ੍ਵਾਸ ਰੋਗ ਦੇ ਕਾਰਣ

ਦਾਹ ਕਾਰਕ ਤੇ ਦੇਰ ਨਾਲ ਪਚਣ ਵਾਲੇ ਪਦਾਰਥ

ਖਾਣੇ। ਅਧਿਕ ਠੰਡਾ ਪਾਣੀ ਯਾ ਅੰਨ ਸੇਵਨ ਕਰਨਾ, ਧੂਆਂ, ਯਾ ਧੂੜ ਮੂੰਹ ਅੰਦਰ ਜਾਣਾ ਅਧਿਕ ਠੰਡੀ ਹਵਾ ਦਾ ਲਗਣਾ ਅਤਿਸੈ ਥਕੇਵੇਂ ਵਾਲਾ ਕੰਮ ਕਰਨਾ, ਬਹੁਤ ਰਸਤਾ ਚਲਣਾ, ਮਲ ਮੂਤਰ ਆਦਿਕ ਬੇਗਾਂ ਦਾ ਰੋਕਣਾ। ਬ੍ਰਤ ਬਹੁਤ ਰਖਣੇ, ਆਦਿਕ ਕਾਰਣਾਂ ਕਰਕੇ ਇਹ ਰੋਗ ਪੈਦਾ ਹੁੰਦਾ ਹੈ।

ਇਹ ਰੋਗ ਪੰਜ ਪ੍ਰਕਾਰ ਦਾ ਹੁੰਦਾ ਹੈ :–

## ਮਹਾਂ ਸ੍ਵਾਸ ਦੇ ਲੱਛਣ

ਵਾਯੂ ਸ਼ਬਦ ਕਰਦਾ ਹੋਇਆ ਉਤੇ ਨੂੰ ਆਉਂਦਾ ਹੈ, ਜਿਸ ਨਾਲ ਰੋਗੀ ਨੂੰ ਮਹਾਨ ਕਸ਼ਟ ਹੁੰਦਾ ਹੈ। ਜਿਸ ਤਰਾਂ ਦੌੜਦਾ ਹੋਇਆ ਸਾਹ ਰੁਕ ਕੇ ਸਾਹ ਲੈਂਦਾ ਹੈ। ਅੱਖਾਂ ਫਟੀਆਂ ਜੇਹੀਆਂ ਜਾਪਦੀਆਂ ਹਨ, ਟੱਟੀ ਪੇਸ਼ਾਬ ਰੁਕ ਜਾਂਦਾ ਹੈ। ਮੂੰਹੋਂ ਸਾਫ ਸ਼ਬਦ ਨਹੀਂ ਨਿਕਲਦੇ। ਸਾਹ ਲੈਣ ਦੀ ਅਵਾਜ਼ ਬਹੁਤ ਦੂਰ ਤਕ ਸੁਣਾਈ ਦਿੰਦੀ ਹੈ। 'ਮਹਾਂ ਸਵਾਸ' ਵਾਲੇ ਰੋਗੀ ਦਾ ਗਿਆਨ ਵਿਗਿਆਨ ਸਭ ਨਸ਼ਟ ਹੋ ਜਾਂਦਾ ਹੈ। ਪਿਛਲੀਆਂ ਗੱਲਾਂ ਕਰੀਬ ਕਰੀਬ ਭੁਲ ਜਾਂਦੀਆਂ ਹਨ।

## ਊਰਧ ਸ੍ਵਾਸ ਦੇ ਲੱਛਣ

ਜਿਸ ਦਾ ਸਾਹ ਅਧਿਕ ਉੱਚਾ ਚੜ੍ਹ ਕੇ ਹੇਠਾਂ ਨਾ ਉਤਰੇ ਉਸ ਨੂੰ ਊਰਧ ਸ੍ਵਾਸ ਕਹਿੰਦੇ ਹਨ। 'ਊਰਧ ਸ੍ਵਾਸ' ਰੋਗੀ ਦੇ ਮੁਖ ਆਦਿਕ ਸਾਰੇ ਰਸਤੇ ਕਫ ਨਾਲ ਘਿਰ ਜਾਂਦੇ ਹਨ, ਵਾਯੂ ਨੂੰ ਸੁਤੰਤਰਤਾ ਨਾਲ ਏਧਰ ਉਧਰ ਜਾਣ ਲਈ ਥਾਂ ਨਹੀਂ ਮਿਲਦੀ। ਇਸ ਲਈ ਉਹ ਰੁਕਿਆ ਹੋਇਆ

ਸ੍ਵਾਸ ਬੜੀ ਭਿਆਨਕ ਤਕਲੀਫ ਦਿੰਦਾ ਹੈ। ਇਸ ਦਾ ਰੋਗੀ ਸਦਾ ਉਤੇ ਨੂੰ ਹੀ ਦੇਖਦਾ ਰਹਿੰਦਾ ਹੈ । ਰੋਗੀ ਸਾਹ ਦੇ ਦੌਰੇ ਨਾਲ ਬੇਹੋਸ਼ ਹੋ ਜਾਂਦਾ ਹੈ।

## ਛਿੱਨਾਂ ਸ੍ਵਾਸ ਦੇ ਲੱਛਣ

ਇਹ ਰੋਗੀ ਰੁਕ ਰੁਕ ਕੇ ਸਾਹ ਲੈਂਦਾ ਹੈ। ਉਸ ਦੇ ਹਿਰਦੇ, ਛਾਤੀ, ਪਸਲੀ ਆਦਿ ਵਿਚ ਐਸਾ ਦਰਦ ਹੁੰਦਾ ਹੈ ਕਿ ਮਾਨੋ ਕੋਈ ਚੀਰਦਾ ਹੈ। ਐਸੇ ਰੋਗੀ ਨੂੰ ਅਫਾਰਾ ਰਹਿੰਦਾ ਹੈ। ਪਸੀਨਾ ਆਉਂਦਾ ਹੈ, ਬੇਹੋਸ਼ੀ ਹੁੰਦੀ ਹੈ । ਟੱਟੀ ਪੇਸ਼ਾਬ ਰੁਕ ਜਾਂਦਾ ਹੈ। ਰੋਗੀ ਹਰ ਵੇਲੇ ਬੜਾ ਵਿਆਕੁਲ ਰਹਿੰਦਾ ਹੈ। ਅੱਖਾਂ ਵਿਚ ਭਰਮ ਜਿਹਾ ਰਹਿੰਦਾ ਹੈ । ਮੂੰਹ ਸੁਕੇ, ਸ਼ਰੀਰ ਦਾ ਰੰਗ ਬਦਲ ਜਾਵੇ ਅਤੇ ਇਕ ਅੱਖ ਸੁਰਖ ਹੋ ਜਾਵੇ ਤਾਂ ਸਮਝੋ ਰੋਗੀ ਜਮ ਪੁਰੀ ਨੂੰ ਪਧਾਰ ਜਾਂਦਾ ਹੈ।

## ਤਮਕ ਸ੍ਵਾਸ ਦੇ ਲੱਛਣ

ਜਦ ਵਾਯੂ ਆਪਣੇ ਰਸਤੇ ਨੂੰ ਛੱਡ ਕੇ ਉਤੇ ਜਾਕੇ ਨਾੜੀਆਂ ਦੇ ਵਿਚ ਪ੍ਰਵੇਸ਼ ਕਰਦਾ ਹੈ, ਤਦ ਗਰਦਨ ਅਥਵਾ ਸਿਰ ਨੂੰ ਜਕੜ ਕੇ ਕਫ ਨੂੰ ਵਧਾਕੇ ਅਤੇ ਉਸ ਨਾਲ ਪੀਨਸ, ਕੰਠ ਵਿਚ ਘੁਰ ਘੁਰ ਸ਼ਬਦ ਅਤੇ ਹਿਰਦੇ ਵਿਚ ਪੀੜਾ ਕਰਨ ਵਾਲਾ ਸ੍ਵਾਸ ਰੋਗ ਪੈਦਾ ਹੁੰਦਾ ਹੈ। ਤਮਕ ਸ੍ਵਾਸ ਰੋਗੀ ਦੇ ਗਲ ਵਿਚ ਦਰਦ ਹੁੰਦਾ ਹੈ। ਉਸ ਨੂੰ ਬੋਲਣ ਲਗਿਆਂ ਬੜਾ ਦਰਦ ਹੁੰਦਾ ਹੈ। ਜਦ ਉਹ ਲੇਟਦਾ ਯਾ ਸੌਂਦਾ ਹੈ ਤਾਂ ਉਸ ਦੀਆਂ ਪਸਲੀਆਂ ਵਿਚ ਬੜਾ ਦਰਦ ਹੁੰਦਾ ਹੈ। ਇਸ ਲਈ ਰੋਗੀ ਫੌਰਨ ਹੀ ਉਠ ਬੈਠਦਾ ਹੈ। ਉਠ ਬੈਠਣ ਨਾਲ

ਰੋਗੀ ਨੂੰ ਕੁਝ ਆਰਾਮ ਪਹੁੰਚਦਾ ਹੈ। ਤਮਕ ਸੁਆਸ ਵਾਲੇ ਨੂੰ ਬੱਦਲ ਹੋਣ ਤੇ ਯਾ ਮੀਂਹ ਪੈਣ ਤੇ ਸਰਦੀ ਪੈਣ ਤੇ ਤਥਾ ਪੂਰਬ ਦੀ ਵਾਯੂ ਚਲਣ ਤੇ ਅਥਵਾ ਕਫ ਕਾਰਕ ਪਦਾਰਥ ਖਾਣ ਤੇ ਸਾਹ ਦਾ ਦੌਰਾ ਪੈ ਜਾਂਦਾ ਹੈ।

## ਛੁਦ੍ਰ ਸੁਆਸ ਦੇ ਲੱਛਣ

ਜਿਹੜਾ ਸੁਆਸ ਖੁਸ਼ਕੀ ਨਾਲ ਯਾ ਮਿਹਨਤ ਨਾਲ ਹੁੰਦਾ ਹੈ, ਉਸ ਨੂੰ ਛੁਦ੍ਰ ਸਾਸ ਕਹਿੰਦੇ ਹਨ। ਇਹ ਹੋਰ ਸੁਆਸਾਂ ਦੀ ਤਰਾਂ ਰੋਗੀ ਨੂੰ ਦੁਖ ਨਹੀਂ ਦਿੰਦਾ, ਇਹ ਮਾਮੂਲੀ ਉਪਾ ਕਰਨ ਨਾਲ ਹੀ ਹਟ ਜਾਂਦਾ ਹੈ।

## ਸੁਆਸ ਰੋਗ ਦੀ ਕਵੀਰਾਜੀ ਚਿਕਿਤਸਾ

੩੨੪. ਤਵਾਸ਼ੀਰ ੨ ਮਾਸੇ, ਛੋਟੀ ਲਾਚੀ ਦੇ ਦਾਣੇ ੨ ਮਾਸੇ, ਸਤ ਗਲੋ ੨ ਮਾਸੇ, ਇਹਨਾਂ ਸਾਰੀਆਂ ਚੀਜ਼ਾਂ ਨੂੰ ਬਰੀਕ ਪੀਸ ਲਵੋ ਫਿਰ ਸ਼ਹਿਦ ੨ ਤੋਲੇ, ਮੁਨੱਕਾ ੨ ਤੋਲੇ ਪੀਸ ਕੇ ਉਤਲੀਆਂ ਦਵਾਈਆਂ ਮਿਲਾ ਕੇ ਚੱਟਣੀ ਬਣਾ ਲਵੋ, ਰੋਗੀ ਨੂੰ ਥੋੜੀ ਦੇਰ ਬਾਦ ਚਟਾਓ। ਇਸ ਨਾਲ ਕਫ ਨਾਸ ਹੋਕੇ ਸੁਆਸ ਦਾ ਦੌਰਾ ਸ਼ਾਂਤ ਹੋ ਜਾਂਦਾ ਹੈ। ਇਹ ਚੀਜ਼ ਦੌਰਾ ਹਟਾਣ ਲਈ ਚੰਗੀ ਹੈ।

੩੨੫. ਅਲਸੀ ਦਾ ਤੇਲ ੧ ਛਟਾਂਕ, ਤਾਰਪੀਨ ਦਾ ਤੇਲ ੧ ਛਟਾਂਕ, ਕਪੂਰ ੧ ਤੋਲਾ ਮਿਲਾਕੇ ਰਖ ਲਵੋ, ਇਸ ਵਿਚ ਥੋੜਾ ਲੂਣ ਪੀਸਕੇ ਪਾ ਦਿਓ ਤੇ ਇਸ ਦੀ ਛਾਤੀ ਤੇ ਮਾਲਸ਼ ਕਰਕੇ ਉਤੋਂ ਲੂਣ ਤੇ ਘਿਉ ਦੀ ਪੋਟਲੀ ਬਣਾ ਕੇ ਇਸ ਨਾਲ ਪਸੀਨਾ ਦਵਾਵੋ। ਇਸ ਨਾਲ ਉਸ ਦੀਆਂ

ਪਸਲੀਆਂ ਵਿਚ ਚਿਪਕਿਆ ਹੋਇਆ ਕਫ ਆਪਣੇ ਆਪ ਲਹਿ ਜਾਵੇਗਾ ਅਤੇ ਨਿਕਲਣ ਦੇ ਵਿਚ ਸੁਖੈਨਤਾ ਹੋਵੇਗੀ ।

੩੨੬. ਹਲਦੀ, ਕਾਲੀ ਮਿਰਚ, ਮੁਨੱਕਾ ਕਾਲਾ, ਮਘਾਂ, ਰਾਸਨਾ, ਕਚੂਰ, ਗੁੜ ਇਹਨਾਂ ਸਾਰੀਆਂ ਚੀਜ਼ਾਂ ਨੂੰ ਕੁਟ ਛਾਣ ਕੇ ਖਾਲਸ ਸਰੋਂ ਦੇ ਤੇਲ ਵਿਚ ਮਿਲਾਕੇ ਚੱਟਣ ਨਾਲ ਭਿਆਨਕ ਤੋਂ ਭਿਆਨਕ ਸ੍ਵਾਸ ਜਾਵੇ । ਕਈ ਵੈਦ ਇਸ ਵਿਚ ਅਲਸੀ ਦਾ ਤੇਲ ਪਾਉਂਦੇ ਹਨ ।

## ੩੨੭. ਸ਼ਰਬਤ ਪਾਨਾਂ ਦਾ

ਬੰਗਲਾ ਪਾਨ ਦਾ ਰਸ ਅੱਧ ਪਾ, ਅਦਰਕ ਦਾ ਰਸ ਅਧ ਪਾ, ਅਨਾਰ ਦਾ ਰਸ ਅੱਧ ਪਾ, ਛੋਟੀਆਂ ਮਘਾਂ ੭ ਤੋਲੇ ਕਾਲੀ ਮਿਰਚ ੫ ਤੋਲੇ, ਖੰਡ ਵਧੀਆ ੧। ਸੇਰ । ਬਿਧੀ ਅਨੁਸਾਰ ਸ਼ਰਬਤ ਬਣਾ ਕੇ ਸ੍ਵਾਸ ਰੋਗੀ ਨੂੰ ਚਟਾਓ ਤਾਂ ਇਸ ਨਾਲ ਸ੍ਵਾਸ ਰੋਗ ਜਾਵੇ ।

## ੩੨੮. ਸ੍ਵਾਸ ਰੋਗ ਪਰ

ਬਾਂਸੇ ਦੀ ਜੜ੍ਹ ੧ ਤੋਲਾ, ਪੁਠਕੰਡੇ ਦੀ ਜੜ੍ਹ ੧ ਤੋਲਾ, ਕਾਲੀ ਮਿਰਚ ੧੧ ਨਗ ਇਕ ਛਟਾਂਕ ਪਾਣੀ ਵਿਚ ਪੀਸ ਛਾਣਕੇ ੧ ਤੋਲਾ ਮਿਸਰੀ ਮਿਲਾ ਕੇ ਸੁਬਾ ਸ਼ਾਮ ਪਿਲਾਓ । ੧੭ ਦਿਨਾਂ ਵਿਚ ਭਿਆਨਕ ਤੋਂ ਭਿਆਨਕ ਸ੍ਵਾਸ ਰੋਗ ਵੀ ਚਲਾ ਜਾਂਦਾ ਹੈ ।

## ੩੨੯. ਸ੍ਵਾਸ ਅੰਤਕ ਚਟਣੀ

ਖਸਖਾਸ ਡੇਢ ਪਾ ਪੱਕੀ, ਪੋਸਤ ਡੋਡੇ ਇਕ ਛਟਾਂਕ, ਇਹਨਾਂ ਦੋਹਾਂ ਚੀਜ਼ਾਂ ਨੂੰ ਇਕ ਮਿੱਟੀ ਦੇ ਭਾਂਡੇ ਵਿਚ ਇਕ

ਸੇਰ ਪਾਣੀ ਪਾਕੇ ਰਾਤ ਨੂੰ ਭਿਉਂ ਦਿਓ, ਸਵੇਰੇ ਪਾਣੀ ਵਿਚ ਨਿਤਾਰ ਕੇ ਕੂੰਡੇ ਡੰਡੇ ਨਾਲ ਸ਼ਰਦਾਈ ਸਮਾਨ ਘੋਟ ਲਵੋ ਅਤੇ ਉਸੇ ਪਾਣੀ ਵਿਚ ਘੋਲ ਕੇ ਛਾਣ ਲਵੋ, ਫਿਰ ਇਸ ਪਾਣੀ ਨੂੰ ਕਲਈ ਦਾਰ ਕੜ੍ਹਾਹੀ ਵਿਚ ਪਾ ਕੇ ਅੱਗ ਉਤੇ ਕਾੜ੍ਹੋ ਜਦ ਪਾਣੀ ਗਾੜ੍ਹਾ ਹੋਣ ਤੇ ਆਵੇ ਤਾਂ ਇਸ ਵਿਚ ਤਿੰਨ ਪਾ ਪੱਕੀ ਮਿਸ਼ਰੀ ਪਾ ਦਿਓ, ਜਦ ਚੱਟਣ ਯੋਗ ਹੋ ਜਾਵੇ ਤਾਂ ਮੁਲੱਠੀ ਦਾ ਚੂਰਣ ੧ ਛਟਾਂਕ ਇਸ ਵਿਚ ਮਿਲਾ ਦਿਓ ਤੇ ਅੱਗ ਤੋਂ ਹੇਠਾਂ ਲਾਹ ਕੇ ਕਿਸੇ ਕੱਚ ਦੇ ਮਰਤਬਾਨ ਵਿਚ ਪਾ ਕੇ ਰਖ ਲਵੋ। ਮਾਤਰਾ ੪ ਮਾਸੇ, ਸਵੇਰੇ ਸ਼ਾਮ ਚਟਾਓ। ਇਸ ਦੇ ਚਟਾਉਣ ਨਾਲ ਅਤਿਸੈ ਵਧਿਆ ਹੋਇਆ ਸ੍ਵਾਸ ਫੌਰਨ ਦਬ ਜਾਂਦਾ ਹੈ। ਤਤਕਾਲ ਫਲ ਦਿਖਾਉਣ ਵਾਲੀ ਚੀਜ਼ ਹੈ।

## ੩੩੦. ਮਹਾਂ ਕਟ ਫਲ ਚੂਰਣ

ਕਾਇਫਲ, ਹਰਿੰਡ ਦੀ ਜੜ, ਕੱਕੜ ਸਿੰਗੀ, ਜਵੈਣ, ਕਲੌਂਜੀ, ਸੁੰਢ, ਕਾਲੀਆਂ ਮਿਰਚਾਂ ਅਤੇ ਮਘਾਂ ਸਮਾਨ ਭਾਗ ਲੈ ਕੇ ਪੀਸ ਛਾਣ ਕੇ ਚੂਰਣ ਬਣਾ ਲਵੋ। ਰੋਜ਼ਾਨਾ ੨ ਤੋਂ ੪ ਮਾਸੇ ਬੱਕਰੀ ਦੇ ਦੁਧ ਨਾਲ ਖਾਣ ਤੇ ਦਮਾ ਜਾਵੇ।

## ੩੩੧. ਅਕਰ ਕਰਾ ਬਟੀ

ਅਕਰਕਰਾ ੧ ਤੋਲਾ, ਪੁਠ ਕੰਡਾ ੧ ਤੋਲਾ, ਹਿੰਗ ੧ ਤੋਲਾ, ਛੋਟੀਆਂ ਮਘਾਂ ੧ ਤੋਲਾ, ਭੁੰਨੀ ਹੋਈ ਛੋਲਿਆਂ ਦੀ ਦਾਲ ੧ ਤੋਲਾ, ਸੁਧ ਅਫੀਮ ੬ ਮਾਸੇ ਅਤੇ ਲੌਂਗ ੬ ਮਾਸੇ ਇਨ੍ਹਾਂ ਸਾਰਿਆਂ ਨੂੰ ਦਰੜਾ ਜਿਹਾ ਕਰਕੇ ੨੪ ਘੰਟੇ ਤਕ

ਅੱਕ ਦੇ ਦੁੱਧ ਵਿਚ ਭਿਗੋ ਦੇਵੋ। ਫਿਰ ਇਕ ਥੋਹਰ ਦਾ ਡੰਡਾ ਲੇ ਕੇ ਅੰਦਰੋਂ ਪੋਲਾ ਕਰ ਲਵੋ ਤੇ ਉਸ ਦੇ ਅੰਦਰ ਉਤਲੀ ਦਵਾਈ ਭਰ ਦਿਓ, ਵਿਰ ਉਸ ਦਾ ਮੂੰਹ ਬੰਦ ਕਰਕੇ ਕਪੜ ਮਿੱਟੀ ਕਰ ਦਿਓ। ਬਾਦ ਸਤ ਸੇਰ ਉਪਲਿਆਂ ਦੀ ਅੱਗ ਦੇ ਦਿਓ ਦੇਖਣਾ ਦਵਾਈ ਨਾ ਸੜ ਜਾਵੇ। ਜਦੋਂ ਅੱਗ ਠੰਢੀ ਹੋ ਜਾਵੇ ਤਾਂ ਦਵਾਈ ਨੂੰ ਡੰਡੇ ਵਿਚੋਂ ਕੱਢ ਕੇ ਖਰਲ ਕਰੋ ਤੇ ਚਣੇ ਪ੍ਰਮਾਨ ਗੋਲੀਆਂ ਬਣਾ ਕੇ ਰਖ ਲਵੋ। ਇਨ੍ਹਾਂ ਗੋਲੀਆਂ ਨੂੰ ਸਵੇਰੇ ਸ਼ਾਮ ਖਾਣ ਨਾਲ ਦਮਾ ਨਾਸ ਹੋ ਜਾਂਦਾ ਹੈ।

## ਦਮੇ ਦਾ ਹਕੀਮੀ ਇਲਾਜ

ਦਮੇ ਨੂੰ ਆਯੁਰ ਵੈਦਿਕ ਵਿਚ ਸ੍ਵਾਸ ਰੋਗ ਆਖਦੇ ਹਨ। ਇਸ ਦੀ ਬਾਬਤ ਕਵੀਰਾਜ ਜੀ ਨੇ ਕਾਫੀ ਵਿਸਤਾਰ ਕੀਤਾ ਹੈ। ਮੇਰਾ ਖਿਆਲ ਹੈ ਕਿ ਬਾਕੀ ਕੋਈ ਐਸੀ ਚੀਜ ਨਹੀਂ ਰਹੀ ਜਿਸ ਦੇ ਦਸਨ ਦੀ ਜਰੂਰਤ ਹੋਵੇ। ਸਾਡੇ ਤਿਬ ਵਾਲੇ ਵੀ ਇਸ ਨੂੰ ਇਕ ਨਾ ਮੁਰਾਦ ਬੀਮਾਰੀ ਮੰਨਦੇ ਹਨ। ਇਹ ਜਿਸ ਇਨਸਾਨ ਦੇ ਪਿਛੇ ਪੈ ਜਾਂਦੀ ਹੈ ਉਸ ਨੂੰ ਬੜਾ ਪਰੇ-ਸ਼ਾਨ ਕਰਦੀ ਹੈ ਅਤੇ ਇਸ ਦਾ ਇਲਾਜ ਬੜਾ ਮੁਸ਼ਕਿਲ ਹੋ ਸਕਦਾ ਹੈ। ਇਸ ਵਿਚ ਫੇਫੜਿਆਂ ਦੀਆਂ ਬਰੀਕ ਹਵਾਈ ਨਾਲੀਆਂ ਸੁਕੜਨ ਕਰਕੇ ਸ੍ਵਾਸ ਤੰਗੀ ਨਾਲ ਆਉਣ ਲਗ ਜਾਂਦਾ ਹੈ ਅਕਸਰ ਇਹ ਮਰਜ ਦੌਰੇ ਨਾਲ ਹੋਇਆ ਕਰਦੀ ਹੈ ਅਤੇ ਇਹ ਮਰਜ ਦੋ ਕਿਸਮਾਂ ਦੀ ਹੁੰਦੀ ਹੈ। (੧) ਖੁਸ਼ਕ ਦਮਾ ਤੇ (੨) ਤਰ ਦਮਾ।

ਖੁਸ਼ਕ ਦਮੇ ਵਿਚ ਸਿਰਫ ਹਵਾ ਦੀਆਂ ਨਾਲੀਆਂ ਹੀ ਸੁਕੜ ਜਾਂਦੀਆਂ ਹਨ, ਜਿਸ ਕਰਕੇ ਸੁਆਸ ਲੈਣ ਵਿਚ ਬੜੀ ਦਸ਼ਾਵਾਰੀ ਹੁੰਦੀ ਹੈ। ਤਰ ਦਮੇ ਵਿਚ ਸੁਕੜਣ ਦੇ ਇਲਾਵਾ ਹਵਾਈ ਨਾਲੀਆਂ ਵਿਚ ਬਲਗਮ ਜਮਾਂ ਹੋ ਜਾਂਦੀ ਹੈ, ਜਿਸ ਦੇ ਕਾਰਣ ਸੁਆਸ ਮੁਸ਼ਕਿਲ ਨਾਲ ਲਿਆ ਜਾਂਦਾ ਹੈ।

## ਅਸਬਾਬ (ਕਾਰਣ)

ਨਜਲਾ ਤੇ ਜੁਕਾਮ ਯਾ ਖਾਂਸੀ ਦੀ ਵਜਾ ਕਰਕੇ ਕਦੀ ਬਲਗਮ ਫੇਫੜਿਆਂ ਦੇ ਅੰਦਰ ਜਮਾ ਹੋ ਜਾਂਦਾ ਹੈ, ਜਿਸ ਕਰਕੇ ਸਾਂਸ ਲੈਣ ਵਿਚ ਬੜੀ ਤਕਲੀਫ ਹੁੰਦੀ ਹੈ ਅਤੇ ਕਦੀ ਫੇਫੜਿਆਂ ਵਿਚ ਖੁਸ਼ਕੀ ਹੋਣ ਦੀ ਵਜਾ ਕਰਕੇ ਹਵਾਈ ਨਾਲੀਆਂ ਤੰਗ ਹੋ ਜਾਂਦੀਆਂ ਹਨ ਅਤੇ ਸਾਂਸ ਰੁਕ ਰੁਕ ਕੇ ਆਉਣ ਲਗ ਜਾਂਦਾ ਹੈ।

ਇਸ ਮਰਜ ਦੇ ਦੌਰੇ ਵੀਹ ਯਾ ਤੀਹ ਦਿਨਾਂ ਦੇ ਬਾਦ ਠੀਕ ਟਾਇਮ ਤੇ ਆਉਂਦੇ ਹਨ। ਦੌਰਾ ਇਕ ਮਿੰਟ ਤੋਂ ਲੈਕੇ ਦੋ ਘੰਟੇ ਤਕ ਰਹਿੰਦਾ ਹੈ।

ਜਦ ਦੌਰਾ ਆਉਣਾ ਹੁੰਦਾ ਹੈ ਤਾਂ ਪਹਿਲੇ ਮਾਮੂਲੀ ਜੇਹੀ ਖਾਂਸੀ ਉਠਦੀ ਹੈ, ਦਮ ਲੈਣ ਵਿਚ ਤਕਲੀਫ ਮਹਸੂਸ ਹੁੰਦੀ ਹੈ, ਬਸ ਇਕ ਦਮ ਦੌਰਾ ਪੈ ਜਾਂਦਾ ਹੈ। ਮਰੀਜ ਦਾ ਦਮ ਘੁਟ ਘੁਟ ਕੇ ਆਉਣ ਲਗ ਜਾਂਦਾ ਹੈ। ਖੰਘਦਿਆਂ ਖੰਘ-ਦਿਆਂ ਚਿਹਰਾ ਸੁਰਖ ਹੋ ਜਾਂਦਾ ਹੈ। ਅਤੇ ਮਰੀਜ ਤੋਂ ਬੋਲਿਆ ਤਕ ਨਹੀਂ ਜਾਂਦਾ, ਫਿਰ ਥੋੜੀ ਜਿਹੀ ਬਲਗਮ ਖਾਰਜ ਹੋਕੇ ਸਾਰੇ ਜਿਸਮ ਉਤੇ ਪਸੀਨਾ ਆ ਕੇ ਦੌਰਾ ਦੂਰ

ਹੋ ਜਾਂਦਾ ਹੈ। ਦੌਰੇ ਤੋਂ ਬਿਨਾਂ ਮਰੀਜ ਅਗੇ ਪਿਛੇ ਬਿਲਕੁਲ ਤੰਦਰੁਸਤ ਜਾਪਦਾ ਹੈ ਤੇ ਕੋਈ ਤਕਲੀਫ ਨਹੀਂ ਹੁੰਦੀ।

## ਦਮੇ ਦਾ ਇਲਾਜ

ਸਭ ਤੋਂ ਪਹਿਲਾਂ ਦੋਸ਼ਾਂ ਨੂੰ ਨਰਮ ਕਰਨਾ ਜ਼ਰੂਰੀ ਹੈ।

## ✓(੩੩੨) ਸ਼ਰਬਤ ਜੂਫਾ

ਸੌਂਫ ੧੭॥ ਮਾਸੇ, ਅਜਮੋਦ ੧੭॥ ਮਾਸੇ, ਸੁਕਾ ਜੂਫਾ ੨੪॥ ਮਾਸੇ, ਅੰਜੀਰ ੨੦ ਦਾਣੇ, ਮਨੱਕੇ ਬੀਆਂ ਤੋਂ ਬਿਨਾਂ ੩੦ ਦਾਣੇ, ਉਨਾਬ ੨੦ ਦਾਣੇ, ਲਸੂੜੇ ੨੦ ਦਾਣੇ ਮੇਥੀ ੧੪ ਮਾਸੇ, ਖਤਮੀ ਦੇ ਬੀਜ ਪਾ ਮਾਸੇ, ਮੇਸਨ ਦੇ ਬੀਜ ਪਾ ਮਾਸੇ ਅਤੇ ਹੰਸ ਰਾਜ ੨੪॥ ਮਾਸੇ। ਇਹਨਾਂ ਨੂੰ ਦੋ ਸੇਰ ਪਾਣੀ ਵਿਚ ਮਿਟੀ ਦੇ ਭਾਂਡੇ ਵਿਚ ਕਾੜ੍ਹੇ ਜਦ ਇਕ ਸੇਰ ਪਾਣੀ ਬਾਕੀ ਰਹਿ ਜਾਵੇ, ਉਤਾਰ ਕੇ ਮਲ ਛਾਣ ਲਵੇ ਫਿਰ ਇਸ ਕਾੜ੍ਹੇ ਵਿਚ ਇਕ ਸੇਰ ਖੰਡ ਤੇ ਅਧ ਸੇਰ ਗੁਲਕੰਦ ਮਿਲਾ ਦੇਵੇ ਤੇ ਪਕਾਓ। ਜਦ ਗਾੜ੍ਹਾ ਹੋ ਜਾਵੇ ਤਾਂ ਉਤਾਰ ਲਵੇ ਅਤੇ ਰੋਗੀ ਨੂੰ ਸੇਵਨ ਕਰਾਉ ਇਸ ਨਾਲ ਮੁਆਦ ਪਤਲਾ ਹੋਕੇ ਨਿਕਲੇਗਾ ਅਤੇ ਮਰੀਜ ਨੂੰ ਅਰਾਮ ਹੋਵੇਗਾ।✓

## (੩੩੩) ਦਮੇ ਲਈ ਕਾੜ੍ਹਾ

ਅੰਜੀਰ, ਉਨਾਬ, ਲਸੂੜੇ ਅਤੇ ਕਾਹਜਬਾਨ ਦੇ ਪਤੇ। ਸਭ ਮਿਲਾਕੇ ੩ ਤੋਲੇ ਲਵੇ ਤੇ ੩੨ ਤੋਲੇ ਪਾਣੀ ਪਾਕੇ ਕਾੜ੍ਹੇ। ਚੌਥਾ ਹਿੱਸਾ ਰਹਿਣ ਤੇ ਮਲ ਛਾਣ ਕੇ ਮਿਸਰੀ ਪਾਕੇ ਪਿਲਾਵੇ। ਇਸ ਦੇ ਨਾਲ ਕਫ ਨਰਮ ਹੋਕੇ ਨਿਕਲੇ ਤੇ

ਆਰਾਮ ਆਵੇ ।

## (੩੩੪) ਗਾਰੀ ਕੂਨ ਦੀਆਂ ਗੋਲੀਆਂ

ਗਾਰੀਕੂਨ ੫। ਮਾਸੇ, ਮੁਗਰਬੇਲ ੫। ਮਾਸੇ, ਮੁਲੱਠੀ ੩।। ਮਾਸੇ ਤ੍ਰਿਵੀ ੩੫ ਮਾਸੇ ਯਾਰਜ ਫੈਕਰਾ ੭ ਮਾਸੇ ਇੰਦ-ਰਾਇਨ ਦਾ ਗੁਦਾ ੭ ਮਾਸੇ ਅਤੇ ਅੰਜਰੂਤ ਗੂੰਦ ੭ ਮਾਸੇ। ਇਹਨਾਂ ਸਾਰੀਆਂ ਚੀਜ਼ਾਂ ਨੂੰ ਕੁਟ ਛਾਣ ਕੇ ਅਲਸੀ ਦੇ ਕਾੜੇ ਵਿਚ ਗੋਲੀਆਂ ਬਣਾ ਲਵੋ। ਮਾਤਰਾ ੪।। ਮਾਸੇ ਤੋਂ ੭ ਮਾਸੇ ਤਕ ਜਵਾਨ ਆਦਮੀ ਨੂੰ ਦਿਉ ਇਸ ਦੇ ਨਾਲ ਕਫ ਸੜੇ ਅਤੇ ਦਮਾ ਜਾਵੇ। ਮੂੰਹ ਵਿਚ ਰਖ ਕੇ ਰਸਾ ਚੂਸਣਾ ਚਾਹੀਦਾ ਹੈ।

## (੩੩੫) ਮਾਜੂਨ ਅਮਰਾਸੀਆ

ਜੰਗਲੀ ਗਾਜਰ ਦੇ ਬੀਜ ੩।। ਮਾਸੇ, ਅਜ਼ਖ਼ਰ ੩।। ਮਾਸੇ, ਪਹਾੜੀ ਕਿਰਬਿਯਾ ੩।। ਮਾਸੇ, ਸਿਬ ੩।। ਮਾਸੇ, ਅਜਮੋਦ ਦੇ ਬੀਜ ੩।। ਮਾਸੇ, ਕਾਲੀ ਮਿਰਚ ੧।।। ਮਾਸੇ, ਸੁਫੈਦ ਮਿਰਚ ੧।।। ਮਾਸੇ, ਕੌੜ ੧।।। ਮਾਸੇ, ਮੁਰ ੮। ਮਾਸੇ, ਸਾਫੀ ੫। ਮਾਸੇ, ਹੁਬੁਲਗਾਰ ੨ ਦਾਣੇ ਅਤੇ ਤੁਰਕੀ ਕੇਸਰ ੭ ਮਾਸੇ, ਸਭ ਨੂੰ ਮਹੀਨ ਪੀਸ ਛਾਣ ਕੇ ਸ਼ਹਿਦ ਵਿਚ ਮਿਲਾ ਕੇ ਰਖ ਦਿਉ ਦੋ ਮਹੀਨੇ ਨਾ ਛੇੜੋ ਬਾਦਾਂ ਖਾਓ ਮਾਤ੍ਰਾ ੭ ਮਾਸੇ ਇਸ ਦੇ ਨਾਲ ਦਮਾ ਜਾਵੇ ਅਕਸੀਰ ਹੈ।

## ਸਫੂਫ ਸਮੁੰਦਰ ਫਲ

ਮਗਜ ਸਮੁੰਦਰ ਫਲ, ਫਿਲਫਿਲ, ਦਾਰ ਫਿਲਫਿਲ, ਪੋਸਤ ਖਸਖਾਸ, ਸਮਗਅਰਬੀ, ਕੱਕੜ ਸਿੰਗੀ, ਮੁਲੱਠੀ ਸਭ ਸਮਾਨ ਭਾਗ ਲੈ ਕੇ ਕੁਟ ਛਾਣ ਕੇ ਰਖ ਲਵੋ। ਮਾਤ੍ਰਾ

੨ ਮਾਸੇ ਲਸੂੜੀਆਂ ਦੀ ਚਟਣੀ ੨ ਤੋਲੇ ਵਿਚ ਰਲਾ ਕੇ ਦਿਓ। ਇਸ ਦੇ ਨਾਲ ਦਮਾ ਜਾਵੇ।

## (੩੩੬) ਸਫੂਫ ਹਲਦੀ

ਸੁੱਕੀ ਕਣਕ, ਸੁਕੀ ਹਲਦੀ, ਕਣਕ ਨੂੰ ਨਵੇਂ ਮਿਟੀ ਦੇ ਭਾਂਡੇ ਵਿਚ ਪਾ ਕੇ ਸਾੜ ਲਵੋ ਜਦੋਂ ਉਹ ਕੋਲੇ ਸਮਾਨ ਹੋ ਜਾਵੇ ਤਾਂ ਇਸ ਤਰ੍ਹਾਂ ਹਲਦੀ ਦੇ ਦਰੜੇ ਨੂੰ ਵੀ ਸਾੜ ਲਵੋ। ਫਿਰ ਕਣਕ ਨਾਲੋਂ ਅਧੀ ਹਲਦੀ ਮਿਲਾ ਕੇ ਸਫੂਫ ਬਣਾ ਲਵੋ। ਯਾਦ ਰਖੋ ਹਲਦੀ ਨੂੰ ਕਣਕ ਨਾਲੋਂ ਥੋੜਾ ਸਾੜਨਾ। ਪਹਿਲੇ ਦਿਨ ੩ ਮਾਸੇ ਤਾਜ਼ੇ ਪਾਣੀ ਨਾਲ ਸੇਵਨ ਕਰਾਓ ਅਤੇ ਫਿਰ ਰੋਜ਼ਾਨਾ ੧ ਰੱਤੀ ਵਧਾਈ ਜਾਣਾ। ਇਸਤਰਾਂ ਕਰਨ ਨਾਲ ਦਮਾ ਸ਼ਰਤੀਆ ਜਾਵੇ।

## (੩੩੭) ਹੁਬ ਦਮਾ ਨਾਸਕ

ਅਕਰਕਰਾ, ਲੋਟਾ ਸੱਜੀ, ਫਿਲਫਿਲ ਦਰਾਜ, ਨਿਮਕ ਤੁਆਮ, ਨਿਮਕ ਸਿਆਹ, ਨਿਮਕ ਸੁਫੇਦ, ਕਚਲੂਣ, ਹਰ ਇਕ ਇਕ ਤੋਲਾ। ਸਭ ਨੂੰ ਪੀਸ ਕੇ ਪਾਨਾਂ ਦੇ ਰਸ ਵਿਚ ਖਰਲ ਰਰਕੇ ਚਨੇ ਪ੍ਰਮਾਣ ਗੋਲੀਆਂ ਬਣਾ ਲਵੋ ਖੁਰਾਕ ਇਕ ਤੋਂ ਦੋ ਗੋਲੀਆਂ ਤਕ ਇਸ ਦੇ ਨਾਲ ਦਮਾਂ ਜਾਵੇ

## (੩੩੮) ਹੁਬ ਦਮਾ ਬਲਗਮੀ

ਸਬਰ ਸਕੂਤਰੀ, ਅਫੀਮ, ਮਗਜ ਤੁਖਮ ਮੈਨਫਲ, ਸੁਹਾਗਾ, ਕਾਲੀ ਮਿਰਚ, ਤੂਤੀਆ ਸਬਜ, ਹਰ ਇਕ ਇਕ ਮਾਸਾ, ਸਭ ਨੂੰ ਪੀਸ ਕੇ ਸਤਿਆਨਾਸੀ ਦੇ ਰਸ ਨਾਲ ਖਰਲ ਕਰਕੇ ਮੂੰਗੀ ਦੇ ਦਾਣੇ ਬਰਾਬਰ ਗੋਲੀਆਂ ਬਣਾ ਲਵੋ। ਖੁਰਾਕ

੧ ਗੋਲੀ ਸ਼ਹਿਦ ਯਾ ਹੋਰ ਕਿਸੇ ਯੋਗ ਅਨੁਪਾਨ ਨਾਲ।

## (੩੩੯) ਬਲਗਮੀ ਦਮੇ ਲਈ ਸਫੂਫ

ਅੱਕ ਦੇ ਜ਼ਰਦ ਪੱਤੇ ਜਿਹੜੇ ਆਪਣੇ ਆਪ ਗਿਰ ਪਏ ਹੋਣ ਉਨ੍ਹਾਂ ਉਤੇ ਚੂਨਾ ਕਲੀ ਤੇ ਲੂਣ ਹਰ ਇਕ ੪ ਤੋਲੇ ਲੇਪ ਕਰੋ। ਜਦ ਸੁਕ ਜਾਣ ਤਾਂ ਇਕ ਹਾਂਡੀ ਵਿਚ ਪਾ ਕੇ ਗਿਲ ਹਿਕਮਤ ਕਰਕੇ ਇਕ ਘੜੀ ਗੋਹਿਆਂ ਦੀ ਅੱਗ ਵਿਚ ਰਖੋ, ਫਿਰ ਪੀਸ ਕੇ ਰਖ ਲਵੋ ਅਤੇ ਮਾਤ੍ਰਾ ਇਕ ਦੋ ਰੱਤੀ ਪਾਨ ਵਿਚ ਰਖ ਕੇ ਰੋਜ਼ਾਨਾ ਖਿਲਾਓ। ਇਸ ਦੇ ਨਾਲ ਪੁਰਾਣੇ ਤੋਂ ਪੁਰਾਣਾ ਦਮਾ ਵੀ ਦੂਰ ਹੋ ਜਾਂਦਾ ਹੈ।

## (੩੪੦) ਹੁਬ ਦਮਾ

ਦਾਰ ਫਿਲਫਿਲ ਇਕ ਤੋਲਾ ਕਪੜੇ ਵਿਚ ਲਪੇਟ ਕੇ ਭੁਬਲ ਵਿਚ ਇਕ ਘੰਟੇ ਤਕ ਦੱਬ ਦਿਓ ਬਾਦਾਂ ਕਢ ਕੇ ਹਥ ਨਾਲ ਮਲੋ ਤਾਂਕਿ ਛਿਲਕਾ ਦੂਰ ਹੋ ਜਾਵੇ। ਫਿਰ ਅਕਰਕਰਾ, ਸੁਹਾਗਾ ਫੂਲ, ਖੁਲੰਜਾਂ ਹਰ ਇਕ ਇਕ ਤੋਲਾ ਲੈ ਕੇ ਬਰੀਕ ਪੀਸ ਲਵੋ ਤੇ ਕੁਵਾਰ ਗੰਦਲ ਦੇ ਰਸ ਵਿਚ ਤਿੰਨ ਚਾਰ ਦਿਨ ਤਕ ਖਰਲ ਕਰਕੇ ਚਨੇ ਬਰਾਬਰ ਗੋਲੀਆਂ ਬਣਾ ਲਵੋ ਖੁਰਾਕ ਇਕ ਯਾ ਦੋ ਗਲੀਆਂ ਤਕ ਸ਼ਹਿਦ ਯਾ ਅਦਰਕ ਦੇ ਰਸ ਨਾਲ ਦਿਓ ਬਲਗਮੀ ਦਮਾ ਸ਼ਰਤੀਆ ਜਾਵੇ।

੩੪੧. ਏਲੂਆ ਤੇ ਕਾਲੀਆਂ ਮਿਰਚਾਂ ਬਰਾਬਰ ਲੈ ਕੇ, ਅਦਰਕ ਦੇ ਰਸ ਵਿਚ ਘੋਟ ਕੇ ਮਾਂਹ ਬਰਾਬਰ ਗੋਲੀ ਬਣਾ ਲਵੋ। ਸਵੇਰੇ ਹੀ ਨਿਤ ੧ ਯਾ ੨ ਗੋਲੀਆਂ ਖਾਣ ਨਾਲ ਦਮਾ ਦੂਰ ਹੋਵੇ।

੩੪੨. ਰੇਵੰਦ ਚੀਨੀ, ਏਲੂਆ ਅਤੇ ਭੁੰਨਿਆ ਹੋਇਆ ਸੁਹਾਗਾ ਸਮਾਨ ਭਾਗ ਲੈਕੇ ਕਸੌਂਦੀ ਦੇ ਰਸ ਵਿਚ ਖਰਲ ਕਰੋ ਤੇ ਚਨੇ ਸਮਾਨ ਗੋਲੀਆਂ ਬਣਾ ਕੇ ਛਾਵੇਂ ਸੁਕਾ ਲਵੋ, ਸੁਬਹ ਸ਼ਾਮ ਇਕ ਇਕ ਗੋਲੀ ਖਾਣ ਨਾਲ ਦਮਾ ਚਲਾ ਜਾਂਦਾ ਹੈ ।

## ਉਦਾਸੀ ਵੈਦ ਦੀ ਸ੍ਵਾਸ ਰੋਗ ਦੀ ਚਿਕਿਤਸਾ

੩੪੩. ਧਤੂਰੇ ਦਾ ਪੰਚਾਂਗ ਛਾਵੇਂ ਸੁਕਾਕੇ ਇਸ ਦਾ ਧੂਆਂ ਪਿਆਉਣ ਨਾਲ ਭਿਆਨਕ ਤੋਂ ਭਿਆਨਕ ਕਫ ਪ੍ਰਧਾਨ ਸਵਾਸ ਰੋਗ ਨਾਸ ਹੋਵੇ ।

੩੪੪. ਸੁੰਢ ਯਾ ਅਦਰਕ ੧ ਤੋਲਾ ਲੈ ਕੇ ੩੨ ਤੋਲੇ ਪਾਣੀ ਪਾਕੇ ਕਾਹੜੋ ਅਤੇ ਚੌਥਾ ਹਿੱਸਾ ਰਹਿਣ ਤੇ ਸ਼ਹਿਦ ੬ ਮਾਸੇ ਪਾਕੇ ਪਿਆਓ ਤਾਂ ਸ੍ਵਾਸਰੋਗ ਤੇ ਸਰਦੀ ਆਦਿਕਜਾਵੇ।

੩੪੫. ਬਾਂਸੇ ਦੇ ਪੱਤਿਆਂ ਨੂੰ ਛਾਵੇਂ ਸੁਕਾ ਲਵੋ ਅਤੇ ਪੀਸ ਕੇ ਸ਼ੀਸ਼ੀ ਵਿਚ ਰਖ ਲਵੋ । ਇਸ ਵਿਚੋਂ ੩ ਮਾਸੇ ਲੈਕੇ ੩ ਮਾਸੇ ਸ਼ਹਿਦ ਵਿਚ ਮਿਲਾ ਕੇ ਚੱਟਣ ਨਾਲ ਸਵਾਸ ਸ਼ਾਂਤ ਹੋਵੇ ।

੩੪੬. ਲਾਲ ਸੁਰਖ ਕਾਇਫਲ ੧ ਤੋਲਾ ਲੈ ਕੇ ਪਾਨਾਂ ਦੇ ਰਸ ਵਿਚ ੭ ਦਿਨ ਤਕ ਖਰਲ ਕਰੋ ਅਤੇ ਚਣੇ ਸਮਾਨ ਗੋਲੀਆਂ ਬਣਾਓ ਮਾਤ੍ਰਾ ੧ ਗੋਲੀ ਸੁਬਹ ਇਕ ਸ਼ਾਮ ਪਾਨ ਨਾਲ ਸੇਵਨ ਕਰਾਓ। ਇਸ ਦੇ ਨਾਲ ਸਵਾਸ ਰੋਗ, ਖਾਂਸੀ ਅਤੇ ਪ੍ਰਸੂਤਾ ਦੀ ਖਾਂਸੀ ਸਭ ਨਾਸ ਹੋ ਜਾਂਦੀਆਂ ਹਨ, ਇਹ ਅਦਭੁਤ ਚੀਜ਼ ਹੈ, ਇਸ ਦੇ ਵਰਤਨ ਨਾਲ ਹੀ ਇਸ ਦੇ

ਗੁਣਾਂ ਦਾ ਪਤਾ ਲਗ ਸਕਦਾ ਹੈ ।

੩੪੭. ਕੰਡਿਆਰੀ ਦਾ ਪੰਚਾਂਗ ਲੈ ਕੇ ਸੁਕਾ ਕੇ ਭਸਮ ਕਰ ਲਵੋ ਤੇ ਉਹ ਭਸਮ ੩ ਮਾਸੇ, ਸ਼ਹਿਦ ੬ ਮਾਸੇ ਵਿਚ ਰਲਾ ਕੇ ਚਟਾਓ ਤਾਂ ਸੁਆਸ ਰੋਗ ਜਾਵੇ ।

੩੪੮. ਅੱਕ ਦੇ ਫੁੱਲਾਂ ਨੂੰ ਕੁਟ ਕੇ ਅੱਧੀ ਅੱਧੀ ਰੱਤੀ ਦੀਆਂ ਗੋਲੀਆਂ ਬਣਾ ਲਵੋ ਅਰ ਗੁੜ ਵਿਚ ਰਖ ਕੇ ਖਵਾਵੋ ਤਾਂ ਦਮਾ ਜਾਵੇ ।

੩੪੯. ਪੁਠ ਕੰਡੇ ਦੀ ਖਾਰ ਬਣਾਕੇ ਸ਼ਹਿਦ ਨਾਲ ਚਟਾਓ ਤਾਂ ਦਮਾ ਜਾਵੇ ।

੩੫੦. ਅੱਕ ਦੀ ਜੜ ਦਾ ਧੂਆਂ ਪੀਣ ਨਾਲ ਕਫ ਨਰਮ ਹੋਕੇ ਨਿਕਲੇ ਤੇ ਸੁਆਸ ਠੀਕ ਹੋਵੇ ।

੩੫੧. ਬਰਚ ਦਾ ਚੂਰਨ ੫ ਰੱਤੀਆਂ ਸ਼ਹਿਦ ਨਾਲ ਚਟਾਉ ਤਾਂ ਇਸ ਦਾ ਉਸੇ ਵੇਲੇ ਚਮਤਕਾਰ ਦੇਖੋ ।

੩੫੨. ਰੀਠੇ ਦੀ ਗਿਰੀ ੬ ਮਾਸੇ ਨਿਤ ਸਵੇਰੇ ਹੀ ਪਾਣੀ ਨਾਲ ਖਾਣ ਤੇ ੧੫ ਦਿਨਾਂ ਵਿਚ ਸੁਆਸ ਰੋਗ ਜਾਵੇ ।

੩੫੩. ਪਹੁਕਰ ਮੂਲ ਦਾ ਚੂਰਣ ਬਣਾ ਕੇ ਦਸ ਮੂਲ ਦੇ ਕਾੜ੍ਹੇ ਵਿਚ ਪਾ ਕੇ ਪੀਣ ਨਾਲ ਸੁਆਸ ਰੋਗ ਜਾਵੇ ।

੩੫੪. ਕੈਥ ਦਾ ਰਸ ਸ਼ਹਿਦ ਵਿਚ ਮਿਲਾ ਕੇ ਚੱਟਣ ਨਾਲ ਦਮਾ ਨਾਸ ਹੋਵੇ ।

੩੫੫. ਭੜਿੰਗੀ ਦੇ ਚੂਰਣ ਨੂੰ ਬਰਾਬਰ ਬਰਾਬਰ ਘਿਉ ਸ਼ਹਿਦ ਵਿਚ ਮਿਲਾ ਕੇ ਚਟਾਣ ਨਾਲ ਦਮਾ ਜਾਵੇ ।

੩੫੬. ਅੱਕ ਦਾ ਨਰਮ ਤੋਂ ਨਰਮ ਛੋਟਾ ਪਤਾ ਲੈ ਕੇ ਪਾਨ ਵਿਚ ਰਖਕੇ ਖਾਉ ਤਿੰਨ ਦਿਨ ਤਕ ਇਕ ਇਕ ਪਤਾ

ਖਾਉ, ਬਾਦ ਤਿੰਨ ਦਿਨ ਹਰ ਦਿਨ ਅਧਾ ਪੱਤਾ ਨਿਤ ਵਧਾਓ ਇਸ ਤਰਾਂ ੪੦ ਦਿਨ ਪੱਤੇ ਖਾਣ ਨਾਲ ਦਮੇ ਦਾ ਅਰਾਮ ਹੋ ਜਾਂਦਾ ਹੈ।

੩੫੭. ਬਿਸ਼ ਖਪਰੇ ਦੀ ਜੜ ੧ ਮਾਸਾ, ਪਾਨ ਵਿਚ ਰਖਕੇ ੨੧ ਦਿਨ ਤਕ ਖਾਓ ਤਾਂ ਦਮਾ ਜਾਵੇ।

੩੫੮. ਇਸਬਗੋਲ ੧ ਤੋਲਾ, ਸਵੇਰੇ ਸ਼ਾਮ ਚਾਰ ਮਹੀਨੇ ਤਕ ਖਾਓ ਤਾਂ ਸਭ ਤਰਾਂ ਦਾ ਦਮਾ ਜਾਵ।

੩੫੯. ਮਕੜੀ ਦਾ ਜਾਲਾ ੧ ਰੱਤੀ ਲੈਕੇ ੧ ਮਾਸੇ ਗੁੜ ਵਿਚ ਮਿਲਾ ਕੇ ਖਾਓ ਤਾਂ ਦਮਾ ਜਾਵੇ। ਜਿਸ ਦਮੇ ਵਿਚ ਕਫ ਬਹੁਤ ਹੋਵੇ, ਉਸ ਨੂੰ ਦਿਉ ਕਿਉਂਕਿ ਗਰਮ ਬਹੁਤ ਹੈ।

੩੬੦. ਕਰੀਰ ਦੀ ਲਕੜੀ ਨੂੰ ਸਾੜ ਲਵੋ, ਇਸ ਭਸਮ ਨੂੰ ਕਪੜ ਛਾਣ ਕਰਕੇ ਰਖ ਲਵੋ ਅਤੇ ੧ ਮਾਸਾ ਨਿਤ ਸ਼ਹਦ ਨਾਲ ਖਿਲਾਵੇ ਤਾਂ ਦਮਾਂ ਜਾਵੇ।

## ਦਮੇ ਦੀ ਰਸਾਇਣੀ ਚਿਕਿਤਸਾ

੩੬੧. ਅਭਰਕ ਭਸਮ ਨੂੰ ਸ਼ਹਿਦ ਵਿਚ ਚਟਾਓ ਤਾਂ ਦਮਾ ਜਾਵੇ। ਇਸ ਨਾਲ ਸ੍ਵਾਸ ਨਲੀਆਂ ਦੀ ਕਫ ਨਰਮ ਹੋ ਕੇ ਬਾਹਰ ਨਿਕਲਨ ਲਗ ਜਾਂਦੀ ਹੈ।

੩੬੨. ਬਾਰਾਂਸਿੰਗੇ ਦੀ ਅਕ ਦੇ ਦੁਧ ਵਿਚ ਬਨਾਈ ਹੋਈ ਭਸਮ ਸ਼ਹਦ ਵਿਚ ਚਟਨ ਨਾਲ ਜਾਂ ਕੰਡਿਆਰੀ ਦੇ ਰਸ ਨਾਲ ਖਾਣ ਤੇ ਦਮਾ ਜਾਵੇ।

੩੬੩. ਮਨਸ਼ਿਲ ਤੇ ਗੋਦੰਤੀ ਨੂੰ ਕਵਾਰ ਗੰਦਲ

ਦੇ ਰਸ ਵਿਚ ਰਗੜ ਕੇ ਭਸਮ ਕਰ ਲਵੋ ਅਰ ੧ ਰਤੀ ਸ਼ਹਿਦ ਵਿਚ ਦੇਣ ਤੇ ਦਮਾ ਜਾਵੇ।

੩੬੪. ਨਸ਼ਾਦਰ ਨੂੰ ਲੂਣ ਵਿਚ ਰਖਕੇ ਉਡਾ ਲਵੋ ਅਰ ਸ਼ਹਿਦ ਵਿਚ ਦਿਓ ਤਾਂ ਸਵਾਸ ਰੋਗ ਨੂੰ ਅਰਾਮ ਹੋਵੇ।

੩੬੫. ਕਲਮੀ ਸ਼ੋਰੇ ਨੂੰ ਕਵਾਰ ਗੰਦਲ ਰਸ ਵਿਚ ਪਾ ਕੇ ਅੱਗ ਤੇ ਸੁਕਾ ਲਵੋ ਅਰ ਪੀਸ ਕੇ ੨ ਰਤੀ ਸ਼ਹਿਦ ਵਿਚ ਯਾ ਮਲਾਈ ਵਿਚ ਚਟਣ ਤੇ ਦਮਾ ਜਾਵੇ।

੩੬੬. ਅਗ ਵਿਚ ਫੁਲਾਈ ਹੋਈ ਸੁਫੈਦ ਫਟਕੜੀ ੨ ਤੋਲੇ, ਸਿਰੀ ੨ ਤੋਲੇ, ਇਕੱਠੇ ਹੀ ਪੀਸ ਕੇ ਰਖ ਲਵੋ। ਸਵੇਰੇ ਸ਼ਾਮ ੨-੨ ਮਾਸੇ ਸ਼ਹਦ ਵਿਚ ਮਿਲਾਕੇ ਸੇਵਨ ਕਰਨ ਨਾਲ ਸ੍ਵਾਸ ਸ਼ਾਂਤ ਹੁੰਦਾ ਹੈ।

੩੬੭. ਮੋਤੀ ਸਿਪ ਨੂੰ ਭਸਮ ਕਰਕੇ ਅਦਰਕ ਦੇ ਰਸ ਨਾਲ ਖਰਲ ਕਰਕੇ ਗੋਲੀ ਬਣਾ ਲਵੋ। ਯੋਗ ਅਨੁਪਾਨ ਨਾਲ ਸੇਵਨ ਕਰਨ ਨਾਲ ਸਵਾਸ ਨਿਸ਼ਚੇ ਹੀ ਦੂਰ ਹੋ ਜਾਂਦਾ ਹੈ।

੩੬੮. ਮ੍ਰਿਗ ਸ਼੍ਰਿੰਗ ਭਸਮ ੧ ਮਾਸਾ ਮੂੰਗਾ ਭਸਮ ੧ ਮਾਸਾ ਇਨ੍ਹਾਂ ਨੂੰ ਮਿਲਾਕੇ ੨ ਯਾ ਤਿੰਨ ਮਾਸੇ ਤਕ ਅਦਰਕ ਰਸ ਯਾ ਸ਼ਹਦ ਦੇ ਨਾਲ ਦਿਨ ਵਿਚ ੩ ਵਾਰ ਸੇਵਨ ਕਰਾਓ ਸ੍ਵਾਸ ਰੋਗ ਦੂਰ ਹੁੰਦਾ ਹੈ।

੩੬੯. ਸੰਖ ਭਸਮ ੨ ਤੋਲੇ, ਫਟਕੜੀ ਭਸਮ ੨ ਤੋਲੇ ਮਿਲਾਕੇ ਇਸ ਵਿਚ ੨-੨ ਮਾਸੇ ਦੀ ਮਾਤ੍ਰਾ ਸ਼ਹਿਦ ਯਾ ਅਦਰਕ ਨਾਲ ਸੇਵਨ ਕਰਨ ਤੇ ਬੜਾ ਲਾਭ ਹੁੰਦਾ ਹੈ।

੩੭੦. ਮੁਸਕਪੂਰ ੧ ਤੋਲਾ, ਗੁੜ ੧ ਤੋਲਾ,

ਇਹਨਾਂ ਦੀ ਗੋਲੀ ਬਣਾਕੇ ਮੂੰਹ ਵਿਚ ਪਾਉਣ ਨਾਲ ਸ੍ਵਾਸ ਰੋਗ ਜਾਵੇ।

## (੩੭੧) ਸੂਰਜਾਵਰਤ ਰਸ

ਸੁਧ ਪਾਰਾ ੧ ਤੋਲਾ, ਸੁਧ ਗੰਧਕ ੬ ਮਾਸੇ ਇਹਨਾਂ ਦੋਹਾਂ ਨੂੰ ਪਹਿਲੇ ਖਰਲ ਕਰ ਲਵੋ। ਫਿਰ ਕਵਾਰ ਗੰਦਲ ਦਾ ਰਸ ਪਾਕੇ ਘੋਟੋ ਇਸ ਦੇ ਬਾਅਦ ੧॥ ਤੋਲੇ ਤਾਂਬੇ ਦੇ ਪਤਲੇ ਪਤਰੇ ਲਿਆਕੇ ਉਹਨਾਂ ਉਤੇ ਇਸਦਾ ਲੇਪ ਕਰ ਦੇਵੋ ਤੇ ਸੁਕਾ ਲਵੋ। ਫਿਰ ਇਕ ਹਾਂਡੀ ਵਿਚ ਇਹਨਾਂ ਪਤ-ਰਿਆਂ ਨੂੰ ਰਖਕੇ ਕਪੜ ਮਿਟੀ ਕਰ ਦੇਵੋ ਤੇ ਗੋਹਿਆਂ ਦੀ ਅਗ ਵਿਚ ੧੨ ਘੰਟੇ ਤਕ ਪਕਾਓ ਫਿਰ ਹਾਂਡੀ ਵਿਚੋਂ ਕਢ ਕੇ ਖਰਲ ਕਰ ਲਵੋ ਜੇ ਚੰਗਾ ਚੂਰਣ ਹੋ ਜਾਵੇ ਤਾਂ ਇਹੋ ਹੀ ਸੂਰਜਾਵਰਤ ਰਸ ਹੈ। ਮਾਤ੍ਰਾ ੨ ਰਤੀਆਂ ਸ਼ਹਿਦ ਨਾਲ ਯਾ ਅਦਰਕ ਦੇ ਰਸ ਨਾਲ ਸੇਵਨ ਕਰਾਓ। ਦਮਾ ਜਾਵੇ।

## (੩੭੨) ਸ੍ਵਾਸ ਰੋਗ ਤੇ ਸੰਖੀਆ ਭਸਮ

ਚਿੱਟੇ ਸੰਖੀਏ ਨੂੰ ਸੁਧ ਕਰਕੇ ਅੱਕ ਦੇ ਦੁਧ ਵਿਚ ਘੋਟੋ ਤੇ ਸੰਖ ਨਾਭੀ ਵਿਚ ਭਰ ਦਿਓ ਤੇ ਗਜ ਪੁਟ ਵਿਚ ਭਸਮ ਕਰੋ। ਇਸਦੀ ਮਾਤ੍ਰਾ ਬਲ ਅਨੁਸਾਰ ਸੇਵਨ ਕਰਨ ਤੇ ਸ੍ਵਾਸ ਰੋਗ ਅਵਸ਼ਜ ਚਲਾ ਜਾਂਦਾ ਹੈ। ਇਸ ਦੀ ਮਾਤ੍ਰਾ ਸ਼ਹਿਦ ਵਿਚ ਚਟਾਈ ਜਾਵੇ ਯਾ ਪੁਰਾਣੇ ਗੁੜ ਵਿਚ ਦਿੱਤਾ ਜਾਵੇ।

## (੩੭੩) ਸ੍ਵਾਸ ਰੋਗ ਲਈ

ਲੋਹੇ ਦੀ ਭਸਮ ੫ ਤੋਲੇ, ਅਭਰਕ ਭਸਮ ੫ ਤੋਲੇ, ਕਲਮੀ ਸ਼ੋਰਾ ੫ ਤੋਲੇ ਇਨ੍ਹਾਂ ਨੂੰ ਅੱਕ ਦੇ ਦੁਧ ਵਿਚ ਘੋਟ

ਕੇ ਤੇ ਸੁਕਾ ਕੇ ੨੦ ਸੇਰ ਉਪਲਿਆਂ ਦੀ ਅੱਗ ਦੇ ਕੇ ਫੂਕ ਲਏ। ਇਸ ਦੀ ਮਾਤ੍ਰਾ ੧ ਚੋਲ ਤੋਂ ਤਿੰਨ ਚੋਲ ਤਕ ਹੈ। ਅਨੁਪਾਨ—ਗ੍ਰੀਖਮ ਰੁਤ ਵਿਚ ਪਾਨ ਵਿਚ, ਸਿਸਰ ਰੁਤ ਵਿਚ ਛੁਹਾਰੇ ਆਦਿਕ ਨਾਲ ਖਾਣ ਨਾਲ ਅਵਸ਼ਜ ਫਾਇਦਾ ਹੁੰਦਾ ਹੈ।

੩੭੪. ਸੁਧ ਗੰਧਕ ੪ ਤੋਲੇ, ਸੁਧ ਕੁਚਲਾ ੨ ਤੋਲੇ, ਪੱਥਰ ਦੇ ਖਰਲ ਵਿਚ ਇਨ੍ਹਾਂ ਦੋਹਾਂ ਚੀਜ਼ਾਂ ਨੂੰ ਖੂਬ ਮਹੀਨ ਕਰਕੇ ਰੱਖ ਲਵੇ। ਇਸ ਦੀ ਮਾਤਰਾ ੬ ਰੱਤੀ, ਗਰਮ ਪਾਣੀ ਨਾਲ ਸਵੇਰੇ ਸ਼ਾਮ ਦਿਓ, ਇਸ ਦੇ ਨਾਲ ਹਰ ਪਰਕਾਰ ਦਾ ਸ੍ਵਾਸ ਰੋਗ ਜਾਵੇ।

## (੩੭੫) ਮੁਕਤਾ ਬਟੀ

ਮੋਤੀਆਂ ਦੀ ਭਸਮ ੮ ਮਾਸੇ, ਸੰਖੀਆ ਸੁਧ ੨ ਮਾਸੇ, ਕਿੱਕਰ ਦੀ ਛਿੱਲ ਦਾ ਚੂਰਣ ੫ ਤੋਲੇ ੪ ਮਾਸੇ। ਪਹਿਲੇ ਕਿੱਕਰ ਦੀ ਛਿੱਲ ਦਾ ਚੂਰਣ ਖਰਲ ਵਿਚ ਪਾ ਕੇ ਖੂਬ ਖਰਲ ਕਰੋ, ਫਿਰ ਮੋਤੀ ਭਸਮ ਤੇ ਸੰਖੀਏ ਨੂੰ ਪਾ ਕੇ ੧੦੨ ਘੰਟੇ ਖਰਲ ਕਰੋ। ਮਾਤਰਾ ੧ ਮਾਸਾ, ਸ਼ਹਿਦ ਦੇ ਨਾਲ ਚਟਾਓ ਸਵੇਰ ਸਾਰ ਸੇਵਨ ਕਰਨ ਨਾਲ ਸ੍ਵਾਸ ਰੋਗ ਜਾਵੇ।

## (੩੭੬) ਮਨਸ਼ਿਲ ਵੱਟੀ

ਸੁਧ ਮਨਸ਼ਿਲ ੨ ਤੋਲੇ, ਤਵਾਸ਼ੀਰ ੨ ਤੋਲੇ, ਮਘਾਂ ੨ ਤੋਲੇ ਇਨ੍ਹਾਂ ਸਾਰੀਆਂ ਔਸ਼ਧੀਆਂ ਨੂੰ ਅਦਰਕ ਦੇ ਰਸ ਨਾਲ ੨ ਘੰਟੇ ਲਗਾਤਾਰ ਘੋਟਦੇ ਰਹੋ। ਜਦ ਸਾਰੀਆਂ

ਔਸ਼ਧੀਆਂ ਮੱਖਣ ਦੇ ਸਮਾਨ ਹੋ ਜਾਣ ਤਦ ੨-੨ ਰੱਤੀ ਦੀਆਂ ਗੋਲੀਆਂ ਬਣਾ ਕੇ ਛਾਵੇਂ ਸੁਕਾ ਲਵੋ। ਮਾਤਰਾ ਇਕ ਗੋਲੀ ਤੋਂ ਦੋ ਗੋਲੀਆਂ ਤਕ ਸ਼ਹਿਦ ਨਾਲ ਯਾ ਗਰਮ ਪਾਣੀ ਨਾਲ ਦਿਓ। ਇਸ ਦੇ ਨਾਲ ਸ੍ਵਾਸ ਰੋਗ ਤੇ ਖਾਂਸੀ ਹਟ ਜਾਂਦੀ ਹੈ।

## (੩੭੭) ਸ੍ਵਾਸ ਲਈ ਸੰਖੀਏ ਦੀ ਭਸਮ

ਸੁਧ ਚਿਟਾ ਸੰਖੀਆ ੧ ਤੋਲਾ, ਸ਼ਿੰਗਰਫ ੬ ਤੋਲੇ, ਇਨ੍ਹਾਂ ਦੋਹਾਂ ਚੀਜ਼ਾਂ ਨੂੰ ਇੱਕਤਰ ਪੀਸ ਕੇ ਕਾਂਜੀ ਨਾਲ ਘੋਟ ਕੇ ਟਿਕੀਆਂ ਬਣਾ ਲਵੋ। ਸੇਰ ਭਰ ਭੰਗ ਦੀ ਨੁਗਦੀ ਵਿਚ ਰਖ ਕੇ ਇਕ ਹਾਂਡੀ ਵਿਚ ਹੇਠਾਂ ਉਤੇ [illegible]ਰਾ ਪਾ ਕੇ ਵਿਚ ਨੁਗਦੀ ਦਾ ਗੋਲਾ ਰਖ ਦਿਓ ਤੇ ਉਸ ਹਾਂਡੀ ਨੂੰ ਚੁਲ੍ਹੇ ਉੱਤੇ ਚੜ੍ਹਾ ਕੇ ਤਿੰਨ ਘੜੀਆਂ ਉੱਤਮ, ਮਧਮ ਤੇ ਤੇਜ਼ ਅੱਗ ਦਿਓ। ਇਸ ਤਰ੍ਹਾਂ ਸੰਖੀਏ ਦੀ ਬੜੀ ਉਤਮ ਭਸਮ ਬਣ ਜਾਵੇਗੀ। ਮਾਤਰਾ ੧ ਚੌਲ ਸ਼ਹਿਦ ਨਾਲ ਚਟਾਓ ਤੇ ਘਿਉ ਖਾਣ ਨੂੰ ਦਿਓ। ਇਸ ਦੇ ਨਾਲ ਸ੍ਵਾਸ ਰੋਗ ਹਟ ਜਾਂਦਾ ਹੈ। ਫਿਰ ਉਸ ਦੇ ਹੋਣ ਦੀ ਸੰਭਾਵਨਾ ਨਹੀਂ ਰਹਿੰਦੀ।

## (੩੭੮) ਸ੍ਵਾਸ ਹਰ ਯੋਗ

ਨੀਲਾ ਥੋਥਾ ੧ ਤੋਲਾ, ਮੁਰਦਾ ਸੰਗ ੧ ਤੋਲਾ ਇਨ੍ਹਾਂ ਤਿੰਨਾਂ ਨੂੰ ਕਵਾਰ ਗੰਦਲ ਦੇ ਰਸ ਵਿਚ ਖਰਲ ਕਰਕੇ ਛੋਟੀਆਂ ਛੋਟੀਆਂ ਟਿਕੀਆਂ ਬਣਾ ਕੇ ਸੁਕਾ ਲਵੋ ਅਤੇ ਦੋ ਸਕੋਰਿਆਂ ਵਿਚ ਬੰਦ ਕਰਕੇ ਕਪੜ ਮਿਟੀ ਕਰਕੇ ਗਜ ਪੁਟ

ਵਿਚ ਫੂਕ ਦਿਓ। ਠੰਡਾ ਹੋਣ ਤੇ ਪੀਸ ਕੇ ਸ਼ੀਸ਼ੀ ਵਿਚ ਪਾ ਕੇ ਰਖ ਲਵੋ। ਸ਼ਹਿਦ ਵਿਚ ੧—੧ ਰੱਤੀ ਦਿਨ ਵਿਚ ਦੋ ਵਾਰ ਚਟਾਓ। ਇਸ ਦੀ ਦੂਸਰੀ ਖ਼ੁਰਾਕ ਨਾਲ ਹੀ ਬਹੁਤ ਲਾਭ ਨਜ਼ਰ ਆਵੇਗਾ। ਬਹੁਤ ਚੰਗੀ ਚੀਜ਼ ਹੈ।

## (੩੭੯) ਸ੍ਵਾਸ ਕੁਠਾਰ ਰਸ

ਸੁਧ ਪਾਰਾ, ਸੁਧ ਗੰਧਕ ਸੁਧ ਮਿਠਾ ਤੇਲੀਆ, ਸੁਹਾਗੇ ਦਾ ਫੁੱਲਾ ਅਤੇ ਮਨਸਿਲ ੧—੧ ਤੋਲਾ। ਕਾਲੀ ਮਿਰਚ ੮ ਤੋਲੇ, ਪਾਰੇ ਗੰਧਕ ਦੀ ਕੱਜਲੀ ਕਰਕੇ ਮਿਠਾ ਤੇਲੀਆ, ਸੁਹਾਗਾ ਅਤੇ ਕਾਲੀ ਮਿਰਚ, ਨੰਬਰਵਾਰ ਮਿਲਾ ਦਿਓ। ਕਾਲੀ ਮਿਰਚ ੧—੧ ਪਾ ਕੇ ਖਰਲ ਕਰੀ ਜਾਵੋ। ਪਿਛੋਂ ਸੁੰਢ, ਕਾਲੀ ਮਿਰਚ, ਮਘਾ ੧—੧ ਤੋਲਾ ਲੈ ਕੇ ਬਰੀਕ ਚੂਰਣ ਬਣਾ ਕੇ ਸਭ ਚੀਜ਼ਾਂ ਮਿਲਾ ਕੇ ਰਖ ਲਵੋ। ਮਾਤਰਾ ਇਕ ਰੱਤੀ ਤੋਂ ਦੋ ਰੱਤੀਆਂ ਤਕ, ਪਾਨਾਂ ਦੇ ਰਸ ਨਾਲ ਯਾ ਅਦਰਕ ਦੇ ਰਸ ਨਾਲ। ਅਥਵਾ ਛੋਟੀ ਕੰਡਿਆਰੀ ਦੇ ਰਸ ਨਾਲ। ਇਹ ਰਸਾਇਣ ਸ੍ਵਾਸ ਰੋਗ ਲਈ ਅੰਮ੍ਰਿਤ ਸਮਾਨ ਹੈ। ਖ਼ਾਂਸੀ ਨੂੰ ਵੀ ਨਾਸ ਕਰਦੀ ਹੈ। ਇਸ ਦੀ ਨਸਵਾਰ ਸੁੰਘਣ ਨਾਲ ਸੰਨਿਪਾਤ, ਅਪਸਮਾਰ, ਉਨਮਾਦ ਬੇਹੋਸ਼ੀ ਨਾਸ ਹੋ ਕੇ ਸੁਧ ਆ ਜਾਂਦੀ ਹੈ। ਆਯੁਰ ਵੈਦਿਕ ਵਿਚ ਇਹ ਮੰਨੀ ਪ੍ਰਮੰਨੀ ਰਸਾਇਣ ਹੈ, ਕੁਝ ਦਿਨ ਸੇਵਨ ਕਰਨ ਨਾਲ ਫਿਰ ਇਸ ਦੇ ਗੁਣਾਂ ਦਾ ਪਤਾ ਲਗਦਾ ਹੈ।

## ਚਾਰ ਰਸਾਇਣੀਆਂ
ਦੀ
# ਦਸਵੀਂ ਚੌਂਕੜੀ

## ਪਾਰਸ਼ ਸੂਲ (ਨਿਮੋਨੀਆਂ)

ਕਵਿਰਾਜ—ਸਰਦੀ ਲਗਣ ਤੇ ਬੁਖਾਰ ਵਿਚ ਬਦ-ਪ੍ਰਹੇਜ਼ੀ ਕਰਨ ਤੇ, ਬਹੁਤ ਠੰਡੀਆਂ ਚੀਜਾਂ ਖਾਣ ਤੇ ਬਹੁਤ ਮੇਹਨਤ ਕਰਨ ਤੇ, ਬਹੁਤ ਇਸਤਰੀ ਸੰਗ ਕਰਨ ਕਰਕੇ ਤੇ ਮੌਸਮ ਦੇ ਬਦਲਣ ਤੇ ਪਾਰਸ਼ ਸੂਲ ਯਾਨੀ ਛਾਤੀ ਵਿਚ ਸਜੇ ਯਾ ਖਬੇ ਦਰਦ ਹੋਣ ਲਗ ਜਾਂਦੀ ਹੈ। ਇਹ ਰੋਗ ਨਿਮੋਨੀਏ ਦੇ ਨਾਮ ਤੋਂ ਪ੍ਰਸਿਧ ਹੋ ਗਿਆ ਹੈ।

ਦਰ ਅਸਲ ਨਿਮੋਨੀਆਂ ਸੰਨਿਪਾਤ ਜ੍ਵਰ ਦੀ ਇਕ ਹਾਲਤ ਦਾ ਨਾਮ ਹੈ। ਨਿਮੂਨੀਆਂ ਹੋਣ ਤੋਂ ਪਹਿਲੇ ਇਕ ਦਮ ਅਚਾਨਕ ਸਰੀਰ ਵਿਚ ਕਮਜ਼ੋਰੀ ਆ ਜਾਂਦੀ ਹੈ ਅਤੇ ਭੁਖ ਮਾਰੀ ਜਾਂਦੀ ਹੈ, ਜਦੋਂ ਨਿਮੂਨੀਆਂ ਹੁੰਦਾ ਹੈ ਤਾਂ ਪਹਿਲੇ ਠੰਡ ਲਗ ਕੇ ਬੁਖਾਰ ਚੜ੍ਹ ਜਾਂਦਾ ਹੈ। ਸਿਰ ਵਿਚ ਦਰਦ ਅਤੇ ਕੈ ਹੁੰਦੀ ਹੈ। ਆਨ ਤਾਨ ਬਕਵਾਸ ਕਰਦਾ ਹੈ। ਇਧਰ ਉਧਰ ਹਥ ਪੈਰ ਮਾਰਦਾ ਹੈ। ਜਦ ਰੋਗ ਵਧ ਜਾਂਦਾ ਹੈ ਤਾਂ ਛਾਤੀ ਨੂੰ ਦਰਦ ਨਾਲ ਹਥ ਨਹੀਂ ਲਾਇਆ ਜਾਂਦਾ ਸਾਹ ਲੈਣ ਲਗਿਆਂ ਦਰਦ ਹੁੰਦੀ ਹੈ। ਖਾਂਸੀ ਦਾ ਜੋਰ ਰਹਿੰਦਾ ਹੈ। ਮੈਲੀ, ਗਾੜ੍ਹੀ ਤੇ ਲੇਸਦਾਰ ਕਫ ਨਿਕਲਦੀ ਹੈ।

ਕਦੀ ਕਦੀ ਉਸ ਕਫ ਨਾਲ ਖੂਨ ਵੀ ਆਉਣ ਲਗ ਜਾਂਦਾ ਹੈ।

ਜਦ ਇਕ ਹਫਤਾ ਬੀਤ ਜਾਂਦਾ ਹੈ ਤਾਂ ਪੇਸ਼ਾਬ ਤੇ ਪਸੀਨਾ ਬਹੁਤ ਆਉਂਦਾ ਹੈ। ਟੈਂਪਰੇਚਰ ੧੦੩ ਤੋਂ ੧੦੪ ਡਿਗਰੀ ਤਕ ਹੋ ਜਾਂਦਾ ਹੈ। ਅਸਲ ਵਿਚ ਇਸ ਰੋਗ ਵਿਚ ਫਿਫੜਾ ਖਰਾਬ ਹੋ ਜਾਂਦਾ ਹੈ। ਅਕਸਰ ਸੜ ਜਾਂਦਾ ਹੈ। ਇਸ ਹਾਲਤ ਵਿਚ ਲਾਲ ਤੇ ਮੈਲਾ ਤਥਾ ਪਤਲਾ ਕਫ ਨਿਕਲਦਾ ਹੈ। ਬਦਬੂ ਆਉਂਦੀ ਹੈ। ਫਿਫੜੇ ਦੇ ਸੜ ਜਾਣ ਨਾਲ ਰੋਗ ਅਸਾਧ ਹੋ ਜਾਂਦਾ ਹੈ। ਜੇਕਰ ਫਿਫੜੇ ਵਿਚ ਜਲਨ ਹੋਵੇ ਤਾਂ ਵੀ ਰੋਗ ਨੂੰ ਕਸ਼ਟ ਸਾਧ ਸਮਝੋ ਜੇਕਰ ਛੋਟੇ ਬਾਲਕ, ਬੁਢੇ ਔਰਤ ਖਾਸ ਕਰ ਗਭਣੀ ਨੂੰ ਹੁੰਦਾ ਹੈ ਤਾਂ ਕਸ਼ਟ ਨਾਲ ਹਟਦਾ ਹੈ।

## ਨਿਮੋਨੀਏਂ ਦੀ ਚਿਕਿਤਸਾ

### (੩੯੦) ਨਿਮੋਨੀਏਂ ਦੀ ਗੋਲੀ

ਸੁੰਢ, ਕਾਲੀ ਮਿਰਚ, ਮਘਾ, ਸੁਹਾਗਾ ਨਸ਼ਾਦਰ, ਸੌਂਚਰ ਲੂਣ, ਸਾਰੀਆਂ ਚੀਜ਼ਾਂ ਦਾ ਚੂਰਨ ਬਣਾ ਕੇ ਤੁਆਰ ਦੇ ਰਸ ਵਿਚ ੭ ਦਿਨ ਖਰਲ ਕਰੋ ਤੇ ੨-੨ ਰੱਤੀ ਦੀ ਗੋਲੀ ਬਣਾ ਲਵੋ। ਦਿਨ ਵਿਚ ਸੁਬਹ ਤਿੰਨ ਗੋਲੀਆਂ ਇਕ ਇਕ ਘੰਟੇ ਬਾਹਦ ਸੌਂਫ ਦੇ ਅਰਕ ਨਾਲ ਦਿਓ। ਫਿਰ ਦਿਨ ਭਰ ਦੇਣ ਦੀ ਕੋਈ ਲੋੜ ਨਹੀ। ਦੂਸਰੇ ਦਿਨ ਫਿਰ ਇਸੇ ਤਰਾਂ ਦਿਓ, ਬਸ ਇਸ ਨਾਲ ਨਿਮੂਨੀਆਂ ਤੇ ਖਾਂਸੀ ਠੀਕ ਹੋਵੇ। ਪੀਣ ਵਾਸਤੇ ਉਬਾਲ ਕੇ ਅੱਧਾ ਬਚਿਆ ਪਾਣੀ ਦਿਓ।

## ੩੯੧. ਨਿਮੋਨੀਏ ਲਈ ਅਦਭੁਤ ਬਟੀ

ਛਿਲਿਆ ਹੋਇਆ ਕਾਇਫਲ ਤੋਲਾ ੧, ਸੁਧ ਗੁਗਲ ਤੋਲਾ ੨, ਤਬਾਸ਼ੀਰ ਤੋਲਾ ੨, ਰੂਮੀ ਮਸਤਕੀ ਤੋਲਾ ੨, ਸਫੈਦ ਮੋਮ ਤੋਲੇ ੨, ਮੋਮ ਗੁਗਲ ਨੂੰ ਛਡ ਕੇ ਬਾਕੀ ਸਭ ਦਾ ਕਪੜ ਛਾਣ ਚੂਰਣ ਬਣਾ ਲਵੇ ਫਿਰ ਮੋਮ ਨੂੰ ਪਿਘਲਾ ਕੇ ਗੁਗਲ ਵਿਚ ਪਾ ਦਿਓ ਤੇ ਕੂਟੋ ਫਿਰ ਚੂਰਣ ਵੀ ਵਿਚ ਪਾ ਦਿਓ ਅਰ ਪਾਨਾਂ ਦਾ ਰਸ ਪਾ ਕੇ ਕੁੱਟ ਗੋਲੀ ਬਨਾਉਣ ਦੇ ਯੋਗ ਹੋ ਜਾਵੇ ਤਾਂ ਚਣੇ ਸਮ ਗੋਲੀਆਂ ਬਣਾ ਲਵੇ। ੧—੨ ਗੋਲੀ ਗਰਮ ਪਾਨੀ ਯਾ ਅਦਰਕ ਦੇ ਰਸ ਵਿਚ ਘੋਟ ਕੇ ਰੋਗੀ ਨੂੰ ਪਿਲਾਉਣੀ ਚਾਹੀਦੀ ਹੈ। ਇਸ ਨਾਲ ਭਿਆਨਕ ਨਿਮੋਨੀਆਂ, ਛਾਤੀ ਦਾ ਦਰਦ ਮਿੰਟਾਂ ਵਿਚ ਸ਼ਾਂਤ ਹੋਵੇ।

## ੩੯੨. ਨਿਮੋਨੀਆਂ ਨਾਸਕ

ਪੋਹਕਰ ਮੂਲ ੪ ਰੱਤੀ, ਛੁੱਟੀ ਲਾਚੀ ਦੇ ਦਾਣੇ ੨ ਮਾਸੇ, ਤਵਾਸ਼ੀਰ ੯ ਮਾਸੇ ਇਨ੍ਹਾਂ ਦਾ ਚੂਰਣ ਬਣਾ ਕੇ ਸ਼ਹਿਦ ਨਾਲ ਦਿਨ ਵਿਚ ਤਿੰਨ ਵਾਰੀ ਚਟਾਓ। ਇਹ ਇਕ ਮਾਤ੍ਰਾ ਦੀ ਦਵਾਈ ਹੈ। ਇਸ ਨਾਲ ਨਿਮੋਨੀਆਂ ਸ਼ਰਤੀਆ ਨਾਸ ਹੋਵੇ।

## ਨਿਮੋਨੀਏਂ ਦਾ ਹਕੀਮੀ ਇਲਾਜ

## ੩੯੩. ਸ਼ਰਬਤ ਉਨਾਬ

ਉਨਾਬ ਵਲਇਤੀ ੧ ਸੇਰ, ਖੰਡ ੩ ਸੇਰ। ਉਨਾਬਾਂ ਨੂੰ ਚਾਰ ਸੇਰ ਪਾਣੀ ਵਿਚ ਜੋਸ਼ਾ ਦੇ, ਸਾਫ ਕਰਕੇ ਖੰਡ ਮਿਲਾ

ਕੇ ਸ਼ਰਬਤ ਤਿਆਰ ਕਰੋ ਅਰ ਚਾਰ ਤੋਲੇ ਸ਼ਰਬਤ ਵਿਚ ਅਰਕ ਕਾਹਜਬਾਨ ੭ ਤੋਲੇ ਯਾ ਅਰਕ ਮੁੰਡੀ ੫ ਤੋਲੇ ਪਾਕੇ ਸੇਵਨ ਕਰਾਓ। ਤਾਂ ਨਿਮੋਨੀਆਂ ਜਾਵੇ ਖ਼ੂਨ ਦਾ ਜੋਸ਼ ਹਟੇ ਤੇ ਖ਼ੂਨ ਸਾਫ ਹੋਵੇ।

## ਖਮੀਰਾ ਬਨਖਸ਼ਾ

ਗੁਲ ਬਨਖਸ਼ਾ ੧੦ ਤੋਲੇ ਖੰਡ ਸੁਫੈਦ ਇਕ ਸੇਰ ਗੁਲ ਬਨਖਸ਼ੇ ਦਾ ਕਾੜ੍ਹਾ ਕਰਕੇ ਪੁਣ ਛਾਣ ਲਵੋ ਅਰ ਖੰਡ ਪਾਕੇ ਚਾਸਨੀ ਪਕਾ ਲਵੋ ਜਦ ਗਾੜ੍ਹੀ ਚਾਸਨੀ ਹੋ ਜਾਵੇ ਤਾਂ ਕਿਸੇ ਮੁਸੱਦ ਨਾਲ ਚੰਗੀ ਤਰ੍ਹਾਂ ਘੋਟ ਲਵੋ, ਜਿਸ ਨਾਲ ਰੰਗ ਸੁਫੈਦ ਹੋ ਜਾਵੇਗਾ ਖੁਰਾਕ ਤੋਲ ੪ ਕਾਹਜਬਾਨ ਦੇ ੭ ਤੋਲੇ ਅਰਕ ਨਾਲ ਦਿਓ ਤਾਂ ਨਿਮੂਨੀਆਂ ਜਾਵੇ। ਦਿਲ ਦਿਮਾਗ ਨੂੰ ਤਾਕਤ ਆਵੇ।

## ੩੯੫. ਜਮਾਦ (ਲੇਪ) ਜਾਤੁਲ ਰੀਹ

ਬਾਹੂਨਾ, ਅਕਲੀ ਲੁਲਮਲਕ ਜਵਾਂ ਦਾ ਆਟਾ, ਬਨਖਸ਼ਾ, ਅਤੇ ਖਤਮੀ ਹਰ ਇਕ ੩ ਮਾਸੇ। ਸਭ ਨੂੰ ਬਰੀਕ ਪੀਸ ਲਵੋ। ਬਾਦ ਰੋਗਨ ਬਨਖਸਾ ਰੋਗਨ ਬਦਾਮ ੧-੧ ਤੋਲੇ ਵਿਚ ੬ ਮਾਸੇ ਮੋਮ ਪਿਘਲਾ ਕੇ ਬਾਕੀ ਦੀਆਂ ਦਵਾਈਆਂ ਮਿਲਾ ਦੇਵੋ ਕੋਸਾ ਕੋਸਾ ਛਾਤੀ ਉਤੇ ਦਰਦ ਵਾਲੀ ਥਾਂ ਤੇ ਲੇਪ ਕਰਾਓ ਤਾਂ ਦਰਦ ਜਾਵੇ।

## ੩੯੬. ਨਿਮੋਨੀਏ ਲਈ ਚਮਤਕਾਰੀ ਤੇਲ

ਤੇਲ ਅਲਸੀ ੪ ਤੋਲੇ, ਤੇਲ ਤਾਰਪੀਨ ੩ ਤੋਲੇ, ਤੇਲ ਦਾਲਚੀਨੀ ੨ ਤੋਲੇ, ਤੇਲ ਲੌਂਗ ੧ ਤੋਲਾ, ਦੇਸੀ

ਮੁਸ਼ਕਪੂਰ ੧ ਤੋਲਾ, ਸਭ ਨੂੰ ਆਪਸ ਵਿਚ ਮਿਲ ਜਾਣ ਤੇ ਫਲਾਲੈਣ ਦੇ ਕਪੜੇ ਨੂੰ ਇਸ ਤੇਲ ਵਿਚ ਤਰ ਕਰਕੇ ਦਰਦ ਵਾਲੀ ਥਾਂ ਤੇ ਰਖ ਦਿਓ ਅਰ ਉੱਤੇ ਰੂੰ ਰਖ ਕੇ ਗਰਮ ਕਪੜੇ ਦੀ ਪੱਟੀ ਬੰਨ ਦਿਓ। ਜੇਕਰ ਇਸ ਨਾਲ ਸੜਨ ਪਵੇ ਤਾਂ ਅਲਸੀ ਦਾ ਤੇਲ ੮ ਤੋਲੇ ਪਾ ਦਿਓ। ਇਹ ਤੇਲ ਅੰਦਰ ਦੀ ਦਰਦ ਖਿਚ ਕੇ ਬਾਹਰ ਲੈ ਆਵੇਗਾ, ਨਿਮੋਨੀਏਂ ਵਾਸਤੇ ਅਵਲ ਨੰਬਰ ਦੀ ਚੀਜ਼ ਹੈ।

## ੩੯੭. ਨਿਮੋਨੀਏਂ ਲਈ ਸੇਕ

ਲਾਹੌਰੀ ਲੂਣ ਅੱਧ ਪਾ, ਕੌੜਾ ਤੇਲ ਅੱਧ ਪਾ, ਗਾੜ੍ਹਾ ਕਪੜਾ ਅੱਧ ਗਜ਼, ਲੂਣ ਨੂੰ ਪੀਸ ਕੇ ਕਪੜੇ ਵਿਚ ਦੋ ਪੋਟਲੀਆਂ ਬਣਾ ਲਵੋ ਅਰ ਕੌੜੇ ਤੇਲ ਵਿਚ ਭਿਗੋ ਕੇ ਤਵੇ ਉੱਤੇ ਗਰਮ ਕਰਕੇ ਸੁਖਾਂਦਾ ਸੁਖਾਂਦਾ ਸੇਕ ਕਰੋ ਤਾਂ ਨਿਮੋਨੀਏਂ ਦੀ ਦਰਦ ਜਾਵੇ ਸੁਖ ਹੋਵੇ।

## ੩੯੮. ਕੇਸਰ ਦਾ ਲੇਪ

ਮੋਮ ੫ ਤੋਲੇ, ਰੋਗਨ ਗੁਲ ੨ ਤੋਲੇ, ਕੇਸਰ, ਏਲੂਆ, ਲੋਬਾਨ ਹਰ ਇਕ ੧ ਮਾਸਾ, ਮੋਮ ਨੂੰ ਗੁਲ ਰੋਗਨ ਵਿਚ ਪਿਘਲਾਕੇ ਦੂਸਰੀਆਂ ਦਵਾਈਆਂ ਪੀਸ ਕੇ ਮਿਲਾ ਦੇਵੋ ਅਰ ਦਰਦ ਵਾਲੀ ਥਾਂ ਤੇ ਮਲੋ ਤੇ ਉੱਤੇ ਰੂੰ ਗਰਮ ਕਰਕੇ ਬੰਨ ਦਿਓ ਤਾਂ ਨਿਮੋਨੀਏਂ ਦੀ ਦਰਦ ਫੌਰਨ ਹਟੇ।

## ਉਦਾਸੀ ਵੈਦ ਦੀ ਨਿਮੋਨੀਏਂ ਦੀ ਚਿਕਿਤਸਾ

੩੯੯. ਕਾਲਾ ਮੁਨੱਕਾ ਸਾਫ਼ ਕਰਕੇ ਕੋਲਿਆਂ ਉੱਤੇ ਭੁੰਨ ਲਵੋ ਅਰ ਫਿਰ ਪਾਣੀ ਵਿਚ ਕਾੜ੍ਹ ਕੇ ਪਿਲਾਓ ਤਾਂ

ਨਿਮੋਨੀਆਂ ਜਾਵੇ ।

੩੯੦. ਦਸ ਮੂਲ ਦਾ ਕਾੜ੍ਹਾ ਕਰਕੇ ਪਿਆਉਣ ਨਾਲ ਨਿਮੋਨੀਆਂ ਜਾਵੇ ।

੩੯੧ ਬਾਂਸੇ ਦਾ ਕਾੜ੍ਹਾ ਕਰਕੇ ਸ਼ਹਿਦ ਪਾ ਕੇ ਪਿਆਇਆ ਜਾਵੇ ਤਾਂ ਖਾਂਸੀ ਨਿਮੋਨੀਆਂ ਜਾਵੇ ।

੩੯੨ ਛੋਟੀਆਂ ਮਘਾਂ ਨੂੰ ਗੁਲਾਬ ਦੇ ਅਰਕ ਵਿਚ ਖਰਲ ਕਰਕੇ ਚੂਰਣ ਬਣਾ ਲਵੋ, ਸ਼ਹਿਦ ਨਾਲ ਦੇਣ ਤ ਨਿਮੋਨੀਆਂ ਜਾਵੇ ।

੩੯੩. ਪੁਠ ਕੰਡੇ ਦੀ ਖਾਰ ੧ ਤੋਲਾ, ਸ਼ਹਿਦ ੧ ਤੋਲਾ, ਤੇ ਅਧਰਕ ੧ ਤੋਲਾ ਦੇ ਰਸ ਵਿਚ ਮਿਲਾ ਕੇ ਚਟਿਆ ਜਾਵੇ ਤਾਂ ਨਿਮੋਨੀਆਂ ਜਾਵੇ ।

## ੩੯੪. ਨਿਮੋਨੀਏਂ ਦੀ ਰਸਾਇਣੀ ਚਿਕਿਤਸਾ

ਬਾਰਾਂ ਸਿੰਗੇ ਦੀ ਭਸਮ ਅਤੇ ਮੂੰਗਾ ਭਸਮ ਸਮਾਨ ਭਾਗ ਮਿਲਾਕੇ ਸ਼ਹਿਤ ਨਾਲ ਚਟਾਣ ਤੇ ਨਿਮੂਨੀਆਂ ਨਾਸ ਹੋਵੇ । ਅਜਮੂਦਾ ਹੈ ।

## ੩੯੫. ਕਫਕੇਤੂ ਰਸ

ਸੰਖ ਭਸਮ ਸੁੱਧ, ਕਾਲੀ ਮਿਰਚ ਹਰ ਇਕ ੧ ਮਾਸਾ ਸੁਧ ਮਿਠਾ ਤੇਲੀਆ ੫ ਮਾਸੇ ਸਭ ਨੂੰ ਅਧਰਕ ਦੇ ਰਸ ਵਿਚ ੩ ਦਫਾ ਖਰਲ ਕਰਕੇ ਰੱਤੀ ਰੱਤੀ ਭਰ ਦੀਆਂ ਗੋਲੀਆਂ ਬਣਾ ਲਵੇ । ਅਦਰਕ ਦੇ ਰਸ ਨਾਲ ਦੇਣ ਤੇ ਸੰਨਿਪਾਤ ਤੇ ਨਿਮੋਨੀਏ ਨੂੰ ਹਟਾਉਂਦਾ ਹੈ । ਕਫ ਨਾਲ ਗਲਾ ਭਰਿਆ ਹੋਇਆ ਹੋਵੇ ਤਾਂ ਉਸ ਨੂੰ ਠੀਕ ਕਰਕੇ ਖਾਂਸੀ ਨੂੰ ਹਟਾਉਂਦਾ

ਹੇ ਸ਼ਹਿਤ ਅਰ ਘਿਉ ਘਟ ਵਧ ਮਿਲਾ ਕੇ ਇਸ ਨਾਲ ਕਫ ਕੇਤੂ ਰਸ ਦਿਉ ਤਾਂ ਖਾਂਸੀ ਅਰ ਬਾਤ ਦੇ ਰੋਗਾਂ ਨੂੰ ਨਾਸ ਕਰਦਾ ਹੈ। ਕਾਲੇ ਮਨੱਕੇ ਦੇ ਕਾੜ੍ਹੇ ਨਾਲ ਇਸ ਨੂੰ ਸੇਵਨ ਕੀਤਾ ਜਾਵੇ ਤਾਂ ਨਿਮੋਨੀਆਂ ਤੇ ਨਿਮੋਨੀਏ ਦੀ ਖਾਂਸੀ ਅਰ ਖੰਘਾਰ ਨਾਲ ਖ਼ੂਨ ਜਾਣਾ ਠੀਕ ਹੋਵੇ।

## ੩੯੬. ਲਘੁ ਕਸਤੂਰੀ ਭੈਰਵ ਰਸ

ਸੁਧ ਸਿੰਗਰਫ, ਸੁਧ ਮਿਠਾ ਤੇਲੀਆ ਸੁਧ ਸੁਹਾਗਾ ਜਾਵਤ੍ਰੀ, ਜਾਇਫਲ ਕਾਲੀ ਮਿਰਚ ਮਘਾਂ ਤੇ ਅਸਲ ਕਸਤੂਰੀ ਸਭ ਨੂੰ ਬਰਾਬਰ ਬਰਾਬਰ ਲੈਕੇ ਜਲ ਵਿਚ ਖਰਲ ਕਰਕੇ ਰਤੀ ਰਤੀ ਦੀਆਂ ਗੋਲੀਆਂ ਬਣਾ ਲਵੋ। ਅਦਰਕ ਦੇ ਰਸ ਨਾਲ ਯਾ ਹੋਰ ਕਿਸੇ ਯੋਗ ਅਨੁਪਾਨ ਨਾਲ ਦੇਣ ਤੇ ਨਿਮੋ-ਨੀਆਂ ਨਿਮੋਨੀਏਂ ਕਰਕੇ ਹੋਈ ਕਮਜ਼ੋਰੀ ਅਤੇ ਫਿਫਰਿਆਂ ਦੀ ਕਮਜ਼ੋਰੀ ਸਭ ਠੀਕ ਹੋ ਜਾਂਦੀਆਂ ਹਨ। ਸੰਨਿਪਾਤ ਦੇ ਬੁਖਾਰਾਂ ਵਿਚ ਵੀ ਚੰਗੀ ਚੀਜ ਹੈ। ਖਾਸ ਕਰਕੇ ਟਾਇਫਾਇਡ (ਮਿਆਦੀ ਬੁਖਾਰ) ਲਈ ਬੜੀ ਚੰਗੀ ਚੀਜ ਹੈ।

## ੩੯੭. ਗੋਲੀ ਕਰੰਜੂਏ ਦੀ

ਮਗਜ ਕਰੰਜੂਆ ਇਕ ਅਦਦ, ਤੂਤੀਆ ਸਬਜ ਭੁੱਜਾ ੧ ਰੱਤੀ ਦੋਹਾਂ ਨੂੰ ਮਿਲਾ ਕੇ ਪਾਣੀ ਨਾਲ ਸਰੋਂ ਦੇ ਦਾਣੇ ਜੇਡੀਆਂ ਗੋਲੀਆਂ ਬਣਾਓ ਅਤੇ ੧ ਗੋਲੀ ਸੌਂਫ ਦੇ ੧੨ ਤੋਲੇ ਅਰਕ ਨਾਲ ਦਿਉ ਤਾਂ ਨਿਮੋਨੀਆਂ ਜਾਵੇ ਮੁਜਰਬ ਹੈ।

## ੩੯੮. ਲਛਮੀ ਨਰਾਇਣ ਰਸ

ਸਿੰਗਰਫ, ਅਭਰਕ ਭਸਮ, ਸੁਧ ਗੰਧਕ, ਫੁਲ ਸੁਹਾਗਾ, ਸੁਧ ਮਿਠਾ ਤੇਲੀਆ, ਸੰਭਾਲੂ ਦੇ ਬੀਜ, ਅਤੀਸ, ਮਘਾਂ, ਕੁੜਾ ਸਕ, ਸੇਂਧਾ ਲੂਣ । ਸਭ ਚੀਜਾਂ ਨੂੰ ਸਮਾਨ ਭਾਗ ਲੈਕੇ ਕੁਟਣ ਵਾਲੀਆਂ ਕੁਟ ਛਾਣ ਲਵੋ ਅਤੇ ਸਭ ਨੂੰ ਇਕ ਸਾਫ ਖਰਲ ਵਿਚ ਪਾ ਕੇ ਦੰਤੀ ਮੂਲ ਤੇ ਤ੍ਰਿਫਲੇ ਦੇ ਕਾੜੇ ਦੀਆਂ ੩-੩ ਭਾਵਨਾਂ ਦੇ ਕੇ ੧-੧ ਰਤੀ ਦੀਆਂ ਗੋਲੀਆਂ ਬਣਾ ਲਵੋ । ਮਾਤ੍ਰਾ ਇਕ ਗੋਲੀ ਤੋਂ ਦੋ ਗੋਲੀਆਂ ਅਦਰਕ ਦੇ ਰਸ ਨਾਲ ਯਾ ਸ਼ਹਿਦ ਨਾਲ ਦਿਓ । ਇਸ ਦੇ ਨਾਲ ਨਿਮੋਨੀਆਂ ਸ਼ਰਤੀਆ ਜਾਵੇ ।

੩੯੯. ਪਿਛੇ ਰਸਾਇਣ ਭਾਗ ਵਿਚ ਲਿਖਿਆ ਰਸ ਸੰਧੂਰ ਸੇਵਨ ਕਰਨ ਨਾਲ ਵੀ ਨਿਮੋਨੀਆਂ ਹਟ ਜਾਂਦਾ ਹੈ ।

## (੪੦੦) ਨਿਮੋਨੀਏਂ ਵਾਸਤੇ ਅਦਭੁਤ ਯੋਗ

ਸੁਧ ਆਮਲਾਸਾਰ ਗੰਧਕ ੨ ਤੋਲੇ, ਸੰਖੀਆ ਭਸਮ ਛੇ ਮਾਸੇ, ਤਾਂਬੇ ਦੀ ਭਸਮ ਤਿੰਨ ਮਾਸੇ, ਅਭਰਕ ਭਸਮ ਛੇ ਮਾਸੇ, ਸਿਧ ਮਕਰ ਧ੍ਰੁਜ ਛੇ ਮਾਸੇ, ਛੋਟੀਆਂ ਮਘਾਂ ਤਿੰਨ ਤੋਲੇ, ਸੁਧ ਮਿੱਠਾ ਤੇਲੀਆ, ਜਵੱਤ੍ਰੀ, ਅਕਰਕਰਾ ਅਸਲੀ, ਜਾਇਫਲ, ਲੌਂਗ ਹਰ ਇਕ ੧-੧ ਤੋਲਾ । ਬਿਧੀ-ਭਸਮਾਂ ਨੂੰ ਛੱਡ ਕੇ ਬਾਕੀ ਦਾ ਚੂਰਨ ਬਣਾ ਕੇ ਭਸਮਾਂ ਸਹਿਤ ਖਰਲ ਵਿਚ ਪਾ ਕੇ ਬੰਗਲਾ ਪਾਨ ਦੇ ਰਸ ਨਾਲ ਘੋਟੋ । ਇਸੇ ਤਰਾਂ ਸਤ ਵਾਰ ਪਾਨਾਂ ਦਾ ਰਸ ਪਾ ਕੇ ਘੋਟੋ ਤੇ ੧-੧ ਰੱਤੀ ਦੀਆਂ ਗੋਲੀਆਂ ਬਣਾ ਲਵੋ । ਮਾਤ੍ਰਾ ਇਕ ਗੋਲੀ ਤੋਂ ਦੋ ਗੋਲੀਆਂ

ਤਕ ਅਦਰਕ ਦੇ ਰਸ ਨਾਲ ਦਿਉ। ਇਸ ਦੇ ਸੇਵਨ ਨਾਲ ਭਿਆਨਕ ਨਿਮੋਨੀਆਂ ਵੀ ਜਾਵੇ।

## ਸ਼ੋਖ, ਖਈ (ਟੇਬੀਜ) ਦਾ ਵਰਣਨ
## ਖਈ ਦੇ ਕਾਰਣ ਕਵੀ ਰਾਜ ਦੀ ਜ਼ਬਾਨੀ

੧. ਮਲ ਮੂਤ੍ਰਾਦਿਕ ਵੇਗਾਂ ਦਾ ਰੋਕਣਾ।

੨. ਇਸਤ੍ਰੀ ਸੰਗ ਬਹੁਤ ਕਰਨਾ।

੩. ਆਪਣੀ ਤਾਕਤ ਤੋਂ ਜ਼ਿਆਦਾ ਕੰਮ ਕਰਨਾ।

੪. ਘਟ ਵਧ ਤੇ ਸਮਯ ਕੁਸਮਯ ਖਾਣਾ। ਇਹ ਚਾਰ ਪ੍ਰਧਾਨ ਕਾਰਣ ਯਖਮਾ ਯਾ ਖਈ ਹੋਣ ਦੇ ਹਨ। ਇਨ੍ਹਾਂ ਚੋਹਾਂ ਕਾਰਣਾਂ ਨਾਲ ਹੀ ਸ਼ਰੀਰ ਦੀਆਂ ਧਾਤੂਆਂ ਘਟਦੀਆਂ ਹਨ। ਬਸ ਜਿਸ ਰੋਗ ਵਿਚ ਸ਼ਰੀਰ ਦੀਆਂ ਧਾਤੂਆਂ ਘਟਣ ਯਾ ਸੁੱਕਣ ਉਸ ਨੂੰ ਹੀ ਖਈ ਯਾ ਸੋਖ ਕਿਹਾ ਜਾਂਦਾ ਹੈ।

ਉਤਲੇ ਦਸੇ ਹੋਏ ਬੇਗ ਰੋਕਣੇ ਆਦਿਕ ਚਾਰੇ ਕਾਰਣ, ਚਿਰ ਤਕ ਰਹਿਣ ਵਾਲਾ ਤਾਪ, ਦੇਰ ਤਕ ਰਹਿਣ ਵਾਲੀ ਖਾਂਸੀ, ਦੇਰ ਤਕ ਰਹਿਣ ਵਾਲੇ ਅਤੀਸਾਰ, ਪਾਂਡੂ, ਰਕਤ ਪਿੱਤ, ਕਾਮਲਾ, ਸਿਫ, ਉਦਰ ਰੋਗ, ਦੇਰ ਤਕ ਰਹਿਣ ਵਾਲੇ ਸਭ ਤਰਾਂ ਦੇ ਬ੍ਰਣ (ਫੋੜੇ) ਪ੍ਰਮੇਹ, ਪ੍ਰਸੂਤ ਦਾ ਰੋਗ, ਅਗਨੀ ਮੰਦ ਆਦਿਕ ਸ਼ਰੀਰ ਦੇ ਦ੍ਰਵ ਨੂੰ ਨਾਸ ਕਰਨ ਵਾਲੇ ਅਤੇ ਧਾਤੂਆਂ ਨੂੰ ਖਯ ਕਰਨ ਵਾਲੇ ਰੋਗ ਤੇ ਅਹਾਰ ਵਿਹਾਰ ਇਹ ਸਭ ਸੋਖਯਾ ਖਈ ਦੇ ਕਾਰਣ ਹਨ। ਭਾਵ ਇਹਨਾਂ ਕਰਕੇ ਸੋਖ ਤੇ ਖਈ ਰੋਗ ਹੁੰਦਾ ਹੈ। ਉਪਰੋਕਤ

ਸਾਰੇ ਕਾਰਨ ਸਰੀਰਕ ਧਾਤੂਆਂ ਨੂੰ ਸੁਕਾਉਣ ਵਾਲੇ ਹਨ, ਇਸ ਲਈ ਪੁਰਾਤਨ ਵੈਦਾਂ ਨੇ ਇਸ ਤੋਂ ਖਈ ਰੋਗ ਹੋਣਾ ਲਿਖਿਆ ਹੈ। ਭਾਵ ਇਸ ਗਲ ਨੂੰ ਸਪਸ਼ਟ ਕੀਤਾ ਗਿਆ ਹੈ ਕਿ ਸ਼ੋਖ ਖਈ ਯਾ ਯਖ਼ਮਾ ਹੁੰਦਾ ਹੀ ਧਾਤੂਆਂ ਦੇ ਘਟਨ ਤੇ ਹੈ।

## ਸੰਪ੍ਰਾਪਤੀ

ਇਸ ਰੋਗ ਦੀ ਸੰਪ੍ਰਾਪਤੀ ਦੋ ਪ੍ਰਕਾਰ ਦੀ ਹੈ।

(੧) ਨਿਦਾਨ ਅਰੰਭਕ।

(੨) ਰੋਗ ਅਰੰਭਕ।

## ਨਿਦਾਨ ਅਰੰਭਕ ਸੰਪ੍ਰਾਪਤੀ

ਉਪ੍ਰੋਕਤ ਬੇਗ ਰੋਕਣਾਦਿਕ ਕਾਰਣਾਂ ਤੋਂ ਜਦ ਤਿੰਨੇ ਵਾਤ ਪਿਤ ਤੇ ਕਫ ਵਿਗੜ ਕੇ ਸਰੀਰ ਵਿਚ ਫੈਲ ਜਾਂਦੇ ਹਨ ਤੇ ਜਦ ਉਹਨਾਂ ਦੋਸ਼ਾਂ ਵਿਚ ਕਫ ਅਧਿਕ ਬਲਵਾਨ ਹੁੰਦੀ ਹੈ ਤਦ ਇਹ ਵਧੀ ਹੋਈ ਕਫ਼ ਸ਼ਰੀਰ ਦੇ ਦੂਸਰਿਆਂ ਹਿਸਿਆਂ ਵਿਚ ਰਹਿੰਦੀਆਂ ਕਫਾਂ ਨਾਲ ਜਾ ਮਿਲਦੀ ਹੈ ਤਾਂ ਉਹ ਕਫਾਂ ਇਸ ਦਾ ਬਲ ਪਾ ਕੇ ਸਰੀਰ ਦੇ ਅੰਦਰ ਧਾਤੂ ਵਗਾਉਣ ਵਾਲਿਆਂ ਰਸਤਿਆਂ ਨੂੰ ਰੋਕ ਦੇਂਦੀਆਂ ਹਨ। ਖਾਸ ਕਰਕੇ ਇਹ ਰੁਕਾਵਟ ਜਦ ਰਕਤ ਵਗਾਊ ਤੇ ਓਜ ਵਗਾਊ ਰਸ-ਤਿਆਂ ਤੇ ਵਿਸ਼ੇਸ਼ ਅਸਰ ਕਰਦੀ ਹੈ ਭਾਵ ਰਕਤ ਵਗਾਊ ਤੇ ਓਜ ਵਗਾਊ ਰਸਤੇ ਰੁਕ ਜਾਂਦੇ ਹਨ ਤੇ ਰਕਤ ਤੇ ਓਜ ਦੀ ਚਲਣ ਕ੍ਰਿਯਾ ਜਦ ਰੁਕ ਜਾਂਦੀ ਹੈ ਤਾਂ ਰਕਤ ਦੇ ਠੀਕ ਠੀਕ ਨਾ ਬਣਨ ਕਰਕੇ ਮਾਸ ਆਦਿਕ ਧਾਤੂਆਂ ਵੀ ਨਹੀਂ ਵਧ-ਦੀਆਂ ਅਰ ਉਹਦੇ ਰੁਕ ਜਾਣ ਕਰਕੇ ਸ਼ਰੀਰ ਦੀ ਸ਼ਕਤੀ ਤੇ

ਕਰਾਂਤੀ ਖਤਮ ਹੋ ਜਾਂਦੀ ਹੈ ।

ਇਸੇ ਤਰਾਂ ਜਦ ਮਨੁਖ ਬਹੁਤ ਜਿਆਦਾ ਇਸਤ੍ਰੀ ਸੰਗ ਕਰਦਾ ਹੈ ਯਾ ਬੀਰਜ ਨਾਸਕ ਹੋਰ ਕੋਈ ਕੁਕਰਮ ਕਰਦਾ ਹੈ ਤਾਂ ਸਰਬ ਧਾਤੂ ਪ੍ਰਧਾਨ ਸ਼ਰੀਰ ਧਾਰਕ ਵੀਰਜ ਦਾ ਖਯ ਹੋ ਜਾਂਦਾ ਹੈ । ਵੀਰਜ ਦੇ ਖਯ ਹੋਣ ਤੇ ਧਾਤੂਆਂ ਨੂੰ ਜਿਆਦਾ ਪੈਦਾ ਕਰਨ ਵਾਲਾ ਕਲਾ ਭਾਗ ਨਿਰਬਲ ਹੋ ਜਾਂਦਾ ਹੈ । ਉਸ ਭਾਗ ਦੇ ਨਿਰਬਲ ਹੋਣ ਤੇ ਸਰੀਰਕ ਵਾਯੂ ਠੀਕ ਤਰ੍ਹਾਂ ਸ਼ਰੀਰ ਵਿਚ ਵਿਚਰਦੀ ਨਹੀਂ ਤੇ ਨਾ ਚੰਗੀ ਤਰ੍ਹਾਂ ਵਿਚਰਦੀ ਹੋਈ ਵਾਯੂ ਧਾਤੂਆਂ ਦੀ ਤਰੀ ਨੂੰ ਸੁਕਾ ਦਿੰਦੀ ਹੈ । ਇਸ ਤਰਾਂ ਜਦ ਨੰਬਰ ਵਾਰ ਧਾਤੂਆਂ ਸੁਕਦੀਆਂ ਹਨ ਤੇ ਅਗਨੀ ਨੂੰ ਠੀਕ ਰਖਣ ਵਾਲੀ ਤਰੀ ਸੁਕ ਜਾਂਦੀ ਹੈ, ਤਦ ਅਗਨੀ ਤੇ ਵਾਯੂ ਦੋਵੇਂ ਵਧ ਕੇ ਸਾਰੇ ਸਰੀਰ ਨੂੰ ਧਾਰਨ ਵਾਲੀਆਂ ਧਾਤੂਆਂ ਨੂੰ ਸੁਕਾ ਦੇਂਦੇ ਹਨ । ਇਸ ਤੋਂ ਫਿਰ ਖਈ ਰੋਗ ਹੋ ਜਾਂਦਾ ਹੈ ।

ਪਿਛੇ ਦੋ ਤਰੀਕਿਆਂ ਨਾਲ ਧਾਤੂਆਂ ਦਾ ਘਟਣਾ ਯਾਨੀ ਸੁਕਣਾ ਦਸਿਆ ਗਿਆ ਹੈ । ਬੇਗਾਂ ਦੇ ਰੋਕਣ ਨਾਲ ਤਾਂ ਰਸ ਰਕਤਾਦਿਕ ਧਾਤੂਆਂ ਸਿਧੇ ਤਰੀਕੇ ਨਾਲ ਸੁਕਣੀਆਂ ਸ਼ੁਰੂ ਹੁੰਦੀਆਂ ਹਨ । ਪਰ ਅਧਿਕ ਮੈਥਨ ਕਰਨ ਨਾਲ ਉਲਟੀਆਂ ਸੁਕਦੀਆਂ ਹਨ । ਯਾਨੀ ਵੀਰਜ ਵਲੋਂ ਜਿਹੜੀ ਕਿ ਆਖਰੀ ਧਾਤੂ ਹੈ । ਇਹ ਇਕ ਅਚੰਭਾ ਗਲ ਹੈ ਪਰ ਉਪਰੋਕਤ ਲੇਖ ਪੜਿਆਂ ਸਮਝ ਵਿਚ ਆ ਜਾਵੇਗੀ ।

ਉਤੇ ਦਸਿਆ ਗਿਆ ਹੈ ਕਿ ਤਿੰਨਾਂ ਦੋਸ਼ਾਂ ਦੇ ਵਿਗੜਨ ਨਾਲ ਕਫ ਰਸ ਆਦਿਕ ਧਾਤੂਆਂ ਦੇ ਰਸਤਿਆਂ ਨੂੰ ਰੋਕ ਲੈਂਦੀ ਹੈ । ਇਸ ਤਰਾਂ ਜਦ ਰਸ ਧਾਤੂ ਦੇ ਰਸਤੇ ਰੁਕ

ਜਾਂਦੇ ਹਨ ਤਾਂ ਹਿਰਦੇ ਵਿਚ ਰਹਿਣ ਵਾਲਾ ਰਸ ਸੜਨ ਲਗ ਜਾਂਦਾ ਹੈ ਅਤੇ ਉਹ ਫਿਰ ਕਈ ਰੰਗ ਦਾ ਹੋਕੇ ਖਾਂਸੀ ਦੇ ਰਸਤੇ ਬਾਹਰ ਨਿਕਲਦਾ ਹੈ ।

## ਰੋਗ ਅਰੰਭਕ ਸੰਪ੍ਰਾਪਤੀ

ਇਸ ਵਿਚ ਹਰ ਇਕ ਰੋਗ ਦੀ ਆਪੋ ਆਪਣੀ ਸੰਪ੍ਰਾਪਤੀ ਹੁੰਦੀ ਹੈ। ਇਥੇ ਰੋਗ ਅਰੰਭਕ ਸੰਪ੍ਰਾਪਤੀ ਵਿਚੋਂ ਸਿਰਫ ਸਮਝਾਣ ਲਈ ਚਹੁੰ ਰੋਗਾਂ ਦੀ ਸੰਪ੍ਰਾਪਤੀ ਦਾ ਵਰਣਨ ਕੀਤਾ ਜਾਂਦਾ ਹੈ ।

੧. ਜੁਰ ਅਰੰਭਕ, ੨. ਅਤੀਸਾਰ ਅਰੰਭਕ, ੩. ਕਾਸ ਅਰੰਭਕ, ੪. ਰਕਤ ਪਿਤ ਅਰੰਭਕ ।

## (੧) ਜੁਰ ਅਰੰਭਕ ਸੰਪ੍ਰਾਪਤੀ

ਇਸ ਵਿਚ ਜੁਰ ਰੋਗ ਦੀ ਸੰਪ੍ਰਾਪਤੀ ਤੋਂ ਯਖਮਾਂ ਦੀ ਸੰਪ੍ਰਾਪਤੀ ਹੁੰਦੀ ਹੈ। ਅਰਥਾਤ ਜਦ ਮਨੁੱਖ ਬਹੁਤ ਦਿਨਾਂ ਤਕ ਜੁਰ ਨਾਲ ਪੀੜਤ ਰਹਿੰਦਾ ਹੈ, ਅਥਵਾ ਦੋਸ਼ਾਂ ਨੂੰ ਪਚਾਣੇ ਤੋਂ ਬਿਨਾ ਛੇਤੀ ਨਾਲ ਜੁਰ ਨੂੰ ਹਟਾ ਦਿੰਦਾ ਹੈ ਤਦ ਇਨ੍ਹਾਂ ਦੋਹਾਂ ਹਾਲਤਾਂ ਵਿਚ ਹੀ ਮਨੁੱਖ ਨੂੰ ਧਾਤੂ ਗਤ ਜੁਰ ਹੋ ਜਾਂਦਾ ਹੈ। ਭਾਵ ਰਸ ਆਦਿਕ ਕਿਸੇ ਨਾ ਕਿਸੇ ਧਾਤੂ ਵਿਚ ਤਾਪ ਰਹਿਣ ਲਗ ਜਾਂਦਾ ਹੈ ।

ਪਹਿਲੀ ਹਾਲਤ ਵਿਚ ਧਾਤੂ ਦੇ ਅੰਦਰ ਹੋਣ ਨਾਲ ਸੰਤਾਪ (ਤਪਤ) ਵਰਤਮਾਨ ਰਹਿੰਦਾ ਹੈ । ਦੂਸਰੀ ਹਾਲਤ ਵਿਚ ਸ਼ੀਘਰ ਕ੍ਰਿਯਾ ਦਵਾਰਾ ਭਾਵੇਂ ਉਹ ਸੰਤਾਪ ਨਹੀਂ ਰਹਿੰਦਾ, ਤਾਂ ਵੀ ਉਹ ਸੰਤਾਪ ਧਾਤੂ ਦੇ ਆਸਰੇ ਹੀ ਹੁੰਦਾ ਹੈ।

ਇਸ ਲਈ ਦੋਹਾਂ ਹਾਲਤਾਂ ਵਿਚ ਹੀ ਜੁਰ ਦੇ ਗੰਧੀਰ ਧਾਤੂ ਵਿਚ ਰਹਿਣ ਤੇ ਧਾਤੂਆਂ ਦਾ ਸੋਖ ਅਤੇ ਪਚਨ ਹੋ ਜਾਂਦਾ ਹੈ। ਇਸ ਕਾਰਣ ਇਸ ਤੋਂ ਖਈ ਰੋਗ ਯਾ ਸ਼ੋਖ ਹੋ ਜਾਂਦਾ ਹੈ।

## (੨) ਅਤੀਸਾਰ ਅਰੰਭਕ ਸੰਪ੍ਰਾਪਤੀ

ਅਤੀਸਾਰ ਅਰੰਭਕ ਸੰਪ੍ਰਾਪਤੀ ਦੇ ਯਖਮਾ ਵਿਚ ਆਮ ਤੌਰ ਤੇ ਧਾਤੂ ਦਾ ਸ਼ੋਖ ਨਾ ਹੋ ਕਰ ਦ੍ਰਵ (ਤਰੀ) ਧਾਤੂ ਦਵਾਰਾ ਧਾਤੂ ਦਾ ਖਯ ਹੁੰਦਾ ਹੈ ਅਰਥਾਤ ਜਦੋਂ ਮਨੁੱਖ ਦੇ ਸਰੀਰ ਵਿਚ ਅਪ ਧਾਤੂ ਜਲ ਧਾਤੂ ਅਧਿਕ ਮਾਤ੍ਰਾ ਵਿਚ ਵਿਗੜ ਜਾਂਦੀ ਹੈ ਅਤੇ ਉਹ ਜਦ ਟੱਟੀ ਦੇ ਰਸਤੇ ਨਿਕਲਦੀ ਰਹਿੰਦੀ ਹੈ। ਉਸ ਹਾਲਤ ਵਿਚ ਸਾਰੀਆਂ ਧਮਨੀਆਂ ਸੁਵਾ-ਭਾਵਕ ਅਸਲੀ ਹਾਲਤ ਨੂੰ ਛਡ ਕੇ ਸਿਥਲ ਯਾਨੀ ਕਮਜ਼ੋਰ ਹੋ ਜਾਂਦੀਆਂ ਹਨ। ਅਤੇ ਉਨ੍ਹਾਂ ਦੇ ਨੇੜੇ ਜੋ ਸਨਾਯੂ ਜਾਲ ਹੈ, ਉਹ ਮਲ ਦੇ ਨਾਲ ਹੀ ਨਿਕਲ ਜਾਂਦਾ ਹੈ। ਸਰੀਰਕ ਧਾਤੂਆਂ ਦਾ ਬਹੁਤ ਜਿਆਦਾ ਨਿਕਲ ਜਾਣ ਦੇ ਨਾਲ ਰਸ ਆਦਿਕ ਧਾਤੂਆਂ ਦਾ ਉਤੇ ਹੇਠਾਂ ਸੰਚਰਣ ਬੰਦ ਹੋ ਜਾਂਦਾ ਹੈ ਪਰ ਸਿਰਫ ਹੇਠਲੀ ਪ੍ਰਵਿਰਤੀ ਬਣੀ ਰਹਿੰਦੀ ਹੈ। ਇਸ ਲਈ ਇਸ ਹਾਲਤ ਵਿਚ ਧਾਤੂ ਖਯ ਹੋ ਕੇ ਯਖਮਾ ਯਾ ਸ਼ੋਖ ਰੋਗ ਹੋ ਜਾਂਦਾ ਹੈ।

## ਕਾਸ ਅਰੰਭਕ ਸੰਪ੍ਰਾਪਤੀ

ਜਦ ਮਨੁਖ ਨੂੰ ਬਹੁਤ ਚਿਰ ਤਕ ਖਾਂਸੀ ਬਣੀ ਰਹਿੰਦੀ ਹੈ ਅਤੇ ਉਸ ਦੀ ਚਿਕਿਤਸਾ ਕਰਾਈ ਹੀ ਨਹੀਂ ਜਾਂਦੀ, ਜੇ ਕਰਾਈ ਜਾਂਦੀ ਹੈ ਤਾਂ ਚੰਗੀ ਤਰ੍ਹਾਂ ਨਹੀਂ ਹੁੰਦੀ।

ਤੇ ਖਾਂਸੀ ਲਗਾਤਾਰ ਆਉਂਦੀ ਹੀ ਰਹਿੰਦੀ ਹੈ, ਫਿਰ ਉਸ ਖਾਂਸੀ ਦੇ 'ਖਹੁੰ ਖਹੁੰ' ਸ਼ਬਦ ਨਾਲ ਪ੍ਰਾਣ, ਉਦਾਨ ਨਾਮ ਦੀ ਵਾਯੂ ਨੂੰ ਵਗਾਉਣ ਵਾਲੀਆਂ ਧਮਨੀਆਂ ਵਿਚ ਸਟ ਜੇਹੀ ਵਜਦੀ ਹੈ। ਫਿਰ ਉਹਨਾਂ ਧਮਨੀਆਂ ਦੇ ਕਮਜੋਰ ਹੋਣ ਨਾਲ ਖਾਂਸੀ ਦੇ ਵੇਗ ਨਾਲ ਉਹਨਾਂ ਧਮਨੀਆਂ ਦੇ ਸ੍ਰਮੀਪ ਵਰਤੀ ਫਿਫਰਿਆਂ ਵਿਚ ਵੀ ਚੋਟ ਪਹੁੰਚਦੀ ਹੈ ਅਤੇ ਅੰਦਰਲੇ ਸਰੋਤ੍ਰਾਂ ਦੇ ਰੁਕ ਜਾਣ ਕਰਕੇ ਫਿਫਰੇ ਅਤੇ ਹਿਰਦੇ ਦੇ ਅੰਤਰ ਗਤ ਸ੍ਰੇਮ ਧਾਤੂ ਬਹੁਤ ਜਿਆਦਾ ਨਿਕਲਣ ਦੇ ਕਾਰਣ ਖਾਸ ਤੌਰ ਤੇ ਚੋਟ ਤੇ ਚੋਟ ਲਗਣ ਕਰ ਕੇ ਜਖਮ ਹੋਣ ਦੇ ਕਾਰਣ ਕਫ ਮੂੰਹ ਵਿਚੋਂ ਨਿਕਲਦੀ ਰਹਿੰਦੀ ਹੈ। ਇਸ ਤਰ੍ਹਾਂ ਧਾਤੂਆਂ ਦਾ ਖਯ ਹੋਣ ਦੇ ਕਾਰਣ ਯਖਮਾ ਯਾ ਸ਼ੋਖ ਰੋਗ ਹੋ ਜਾਂਦਾ ਹੈ।

## ਰਕਤ ਪਿਤ ਅਰੰਭਕ ਸੰਪ੍ਰਾਪਤੀ

ਰਕਤ ਪਿਤ ਰੋਗ ਵਿਚ ਸਰੀਰ ਦੇ ਅੰਦਰੋਂ ਕਿਸੇ ਰਸਤੇ ਵੀ ਰਕਤ ਵਗਦਾ ਹੈ। ਜਦ ਇਸ ਰੋਗ ਨਾਲ ਸਰੀਰ ਵਿਚੋਂ ਬਹੁਤ ਜਿਆਦਾ ਰਕਤ ਨਿਕਲ ਜਾਂਦਾ ਹੈ ਅਤੇ ਰਕਤ ਵਗਾਊ ਸਰੋਤ੍ਰਾਂ ਦੀ ਕਮਜੋਰੀ ਹੋਣ ਜਾਂ ਖਰਾਬੀ ਹੋਣ ਕਰਕੇ ਨਵੇਂ ਰਕਤ ਦਾ ਸੰਚਾਰ ਨਹੀਂ ਹੁੰਦਾ ਤਦ ਸਰੋਤ੍ਰਾਂ ਦੇ ਖਰਾਬ ਹੋਣ ਕਰਕੇ ਸਰੀਰ ਦੀ ਪੁਸ਼ਟੀ ਨਹੀਂ ਹੁੰਦੀ, ਭਾਵ ਪੂਰਾ ਖੂਨ ਨਾ ਪੈਦਾ ਹੋਣ ਦੇ ਕਾਰਣ ਦੂਸਰੀਆਂ ਧਾਤੂਆਂ ਵੀ ਪੁਸ਼ਟ ਨਹੀਂ ਹੋ ਸਕਦੀਆਂ। ਇਸ ਕਾਰਣ ਯਖਮਾ ਯਾ ਸ਼ੋਖ ਰੋਗ ਹੋ ਜਾਂਦਾ ਹੈ।

## ਖਈ ਦੇ ਪੂਰਬ ਰੂਪ

ਜਦ ਕਿਸੇ ਨੂੰ ਖਈ ਰੋਗ ਹੋਣ ਵਾਲਾ ਹੁੰਦਾ ਹੈ ਤਾਂ ਉਸ ਵਿਚ ਇਹ ਲੱਛਣ ਪਾਏ ਜਾਂਦੇ ਹਨ।

ਸਰੀਰ ਵਿਚ ਦਰਦ ਹੋਣੀ, ਸ੍ਵਾਸ ਰੋਗ ਹੋਣਾ, ਕਫ ਗਿਰਨਾ, ਤਾਲੂ ਸੁਕਦਾ ਹੈ, ਕੈ ਹੁੰਦੀ ਹੈ, ਅਗਨੀ ਮੰਦ ਹੋ ਜਾਂਦੀ ਹੈ। ਨਸ਼ਾ ਜਿਹਾ ਬਣਿਆਂ ਰਹਿੰਦਾ ਹੈ। ਨਕ ਵਿਚੋਂ ਪਾਣੀ ਗਿਰਦਾ ਰਹਿੰਦਾ ਹੈ, ਨੀਂਦ ਤੇ ਖਾਂਸੀ ਬਹੁਤ ਆਉਂਦੀ ਹੈ। ਇਸ ਤੋਂ ਸਿਵਾ ਜਿਸ ਨੂੰ ਖਈ ਰੋਗ ਹੋਣ ਵਾਲਾ ਹੁੰਦਾ ਹੈ ਉਸ ਦਾ ਮਨ ਮੈਥਨ ਤੇ ਮਾਸ ਖਾਣ ਤੇ ਬਹੁਤ ਕਰਦਾ ਹੈ ਅਤੇ ਅੱਖਾਂ ਸੁਫੈਦ ਹੋ ਜਾਂਦੀਆਂ ਹਨ। ਛਿਕਾਂ ਆਉਂਦੀਆਂ ਰਹਿੰਦੀਆਂ ਹਨ, ਮੂੰਹ ਵਿਚ ਪਾਣੀ ਭਰ ਭਰ ਕੇ ਆਉਂਦਾ ਰਹਿੰਦਾ ਹੈ। ਚੰਗੀਆਂ ਚੰਗੀਆਂ ਚੀਜਾਂ ਖਾਣ ਤੇ ਵੀ ਸ਼ਰੀਰ ਕਮਜੋਰ ਹੁੰਦਾ ਚਲਾ ਜਾਂਦਾ ਹੈ।

ਖਈ ਹੋਣ ਵਾਲਾ ਸੁਪਨੇ ਵਿਚ ਪਤੰਗ, ਸਪ, ਬਾਂਦਰ ਆਦਿਕ ਕਈ ਚੀਜਾਂ ਵੇਖਦਾ ਹੈ। ਕਾਂ, ਤੋਤੇ ਗਿਧ, ਗਰੜ, ਬਾਂਦਰ ਆਦਿਕ ਪਸ਼ੂ ਪੰਛੀਆਂ ਉਤੇ ਆਪਣੇ ਆਪਨੂੰ ਸਵਾਰ ਹੋਇਆ ਵੇਖਦਾ ਹੈ, ਸੁਕੀਆਂ ਨਦੀਆਂ ਵੇਖਦਾ ਹੈ, ਹਵਾ ਧੂਆਂ ਤੇ ਬਨ ਵਿਚ ਅੱਗ ਲੱਗੀ ਹੋਈ ਦੇਖਦਾ ਹੈ। ਵਾਲ, ਹੱਡ ਤੇ ਸ੍ਵਾਸ ਦੇ ਢੇਰਾਂ ਉਤੇ ਚੜਦਾ ਹੈ। ਉਜੜੇ ਹੋਏ ਪਿੰਡ ਤੇ ਸ਼ਹਿਰ ਦੇਖਦਾ ਹੈ। ਇਹ ਖਈ ਰੋਗ ਹੋਣ ਤੋਂ ਪਹਿਲੇ ਦੇ ਲੱਛਣ ਹਨ।

## ਖਈ ਦੇ ਲੱਛਣ

ਜਦ ਖਈ ਰੋਗ ਹੋ ਜਾਂਦਾ ਹੈ ਤਾਂ ਪਹਿਲੇ ਕੰਧਿਆਂ (ਮੌਰਾਂ) ਅਤੇ ਪਸਲੀਆਂ ਵਿਚ ਦਰਦ ਹੁੰਦਾ ਹੈ। ਹੱਥਾਂ ਅਤੇ ਪੈਰਾਂ ਦੀਆਂ ਤਲੀਆਂ ਜਲਦੀਆਂ ਹਨ ਤਥਾ ਤਾਪ ਹੋਇਆ ਹੀ ਰਹਿੰਦਾ ਹੈ। ਇਸਨੂੰ ਖਈ ਦਾ ਪਹਿਲਾ ਦਰਜਾ ਸਮਝੋ।

## ਖਈ ਦੇ ਹੋਰ ਲੱਛਣ

ਅੰਨ ਖਾਣ ਤੇ ਅਰੁਚੀ ਹੋਣੀ, ਤਾਪ ਹੋਣਾ, ਦਮਾ ਖਾਂਸੀ ਹੋਣੀ, ਥੁਕ ਨਾਲ ਖੂਨ ਆਉਣਾ ਤੇ ਅਵਾਜ ਬੈਠ ਜਾਣੀ, ਇਹ ਛੇ ਲੱਛਣ ਯਖਮਾਂ, ਖਈ ਦੇ ਹਨ। ਇਹ ਖਈ ਦਾ ਦੂਸਰਾ ਦਰਜਾ ਹੈ। ਸਿਆਣੇ ਵੈਦ ਦਾ ਹਥ ਪੈਣ ਨਾਲ ਇਸ ਦਰਜੇ ਦਾ ਰੋਗੀ ਬਚ ਵੀ ਜਾਂਦਾ ਹੈ।

ਹਾਰੀਤ ਵੈਦ ਜੀ ਲਿਖਦੇ ਹਨ ਕਿ ਛਾਤੀ ਵਿਚ ਜਖਮ ਹੋਣ ਤੇ ਧਾਤੂਆਂ ਦੇ ਖਯ ਹੋਣ ਤੇ, ਜੋਰ ਨਾਲ ਕੁੱਦਣ ਤੇ, ਅਤਿਅੰਤ ਮੈਥਨ ਕਰਨ ਤੇ ਅਰ ਰੁੱਖਾ ਭੋਜਨ ਕਰਨ ਤੇ ਸ਼ਰੀਰ ਖੀਣ ਹੋਕੇ ਤਾਪ ਹੋ ਜਾਂਦਾ ਹੈ ਤੇ ਤਾਪ ਦੇ ਅੰਤ ਵਿਚ ਸੋਜ ਚੜ ਜਾਂਦੀ ਹੈ। ਮੈਲ, ਮਲ ਅਧਿਕ ਆਉਂਦੇ ਹਨ, ਦਸਤ ਆਉਣ ਲੱਗ ਜਾਂਦੇ ਹਨ, ਖਾਧਾ ਪੀਤਾ ਨਹੀਂ ਪਚਦਾ, ਖਾਂਸੀ ਜੋਰ ਨਾਲ ਆਉਂਦੀ ਹੈ। ਥੁਕ ਬਹੁਤ ਆਉਂਦਾ ਹੈ, ਸਰੀਰ ਸੁਕਦਾ ਹੈ, ਇਸਤ੍ਰੀ ਦੀ ਇਛਿਆ ਜਿਆਦਾ ਹੁੰਦੀ ਹੈ ਅਤੇ ਕਿਸੇ ਦਾ ਬੋਲਣਾ ਬੜਾ ਬੁਰਾ ਲਗਦਾ ਹੈ। ਜਿਸ ਵਿਚ ਇਹ ਲੱਛਣ ਪਾਏ ਜਾਣ ਉਸ ਨੂੰ ਰਾਜ ਯਖਮ ਹੋਇਆ ਸਮਝੋ ਇਹ ਤੀਸਰਾ ਦਰਜਾ ਸਮਝੋ। ਇਸ ਦਰਜੇ ਵਾਲੇ ਰੋਗੀ

ਦਾ ਬਚਣਾ ਅਸੰਭਵ ਹੀ ਨਹੀਂ ਬਲਕਿ ਬਹੁਤ ਮੁਸ਼ਕਿਲ ਹੈ ।

## ਦੋਸ਼ਾਂ ਦੀ ਪ੍ਰਧਾਨਤਾ

ਵੈਸੇ ਤਾਂ ਇਹ ਰੋਗ ਤ੍ਰਿਦੋਖ ਵਾਤ, ਪਿੱਤ ਅਤੇ ਕਫ ਦਾ ਹੀ ਹੁੰਦਾ ਹੈ ਭਾਵ ਇਸ ਰੋਗ ਵਿਚ ਤਿੰਨ ਦੋਸ਼ ਇਕੱਠੇ ਹੀ ਪਾਏ ਜਾਂਦੇ ਹਨ ਇਸ ਲਈ ਇਕੋ ਤਰ੍ਹਾਂ ਦਾ ਮੰਨਿਆਂ ਗਿਆ ਹੈ, ਪਰ ਤਿੰਨਾਂ ਵਿਚੋਂ ਕਿਸੇ ਇਕ ਦੀ ਪ੍ਰਧਾਨਤਾ ਜ਼ਰੂਰ ਹੁੰਦੀ ਹੈ ।

ਜੇਕਰ ਵਾਯੂ ਦੀ ਪ੍ਰਧਾਨਤਾ ਹੋਵੇ ਤਾਂ ਅਵਾਜ ਬੈਠਣਾ, ਕੰਧਿਆਂ ਤੇ ਪਸਲੀਆਂ ਵਿਚ ਦਰਦ ਅਰ ਖਿੱਚ ਇਹ ਲਛਣ ਹੁੰਦੇ ਹਨ।

ਜੇਕਰ ਪਿੱਤ ਪ੍ਰਧਾਨ ਹੋਣ ਤਾਂ ਤਾਪ, ਦਾਹ, ਅਤੀਸਾਰ ਅਤੇ ਖੂਨ ਆਉਣਾ ਇਹ ਲੱਛਣ ਹੁੰਦੇ ਹਨ ।

ਅਗਰ ਕਫ ਅਧਿਕ ਹੋਵੇ ਤਾਂ ਰੋਗੀ ਦਾ ਸਿਰ ਭਾਰਾ ਰਹਿੰਦਾ ਹੈ, ਖਾਣ ਦਾ ਨਾਂ ਤਕ ਚੰਗਾ ਨਹੀਂ ਲਗਦਾ, ਖਾਂਸੀ ਅਤੇ ਗਲਾ ਜਕੜਿਆ ਜਾਣਾ, ਇਹ ਲੱਛਣ ਹੁੰਦੇ ਹਨ।

## ਖਈ ਸਾਧਯ ਦੇ ਲਛਣ

ਆਮ ਤੌਰ ਤੇ ਖਈ ਰੋਗ ਕਸ਼ਟ ਸਾਧਯ ਹੀ ਹੁੰਦਾ ਹੈ, ਬੜੀਆਂ ਦਿਕਤਾਂ ਨਾਲ ਸਾਧਿਆ ਜਾਂਦਾ ਹੈ। ਪਰ ਜੇ ਕਰ ਰੋਗੀ ਦੇ ਬਲ ਤੇ ਮਾਸ ਖੀਣ (ਨਾਸ) ਨਾ ਹੋਏ ਹੋਣ ਤਾਂ ਚਾਹੇ ਖਈ ਦੇ ਸਾਰੇ ਲੱਛਣ ਵੀ ਕਿਉਂ ਨਾ ਜੋਰਦਾਰ ਹੋਣ ਉਹ ਅਰਾਮ ਹੋ ਸਕਦਾ ਹੈ। ਬੰਗ ਸੇਨ ਵਿਚ ਲਿਖਿਆ ਹੈ, ਜਿਨਾਂ ਦੀਆਂ ਇੰਦਰੀਆਂ ਆਪਣੇ ਵਸ ਵਿਚ ਹਨ ਜਿਨ੍ਹਾਂ ਦੀ

ਅਗਨੀ ਦੀਪਤ ਹੈ ਯਾਨੀ ਪੂਰੀ ਹੈ, ਜਿਹਨਾਂ ਦਾ ਸਰੀਰ ਦੁਬਲਾ ਨਹੀਂ ਹੋਇਆ ਉਹਨਾਂ ਯਖਮਾਂ ਵਾਲਿਆਂ ਦਾ ਇਲਾਜ ਕਰਨਾ ਚਾਹੀਦਾ ਹੈ : ਇਹ ਰਾਜ਼ੀ ਹੋ ਜਾਣਗੇ ।

## ਖਈ ਦੇ ਅਸਾਧਜ ਲਛਣ

ਅਗਰ ਰੋਗੀ ਦੇ ਬਲ ਅਤੇ ਮਾਸ ਬਹੁਤ ਘਟ ਗਏ ਹੋਣ ਯਖਮਾ ਦੇ ਕਈ ਲਛਣ ਭਾਵੇਂ ਪ੍ਰਗਟ ਵੀ ਨਾ ਹੋਏ ਹੋਣ, ਸੁਰ ਭੰਗ, ਅਰੁਚੀ, ਖਾਂਸੀ, ਅਤੀਸਾਰ ਪਸਲੀ ਦਾ ਦਰਦ ਅਤੇ ਤਾਪ ਇਹ ਲਛਣ ਹੋਵਨ ਅਥਵਾ ਸ੍ਵਾਸ ਖਾਂਸੀ ਅਤੇ ਖ਼ੂਨ ਦੀਆਂ ਬੂੰਦਾਂ ਇਹ ਤਿੰਨ ਲਛਣ ਹੋਣ ਤਾਂ ਰੋਗੀ ਨੂੰ ਅਸਾਧਜ ਸਮਝੋ ।

ਜਿਹੜਾ ਰੋਗੀ ਬਹੁਤ ਜਿਆਦਾ ਖਾਂਦਾ ਹੋਇਆ ਵੀ ਸੁਕਦਾ ਜਾਂਦਾ ਹੈ ਉਹ ਅਸਾਧਜ ਸਮਝੋ । ਜਿਸ ਖਈ ਦੇ ਰੋਗੀ ਨੂੰ ਅਤੀਸਾਰ ਲਗ ਗਏ ਹੋਣ ਬਹੁਤ ਪਤਲੇ ਦਸਤ ਆਉਂਦੇ ਹੋਣ ਵੈਦ ਉਸ ਦੀ ਚਿਕਿਤਸਾ ਵੀ ਨਾ ਕਰੇ ।

ਜਿਸ ਰੋਗੀ ਦੀਆਂ ਅੱਖਾਂ ਚਿਟੀਆਂ ਹੋ ਗਈਆਂ ਹੋਵਣ ਅੰਨ ਵਿਚ ਅਰੁਚੀ ਹੋਵੇ ਅਤੇ ਉਰਧ ਸ੍ਵਾਸ ਚਲੇ ਉਹ ਸਮਝੋ ਮਰ ਜਾਏਗਾ ।

ਜਿਸ ਰੋਗੀ ਨੂੰ ਅਤੀਸਾਰ ਲਗ ਗਏ ਹੋਣ ਪੇਟ ਅਤੇ ਅੰਡ ਕੋਸ਼ਾਂ ਉਤੇ ਸੋਜ ਹੋ ਗਈ ਹੋਵੇ ਤਾਂ ਸਮਝੋ ਉਸ ਰੋਗੀ ਦਾ ਜੀਉਣਾ ਅਸੰਭਵ ਹੈ ।

## ਖਈ ਰੋਗ ਦੀ ਉਮਰ

ਆਯੁਰ ਵੇਦਕ ਦੇ ਪੁਰਾਣੇ ਪੁਸਤਕਾਂ ਵਿਚ ਲਿਖਿਆ

ਹੈ ਕਿ ਜਿਹੜਾ ਯਖਮਾਂ ਦਾ ਰੋਗੀ ਜਵਾਨ ਹੋਵੇ ਅਤੇ ਜਿਸ ਦੀ ਚਿਕਿਤਸਾ ਚੰਗੇ ਤੋਂ ਚੰਗੇ ਵੈਦ ਕਰਦੇ ਹੋਣ ਉਹ ਇਕ ਹਜਾਰ ਦਿਨ ਤਕ ਜੀਉ ਸਕਦਾ ਹੈ। ਭਾਵ ਦੋ ਸਾਲ ਨੌ ਮਹੀਨੇ ਦਸ ਦਿਨ ਤਕ ਜੀਉ ਸਕਦਾ ਹੈ। ਭਾਵ ਇਹ ਕਿ ਜਿਸ ਦੀ ਟੁੱਟੀ ਨਾ ਹੋਵੇ ਭਗਵਾਨ ਦੀ ਕਿਰਪਾ ਨਾਲ ਵਿਦਵਾਨ ਵੈਦਾਂ ਦੀ ਚਿਕਿਤਸਾ ਨਾਲ ਅਰਾਮ ਹੋ ਜਾਂਦਾ ਹੈ ਯਾਨੀ ਪੌਣੇ ਤਿੰਨਾਂ ਸਾਲਾਂ ਦੀ ਉਮਰ ਵਧ ਜਾਂਦੀ ਹੈ। ਇਸ ਅਵਧੀ ਤੋਂ ਬਾਦ ਆਰਾਮ ਹੋ ਜਾਣ ਤੇ ਉਹ ਫਿਰ ਯਖਮਾ ਰੋਗ ਵਿਚ ਫਸ ਕੇ ਮਰ ਜਾਂਦਾ ਹੈ। ਕਈਆਂ ਵੈਦਾਂ ਦਾ ਤਾਂ ਇਹ ਪੱਕਾ ਖਿਆਲ ਹੋ ਚੁੱਕਾ ਹੈ ਕਿ ਦਵਾ ਦਾਰੂ ਕਰਨ ਨਾਲ ਜੇਕਰ ਰੋਗੀ ਰਾਜੀ ਬਾਜੀ ਹੋ ਗਿਆ ਤਾਂ ਸਮਝੋ ਉਸ ਨੂੰ ਯਖਮਾਂ ਰੋਗ ਹੈ ਹੀ ਨਹੀਂ ਸੀ, ਕੋਈ ਦੂਸਰਾ ਰੋਗ ਸੀ, ਕਿਉਂਕਿ ਇਹ ਰੋਗ ਤਾਂ ਕਿਸੇ ਵੀ ਦਵਾਈ ਨਾਲ ਨਹੀਂ ਹਟਦਾ।

## ਸ਼ੋਖ ਹੋਣ ਦੇ ਹੋਰ ਛੇ ਕਾਰਨ

੧. ਅਤਿਸੈ ਮੈਥਨ ਕਰਨ ਨਾਲ ਸ਼ੋਖ ਰੋਗ ਹੋ ਜਾਂਦਾ ਹੈ। ਇਸ ਨਾਲ ਲਿੰਗ ਦੇ ਅੰਡ ਕੋਸ਼ਾਂ ਵਿਚ ਦਰਦ ਹੁੰਦੀ ਹੈ, ਮੈਥਨ ਕਰਨ ਦੀ ਸਮਰਥਾ ਨਹੀਂ ਰਹਿੰਦੀ, ਮੈਥਨ ਸਮਯ ਵੀਰਜ ਬਹੁਤ ਘਟ ਨਿਕਲਦਾ ਹੈ ਅਤੇ ਸ਼ਰੀਰ ਪੀਲੇ ਰੰਗ ਦਾ ਹੋ ਜਾਂਦਾ ਹੈ।

## (੨) ਸ਼ੋਕ ਸ਼ੋਖ ਦੇ ਲੱਛਣ

ਕਿਸੇ ਚੀਜ ਦੇ ਨਸ਼ਟ ਹੋ ਜਾਣ ਤੇ ਯਾ ਕਿਸੇ ਪਿਆਰੇ ਇਸ਼ਟ ਮਿਤ੍ਰ ਦੇ ਮਰ ਜਾਣ ਤੇ ਰੋਗੀ ਸ਼ੋਕ ਕਰਦਾ ਹੈ। ਇਸ

ਤੋਂ ਫਿਰ ਸ਼ੋਕ ਸ਼ੋਖ ਰੋਗ ਹੋ ਜਾਂਦਾ ਹੈ। ਇਸ ਸ਼ੋਖ ਵਿਚ ਉਸੇ ਚੀਜ ਵਲ ਧਿਆਨ ਲੱਗਾ ਰਹਿੰਦਾ ਹੈ, ਉਸ ਦੇ ਅੰਗ ਸਿਥਨ ਹੋ ਜਾਂਦੇ ਹਨ। ਹਰ ਵੇਲੇ ਸ਼ੋਕ ਕਰਨ ਨਾਲ ਸਤੇ ਧਾਤੂਆਂ ਸੂਕਨ ਲਗ ਜਾਂਦੀਆਂ ਹਨ। ਸਰੀਰ ਢਿਲਾ ਜੇਹਾ ਤੇ ਡਿਗਾ ਡਿਗਾ ਲਗਦਾ ਹੈ। ਚਿੰਤਾ ਤੋਂ ਬਿਨਾਂ ਧਾਤੂਆਂ ਨੂੰ ਨਾਸ ਕਰਨ ਵਾਲੀ ਦੂਸਰੀ ਕੋਈ ਚੀਜ ਨਹੀਂ ਹੈ ਇਸ ਦਾ ਇਲਾਜ ਚਿੰਤਾ ਨੂੰ ਹਟਾਉਣਾ ਹੈ।

## ੩. ਬੁਢਾਪਾ ਸ਼ੋਖ ਦੇ ਲੱਛਣ

ਇਸ ਨੂੰ ਜਰਾ ਸ਼ੋਖ ਕਹਿੰਦੇ ਹਨ, ਭਾਵ ਬੁਢਾਪੇ ਤੋਂ ਸ਼ੋਖ ਰੋਗ ਹੋ ਜਾਣਾ। ਜਰਾ ਸ਼ੋਖ ਵਾਲੇ ਦਾ ਸ਼ਰੀਰ ਦੁਬਲਾ ਹੋ ਜਾਂਦਾ ਹੈ। ਵੀਰਜ, ਬਲ, ਬੁਧੀ ਅਤੇ ਇੰਦਰੀਆਂ ਕਮਜੋਰ ਹੋ ਜਾਂਦੀਆਂ ਹਨ। ਕੰਮਣੀ ਆਉਂਦੀ ਹੈ। ਸਰੀਰ ਦੀ ਸ਼ੋਭਾ ਮਾਰੀ ਜਾਂਦੀ ਹੈ। ਗਲੇ ਦੀ ਅਵਾਜ ਖਰਾਬ ਹੋ ਜਾਂਦੀ ਹੈ। ਸਰੀਰ ਭਾਰੀ ਰਹਿੰਦਾ ਹੈ। ਭੋਜਨ ਖਾਣ ਵਿਚ ਅਰੁਚੀ ਰਹਿੰਦੀ ਹੈ। ਮੂੰਹ ਨਕ ਤੇ ਅੱਖਾਂ ਵਿਚੋਂ ਪਾਣੀ ਵਗਦਾ ਰਹਿੰਦਾ ਹੈ। ਪਖਾਨਾ ਸੂਕਾ ਆਉਂਦਾ ਹੈ ਤੇ ਸਰੀਰ ਵੀ ਦਿਨੋਂ ਦਿਨ ਸੁਕਦਾ ਜਾਂਦਾ ਹੈ। ਇਹ ਸ਼ੋਖ ਅਸਮਜ ਦੇ ਬੁਢਾਪੇ ਵਿਚ ਹੁੰਦਾ ਹੈ। ਭਾਵ ਜੇਹੜਾ ਬੁਢਾਪਾ ਜਵਾਨੀ ਵਿਚ ਆ ਜਾਵੇ ਉਸ ਵਿਚ ਇਹ ਸ਼ੋਖ ਰੋਗ ਹੁੰਦਾ ਹੈ।

## ੪. ਪੈਂਡੇ ਸ਼ੋਖ ਦੇ ਲੱਛਣ

ਇਹ ਸ਼ੋਖ ਬਹੁਤ ਰਸਤਾ ਚਲਣ ਨਾਲ ਹੁੰਦਾ ਹੈ। ਭਾਵ ਜਿਹੜਾ ਮਨੁਖ ਰਾਤ ਦਿਨ ਰਸਤੇ ਹੀ ਪਿਆ ਰਹਿੰਦਾ

ਹੈ, ਉਸ ਨੂੰ ਇਹ ਸ਼ੋਖ ਰੋਗ ਹੁੰਦਾ ਹੈ ਇਸ ਸ਼ੋਖ ਰੋਗ ਵਿਚ ਮਨੁਖ ਦੇ ਅੰਗ ਢਿੱਲੇ ਹੋ ਜਾਂਦੇ ਹਨ। ਸ਼ਰੀਰ ਦਾ ਰੰਗ ਝੁਲਸੇ ਹੋਇ ਸਮਾਨ ਹੋ ਜਾਂਦਾ ਹੈ। ਸੰਘ ਤੇ ਮੂੰਹ ਬਹੁਤ ਸੁਕਦੇ ਹਨ ਸ਼ਰੀਰ ਸੁੰਨ ਜਿਹਾ ਹੋ ਜਾਂਦਾ ਹੈ ਚੂੰਢੀ ਵਢਣ ਨਾਲ ਉਸ ਨੂੰ ਕੁਝ ਪਤਾ ਨਹੀਂ ਲਗਦਾ।

## ੫. ਕਸਰਤ ਸ਼ੋਖ ਦੇ ਲੱਛਣ

ਜੋ ਮਨੁਖ ਆਪਣੇ ਬਲ ਨਾਲੋਂ ਅਧਿਕ ਕਸਰਤ ਕਰਦੇ ਹਨ ਯਾ ਮਿਹਨਤ ਦੇ ਕੰਮ ਕਰਦੇ ਹਨ। ਉਹਨਾਂ ਨੂੰ ਠੀਕ ਕਸਰਤ ਕੁਸਤੀ ਕਰਨ ਨਾਲ ਸਰੀਰ ਵਿਚ ਵਾਯੂ ਵਧ ਜਾਂਦੀ ਹੈ, ਅਰ ਉਹ ਵਾਯੂ ਸਰੀਰ ਦੀਆਂ ਧਾਤੂਆਂ ਨੂੰ ਸੁਕਾਉਣ ਲਗ ਜਾਂਦੀ ਹੈ। ਇਸ ਤਰਾਂ ਮਨੁਖ ਨੂੰ ਕਸਰਤ ਤੋਂ ਸ਼ੋਖ ਰੋਗ ਹੋ ਜਾਂਦਾ ਹੈ। ਇਸ ਦੇ ਸਾਰੇ ਲੱਛਣ ਉਪ੍ਰੋਕਤ ਮਾਰਗ ਸ਼ੋਖੀ ਦੇ ਨਾਲ ਮਿਲਦੇ ਹਨ।

## ਬ੍ਰਣ ਸ਼ੋਖ ਦੇ ਲੱਛਣ

ਜਿਸ ਮਨੁਖ ਦਾ ਫੋੜੇ ਆਦਿਕ ਹੋਣ ਕਰਕੇ ਖੂਨ ਬਹੁਤ ਨਿਕਲ ਜਾਵੇ ਤਾਂ ਉਸ ਦੀਆਂ ਬਾਕੀ ਧਾਤੂਆਂ ਵੀ ਸੁਕ ਜਾਂਦੀਆਂ ਹਨ। ਇਸ ਤੋਂ ਉਸ ਨੂੰ ਬ੍ਰਣ ਸ਼ੋਖ ਰੋਗ ਹੋ ਜਾਂਦਾ ਹੈ।

## ਉਰ ਖਯਤ ਸ਼ੋਖ ਦੇ ਨਿਦਾਨ

ਬਹੁਤ ਜਿਆਦਾ ਤੀਰ ਕਮਾਨ ਚਲਾਉਣੇ, ਬੜਾ ਭਾਰੀ ਬੋਝ ਉਠਾਉਣਾ, ਆਪ ਤੋਂ ਬਲਵਾਨ ਨਾਲ ਕੁਸ਼ਤੀ ਕਰਨੀ, ਉਚੇ ਥਾਂ ਤੋਂ ਡਿਗ ਪੈਣਾ, ਭਜਦੇ ਹੋਇ ਹਾਥੀ ਘੋੜੇ

ਊਠ, ਮੋਟਰ ਆਦਿਕ ਨੂੰ ਭਜ ਕੇ ਰੋਕਣਾ, ਪੱਥਰ ਯਾ ਲੋਹੇ ਦਾ ਗੋਲਾ ਅਥਵਾ ਕੋਈ ਹਥਿਆਰ ਜੋਰ ਨਾਲ ਦੂਰ ਫੈਂਕਣਾ (ਜੋਰ ਜੋਰ ਨਾਲ ਪਾਠ ਕਰਨਾ, ਵਡੀਆਂ ਨਦੀਆਂ ਨੂੰ ਤਰ ਕੇ ਪਾਰ ਕਰਨਾ, ਘੋੜਿਆਂ ਦੇ ਨਾਲ ਦੋੜਨਾ, ਛਾਲਾਂ ਮਾਰਨੀਆਂ) ਇਸ ਤਰਾਂ ਦੇ ਹੋਰ ਕੰਮ ਕਰਨ ਨਾਲ ਮਨੁਖ ਦੀ ਛਾਤੀ ਫਟ ਜਾਂਦੀ ਹੈ। ਅਤੇ ਉਸ ਨੂੰ ਭਿਆਨਕ ਉਰ ਖਯਤ ਰੋਗ ਹੋ ਜਾਂਦਾ ਹੈ।

ਉਰ ਖਯਤ ਰੋਗੀ ਦੀ ਛਾਤੀ ਬਹੁਤ ਦੁਖਦੀ ਹੈ। ਇਸ ਤਰਾਂ ਲਗਦਾ ਹੈ ਮਾਨੋ ਕੋਈ ਛਾਤੀ ਵਿਚ ਚੀਰ ਪਾਉਂਦਾ ਹੈ। ਪਸਲੀਆਂ ਵਿਚ ਦਰਦ ਹੁੰਦਾ ਹੈ। ਸਾਰੇ ਅੰਗ ਸੁਕਣੇ ਸ਼ੁਰੂ ਹੋ ਜਾਂਦੇ ਹਨ। ਦੇਹ ਕੰਮਦੀ ਹੈ। ਬਲ ਵਰਨ ਅਗਨੀ ਸਭ ਖੀਨ ਹੁੰਦੇ ਚਲੇ ਜਾਂਦੇ ਹਨ। ਤਾਪ ਹੁੰਦਾ ਹੈ। ਦਸਤ ਲਗ ਜਾਂਦੇ ਹਨ। ਬਦਬੂ ਦਾਰ, ਪੀਲਾ, ਗੰਢਾਂ ਵਾਲਾ, ਬਹੁਤ ਸਾਰਾ ਖੂਨ ਮਿਲਿਆ ਕਫ ਬਾਰ ਬਾਰ ਨਿਕਲਦਾ ਹੈ। ਲਾਲ ਰੰਗ ਦਾ ਖੂਨ ਮਿਲਿਆ ਪਿਸ਼ਾਬ ਆਉਂਦਾ ਹੈ। ਪਸਲੀ ਪਿਠ ਅਤੇ ਕਮਰ ਵਿਚ ਬੜੀ ਸਖਤ ਪੀੜ ਹੁੰਦੀ ਹੈ।

ਖਈ ਰੋਗ ਵਾਲੇ ਦਾ ਸੁਤਿਆਂ ਹੋਇਆਂ ਮੂੰਹ ਖੁਲਾ ਰਹਿੰਦਾ ਹੈ ਕਿਉਂਕਿ ਉਸ ਦੇ ਫੇਫੜੇ ਕਮਜੋਰ ਹੋ ਜਾਂਦੇ ਹਨ।

ਜਦ ਰੋਗੀ ਮਰਨ ਦੇ ਕਿਨਾਰੇ ਚਲਾ ਜਾਂਦਾ ਹੈ ਤਾਂ ਦੂਸਰੇ ਨੂੰ ਉਹ ਰਾਜੀ ਬਾਜੀ ਲਗਣ ਲਗ ਜਾਂਦਾ ਹੈ ਪਹਿਲੇ ਭੁਖ ਬੰਦ ਹੁੰਦੀ ਹੈ, ਪਰ ਉਸ ਟਾਇਮ ਤੇ ਉਸ ਨੂੰ ਭੁਖ ਲਗਣ ਲਗ ਜਾਂਦੀ ਹੈ। ਉਸ ਦਾ ਮੇਦਾ ਆਪਣਾ ਕੰਮ ਨਹੀਂ ਕਰਦਾ ਇਸ ਲਈ ਉਸ ਦਾ ਖਾਧਾ ਪੀਤਾ ਪਤਲੇ ਦਸਤਾਂ ਯਾ ਉਲਟੀ

ਦੇ ਰਸਤੇ ਨਿਕਲ ਜਾਂਦਾ ਹੈ। ਉਸ ਦੀਆਂ ਅੱਖਾਂ ਅੰਦਰ ਨੂੰ ਧਸੀਆਂ ਹੋਈਆਂ ਸਾਫ ਸੁਫੈਦ ਚਮਕਦੀਆਂ ਹਨ। ਗਲ੍ਹਾਂ ਬੈਠ ਜਾਂਦੀਆਂ ਹਨ। ਸਿਰ ਚਮਕਣ ਲਗ ਜਾਂਦਾ ਹੈ, ਪੈਰਾਂ ਦੀ ਛਤ ਸੂਜ ਜਾਂਦੀ ਹੈ, ਖਾਂਸੀ ਦਾ ਜੋਰ ਹੋ ਜਾਂਦਾ ਹੈ। ਉਸ ਨਾਲ ਰੋਗੀ ਨੂੰ ਖੂਨ ਦੀ ਉਲਟੀ ਆਉਂਦੀ ਹੈ ਤੇ ਉਹ ਦੂਸਰੇ ਲੋਕ ਨੂੰ ਪਿਆਨਾ ਕਰ ਜਾਂਦਾ ਹੈ।

ਜਿਸ ਰੋਗੀ ਨੂੰ ਦਮ ਦਮ ਉਤੇ ਪਤਲੀ ਟਟੀ ਆਵੇ, ਕਫ ਦੇ ਢੇਰਾਂ ਦੇ ਢੇਰ ਨਿਕਲਣ ਸਾਹ ਚੜ੍ਹਿਆ ਰਹੇ, ਹਿਚਕੀਆਂ ਆਉਂਦੀਆਂ ਹੋਣ।

ਪਹਿਲੇ ਪੈਰਾਂ ਉਤੇ ਸੋਜ ਆਈ ਹੋਵੇ ਅਤੇ ਫਿਰ ਹੋਰ ਅੰਗ ਸੁਜ ਗਏ ਹੋਣ ਕੰਧਿਆਂ ਪਸਲੀਆਂ ਵਿਚ ਦਰਦ ਬਹੁਤ ਹੋਵੇ, ਰੋਗੀ ਨੂੰ ਚੈਨ ਨ ਹੋਵੇ ਤਾਂ ਉਹ ਰੋਗੀ ਹਰਗਿਜ ਨਹੀਂ ਬਚੇਗਾ।

ਜਿਸ ਰੋਗੀ ਨੂੰ ਸੁਯੋਗ ਵੈਦ ਚੰਗੀ ਤੋਂ ਚੰਗੀ ਦਵਾਈ ਦੇਵੇ, ਪਰ ਉਸ ਦਾ ਰੋਗ ਨਾ ਘਟੇ ਸਗੋਂ ਦਿਨ ਬਦਿਨ ਉਪਦਰਵ ਵਧਦੇ ਹੀ ਜਾਣ। ਕਮਜੋਰੀ ਅਧਿਕ ਹੁੰਦੀ ਜਾਵੇ ਤੇ ਰੋਗੀ ਆਪਣੇ ਮੂੰਹੋਂ ਬਾਰ ਬਾਰ ਕਹੇ ਕਿ ਹੁਣ ਨਹੀਂ ਬਚਾਂਗਾ ਉਹ ਰੋਗੀ ਹਰਗਿਜ਼ ਨਹੀਂ ਬਚੇਗਾ।

## ਖਈ ਰੋਗ ਦੀ ਚਿਕਿਤਸਾ

੪੦੦. ਅਸਗੰਧ ਤੇ ਮਘਾਂ ਦਾ ਚੂਰਨ ਬਣਾ ਕੇ ਸ਼ਹਦ ਘਿਓ ਤੇ ਮਿਸਰੀ ਮਿਲਾਕੇ ਚਟਿਆ ਜਾਵੇ ਤਾਂ ਖਈ ਰੋਗ ਦੂਰ ਹੋਵੇ।

## ੪੦੧. ਸਿਤੋ ਪਲਾਦਿ ਚੂਰਨ

ਇਹ ਚੂਰਨ ੧॥ ਮਾਸੇ ਤੋਂ ੩ ਮਾਸੇ ਤਕ ਸ਼ਹਦ ਨਾਲ ਚਟਾਉ। ਜੇ ਰੋਗੀ ਨੂੰ ਦਸਤ ਲਗੇ ਹੋਏ ਹੋਣ ਤਾਂ ਅਨਾਰਾਂ ਦੇ ਸ਼ਰਬਤ ਵਿਚ ਚਟਾਉ। ਅਥਵਾ ਬਨਖਸ਼ੇ ਦੇ ਸ਼ਰਬਤ ਨਾਲ ਚਟਾਓ। ਇਹਨਾਂ ਸ਼ਰਬਤਾਂ ਨਾਲ ਇਹ ਚੂਰਨ ਬੜੀ ਛੇਤੀ ਫਾਇਦਾ ਕਰਦਾ ਹੈ। ਖਈ ਵਾਲੇ ਨੂੰ ਇਕ ਖੁਰਾਕ ਚੂਰਨ ਦੀ, ਸ਼ਹਦ ੪ ਮਾਸੇ ਅਤੇ ਮਖਣ ਯਾ ਘਿਉ ੧੦ ਮਾਸੇ ਵਿਚ ਮਿਲਾ ਕੇ ਚਟਾਉਣ ਨਾਲ ਬਹੁਤ ਚੰਗਾ ਚਮਤਕਾਰ ਦਿਖਾਉਂਦਾ ਹੈ। 'ਚੱਕਰ ਦਤ' ਵੈਦਕ ਦੇ ਪੁਸਤਕ ਵਿਚ ਲਿਖਿਆ ਹੈ ਕਿ ਸਿਤੋ ਪਲਾਦਿ ਨੂੰ ਸ਼ਹਦ ਤੇ ਘਿਉ ਨਾਲ ਚੱਟਣ ਤੇ ਦਮਾ, ਖਾਂਸੀ ਅਤੇ ਖਈ ਰੋਗ ਨਾਸ ਹੁੰਦਾ ਹੈ। ਪਸਲੀ ਦਾ ਦਰਦ ਹੱਥਾਂ, ਪੈਰਾਂ ਦੀ ਜਲਨ, ਕੰਧਿਆਂ ਦੀ ਜਲਨ ਤੇ ਦਰਦ, ਤਾਪ ਤੇ ਜਬਾਨ ਦਾ ਕਰੜਾ ਹੋਣਾ, ਕਫ ਦੇ ਰੋਗ, ਸਿਰ ਦੇ ਰੋਗ, ਉਤਲੇ ਭਾਗ ਦਾ ਰਕਤ ਪਿਤ ਆਦਿਕ ਰੋਗ ਵੀ ਆਰਾਮ ਹੁੰਦੇ ਹਨ। ਪੁਰਾਣਾ ਬੁਖਾਰ ਤੇ ਖਈ ਤਪਦਿਕ ਇਸ ਦੇ ਨਾਲ ਬਿਲਕੁਲ ਨਹੀਂ ਰਹਿੰਦੇ। ਇਹ ਚੂਰਨ ਦੇਖੋ ਖਾਂਸੀ ਵਿਚ। ਸਫਾ ੨੨੮ ਉਤੇ।

## ੪੦੨. ਤਲੀਸਾਦਿ ਚੂਰਨ

ਇਸ ਚੂਰਨ ਨੂੰ ਕਚੇ ਦੁਧ ਨਾਲ ਸੇਵਨ ਕਰਨ ਤੇ ਅਥਵਾ ਸ਼ਹਦ, ਸ਼ਰਬਤ ਬਨਖਸ਼ੇ ਆਦਿਕ ਨਾਲ ਦੇਣ ਤੇ ਰਾਜ ਯਖਮਾ ਤੇ ਖਈ ਛਾਤੀ ਦਾ ਦਰਦ ਦੂਰ ਹੁੰਦਾ ਹੈ। ਇਸ

ਚੂਰਨ ਨਾਲ ਪਸੀਨਾ ਆਉਂਦਾ ਹੈ ਜਿਸ ਨਾਲ ਹੱਡਾਂ ਦਾ ਤਾਪ ਨਿਕਲ ਜਾਂਦਾ ਹੈ। ਤਪਦਿਕ ਲਈ ਇਹ ਚੂਰਨ ਬਹੁਤ ਲਾਭ ਦਾਇਕ ਹੈ। ਇਸ ਦੇ ਨਾਲ ਖਾਂਸੀ ਬਿਲਕੁਲ ਚਲੀ ਜਾਂਦੀ ਹੈ। ਖਾਂਸੀ ਰੋਗ ਵਿਚ ਵੇਖੋ ਸਫਾ ੨੨੭ ਤੇ।

## ੪੦੩. ਲਵੰਗਾਦਿ ਚੂਰਨ

ਲੌਂਗ, ਕਪੂਰ, ਬੂੱਜੀ, ਤਜ, ਨਾਗ ਕੇਸਰ, ਜਾਇਫਲ, ਖਸ, ਸੁੰਡ, ਕਾਲਾ ਜੀਰਾ, ਅਗਰ ਤਗਰ ਕਾਲੀ, ਨੀਲੀ ਤਬਾਸੀਰ, ਜਟਾਮਾਂਸੀ ਨੀਲੇ ਕਮਲ, ਮਘਾਂ, ਸੁਫੇਦ ਚੰਦਨ ਬਾਲਾ, ਅਤੇ ਸ਼ਰਦ ਚੀਨੀ। ਇਨ੍ਹਾਂ ਚੀਜਾਂ ਨੂੰ ਸਮਾਨ ਭਾਗ ਲੈਕੇ ਸਾਫ ਕਰਕੇ ਕੁਟ ਪੀਸ ਛਾਣ ਲਵੋ। ਫਿਰ ਸਭ ਦਵਾਈ ਤੋਂ ਅਧੀ ਮਿਸਰੀ ਪਾ ਦਿਉ। ਚੂਰਨ ਤਿਆਰ ਹੋ ਗਿਆ ਹੈ। ਇਸ ਦੀ ਮਾਤ੍ਰਾ ੪ ਰਤੀ ਤੋਂ ੨ ਮਾਸੇ ਤਕ ਹੈ। ਚੂਰਨ ਅਗਨੀ ਤੇ ਸਵਾਦ ਵਧਾਉਂਦਾ ਹੈ। ਦਿਲ ਨੂੰ ਤਾਕਤ ਦੇਂਦਾ ਹੈ। ਸਰੀਰ ਪੁਸ਼ਟ ਕਰਦਾ ਹੈ। ਤ੍ਰਿਦੋਸ਼ ਨੂੰ ਨਾਸ ਕਰਦਾ ਹੈ। ਛਾਤੀ ਦੀ ਦਰਦ ਤੇ ਦਿਲ ਦੀ ਘਬਰਾਹਟ ਨੂੰ ਦੂਰ ਕਰਦਾ ਹੈ। ਗਲੇ ਦੀ ਦਰਦ ਤੇ ਛਾਲਿਆਂ ਨੂੰ ਦੂਰ ਕਰਦਾ ਹੈ। ਖਾਂਸੀ, ਜੁਕਾਮ, ਯਖਮਾਂ, ਹਿਚਕੀ, ਅਤੀਸਾਰ, ਉਰ ਖਜਤ, ਕਫ ਦੇ ਨਾਲ ਮੁਵਾਦ ਤੇ ਖੂਨ, ਪ੍ਰਮੇਹ, ਅਰੁਚੀ, ਗੋਲਾ ਤੇ ਸੰਗ੍ਰਹਿਣੀ ਆਦਿਕ ਰੋਗਾਂ ਨੂੰ ਨਾਸ ਕਰਦਾ ਹੈ।

## (੪੦੪) ਜਾਤੀ ਫਲਾਦਿ ਚੂਰਨ

ਇਸ ਚੂਰਨ ਦੀ ਮਾਤ੍ਰਾ ੪ ਰਤੀ ਤੋਂ ੧ ਮਾਸੇ ਤਕ ਹੈ। ਯਖਮਾਂ ਵਾਲੇ ਰੋਗੀ ਨੂੰ ਸ਼ਹਦ ਨਾਲ ਚਟਾਉ ਤੇ ਉਤੋਂ ਕੋਸਾ

ਕੋਸਾ ਦੁਧ ਪਿਲਾਉ। ਇਸ ਦੇ ਸੇਵਨ ਨਾਲ ਖਈ, ਖਾਂਸੀ, ਦਮਾ, ਅਰੁਚੀ, ਸੰਗ੍ਰਹਣੀ, ਜ਼ੁਕਾਮ ਹੋਰ ਕਫ ਦੇ ਰੋਗ ਨਾਸ ਹੁੰਦੇ ਹਨ। ਇਸ ਨੂੰ ਸ਼ਾਮ ਵੇਲੇ ਚਟਾਇਆ ਜਾਵੇ ਤਾਂ ਨੀਂਦ ਚੰਗੀ ਆਉਂਦੀ ਹੈ। ਯਖਮਾਂ ਰੋਗ ਵਿਚ ਅਤੀਸਾਰਾਂ ਦੇ ਉਪਦ੍ਰਵ ਨੂੰ ਰੋਕਦਾ ਹੈ। ਦੇਖੋ ਸੰਗ੍ਰਹਿਣੀ ਵਿਚ ਸਫਾ ੧੭੯ ਤੇ।

## ੪੦੫. ਲਾਖਯਾਦਿ ਤੇਲ

ਤਿਲਾਂ ਦਾ ਤੇਲ ੧ ਸੇਰ, ਲਾਖ ੧ ਸੇਰ, ਪਾਣੀ ੧੬ ਸੇਰ। ਲਾਖ ਵਿਚ ਪਾਣੀ ੧੬ ਸੇਰ ਪਾ ਕੇ ਕਾੜ੍ਹਾ ਕਰੋ ਅਤੇ ਜਦ ੪ ਸੇਰ ਰਹਿ ਜਾਵੇ ਤਾਂ ਉਤਾਰ ਕੇ ਛਾਣ ਲਵੋ। ਦਹੀਂ ੧ ਸੇਰ, ਸੌਂਫ, ਅਸਗੰਧ, ਹਲਦੀ, ਦੇਵਦਾਰੂ, ਕੌੜ, ਰੇਣੁਕਾ, ਮਰੋੜ ਫਲੀ, ਕੁੱਠ, ਮੁਲੱਠੀ, ਚਿੱਟਾ ਚੰਦਨ, ਨਾਗਰ ਮੋਥਾ, ਰਾਸਨਾ। ਹਰ ਇਕ ਸਵਾ ਸਵਾ ਤੋਲਾ। ਇਨ੍ਹਾਂ ਦਵਾਈਆਂ ਨੂੰ ਪਾਣੀ ਵਿਚ ਪੀਸ ਕੇ ਕਲਕ (ਨੁਗਦੀ) ਬਣਾ ਲਵੋ। ਫਿਰ ਤੇਲ ਨੂੰ ਅੱਗ ਤੇ ਰਖ ਕੇ ਵਿਚ ਲਾਖ ਦਾ ਰਸ ਤੇ ਇਹ ਨੁਗਦੀ ਤੇ ਦਹੀਂ ਪਾ ਦਿਓ ਅਰ ਮੱਠੀ ਮੱਠੀ ਅੱਗ ਤੇ ਪਕਾਉ ਜਦ ਬਿਲਕੁਲ ਤੇਲ ਮਾਤ੍ਰ ਹੀ ਰਹੇ ਹਾਂ ਉਤਾਰ ਕੇ ਛਾਣ ਕੇ ਰਖ ਲਵੋ। ਇਸ ਦੀ ਮਾਲਸ਼ ਕਰਨ ਨਾਲ ਪੁਰਾਣਾ ਬੁਖਾਰ ਧਾਤੂ ਗਤ ਬੁਖਾਰ ਰਾਜ ਯਖਮਾ ਤੇ ਤਪਦਿਕ ਸਭ ਹਟ ਜਾਂਦੇ ਹਨ। ਇਹ ਤੇਲ ਬੁਖਾਰਾਂ ਨੂੰ ਅੰਦ੍ਰੋਂ ਕਢ ਦਿੰਦਾ ਹੈ। ਇਹ ਰਾਜ ਯਖਮਾ, ਖਈ ਅਤੇ ਸ਼ੋਖ ਰੋਗ ਵਾਸਤੇ ਬੜੀ ਚੰਗੀ ਚੀਜ ਹੈ।

## ੪੦੬. ਖਈ ਨਾਸਕ ਆਸਵ

ਭੂੰਗਰੇ ਦਾ ਰਸ ੩। ਸੇਰ, ਗੁੜ ੨॥ ਸੇਰ, ਹਰੜ ੮।

ਤੋਲੇ ਇਨ੍ਹਾਂ ਸਾਰੀਆਂ ਚੀਜਾਂ ਨੂੰ ਮਿਟੀ ਦੇ ਮਟ ਵਿਚ ਜਿਸ ਨੂੰ ਘਿਓ ਨਾਲ ਚੋਪੜਿਆ ਹੋਇਆ ਹੋਵੇ ਤੇ ਚੰਦਨ ਅਗਰ ਕਪੂਰ ਦੀ ਧੂਣੀ ਦਿੱਤੀ ਹੋਈ ਹੋਵੇ, ਉਸ ਵਿਚ ਭਰ ਦੇਵੋ ਅਤੇ ਉਸ ਦਾ ਮੂੰਹ ਚੰਗੀ ਤਰਾਂ ਮਿੱਟੀ ਨਾਲ ਬੰਦ ਕਰ ਦਿਓ ਤਾਂ ਕਿ ਬਾਹਰ ਦੀ ਹਵਾ ਅੰਦਰ ਨਾ ਜਾ ਸਕੇ। ਫਿਰ ਕਿਸੇ ਇਕਾਂਤ ਜਗਾ ਤੇ ਭੁਸਾ ਖਿਲਾਰ ਕੇ ਉਸ ਮਟ ਨੂੰ ਰਖ ਦੇਵੋ। ਉਤੋਂ ਇਕ ਕੰਬਲ ਲਪੇਟ ਦਿਓ। ਪੰਦਰਾਂ ਦਿਨਾਂ ਤੋਂ ਬਾਦ ਇਸ ਨੂੰ ਛਾਣ ਲਵੋ ਤੇ ਫਿਰ ਘੜੇ ਵਿਚ ਉਸੇ ਤਰ੍ਹਾਂ ਧੂਣੀ ਦੇਕੇ ਛਾਣੇ ਹੋਇ ਰਸ ਨੂੰ ਵਿਚ ਪਾ ਦਿਓ ਤੇ ਫਿਰ:—

ਮਘਾਂ, ਜਾਇਫਲ, ਲੌਂਗ, ਦਾਰਚੀਨੀ, ਛੋਟੀ ਲਾਚੀ, ਨਾਗ ਕੇਸਰ, ਤੇਜ ਪੱਤਰ ਇਹ ਸਭ ਦੋ ਦੋ ਤੋਲੇ ਲੈਕੇ ਅਤੇ ਬਰੀਕ ਚੂਰਣ ਬਣਾ ਕੇ ਪਾ ਦਿਓ ਅਰ ਉਸੇ ਤਰਾਂ ਮੂੰਹ ਬੰਦ ਕਰਕੇ ਵਖਰੀ ਥਾਵੇਂ ਰਖ ਦਿਓ ਫਿਰ ਪੰਦਰਾਂ ਦਿਨਾਂ ਤੋਂ ਬਾਦ ਛਾਣ ਕੇ ਬੋਤਲਾਂ ਵਿਚ ਭਰ ਦਿਉ ਤੇ ਡਾਟ ਚੰਗੀ ਤਰਾਂ ਲਾ ਦਿਉ। ਨਿਤਰ ਜਾਣ ਤੇ ਮਾਤ੍ਰਾ ੧॥ ਤੋਲਾ ਕੁਝ ਖਾਣ ਤੋਂ ਬਾਦ ਪਿਆਓ ਤਾਂ ਇਸ ਨਾਲ ਧਾਤੂ ਖਈ ਵਾਲੇ ਦੀ ਖਾਂਸੀ ਤੇ ਉਸ ਨਾਲ ਪੈਦਾ ਹੋਈ ਕਮਜੋਰੀ ਹਟ ਜਾਂਦੀ ਹੈ। ਖਈ ਦੀ ਖਾਂਸੀ ਲਈ ਤਾਂ ਇਹ ਔਸ਼ਧੀ ਰਾਮ ਬਾਣ ਹੈ।

## ੪੦੭. ਯਖਮਾ ਅੰਤਕ ਚੂਰਨ

ਕਾਲੀ ਮਿਰਚ, ਸਤ ਗਲੋ, ਬੱਜੀ ਲਾਚੀ ਦੇ ਦਾਣੇ। ਤਬਾਸੀਰ, ਸੁਧ ਭਿਲਾਵਾ। ਇਹ ਪੰਜੇ ਚੀਜਾਂ ੧-੧ ਤੋਲਾ। ਸਭ ਔਸ਼ਧੀਆਂ ਦਾ ਬਾਰੀਕ ਚੂਰਨ ਬਣਾ ਲਵੋ। ਮਾਤਰਾ

ਇਕ ਰੱਤੀ, ਅਨੁਪਾਨ ਅਧ ਪਾ ਧਾਰੋਸ਼ਨ (ਤਾਜਾ ਚੋਇਆ) ਗੋਕਾ ਦੁਧ ਦੋਵੇਂ ਵਕਤ ਦੇਵੇ। ਦੁਧ ਦੀ ਮਿਕਦਾਰ ਰੋਜਾਨਾ ਵਧਾਈ ਜਾਣੀ। ਜਦ ਬਿਨਾਂ ਕਿਸੇ ਵਿਕਾਰ ਦੇ ੧ ਸੇਰ ਪੱਕਾ ਦੁਧ ਪਚਣ ਲਗ ਜਾਵੇ, ਤਾਂ ਸਮਝਣਾ ਚਾਹੀਦਾ ਹੈ ਕਿ ਖਈ ਰੋਗ ਜਰੂਰ ਹਟ ਜਾਵੇਗਾ। ਜਦ ਤਕ ਸਰੀਰ ਠੀਕ ਨ ਹੋ ਜਾਵੇ ਤਦ ਤਕ ਦਵਾਈ ਸੇਵਨ ਕਰੀ ਜਾਓ ਤਾਂ ਭਿਆਨਕ ਤੋਂ ਭਿਆਨਕ ਰਾਜ ਯਖਮਾ ਵੀ ਠੀਕ ਹੋਵੇ।

## ਉਰਖਜਤ ਦੀ ਚਿਕਿਤਸਾ

## ਬਲਾਦਿ ਚੂਰਣ

੪੦੮. ਖਰੇਟੀ, ਅਸਗੰਧ, ਕੁੰਭੇਰ ਦੇ ਫੁਲ, ਸਤਾਵਰ ਅਤੇ ਇਟਸਿਟ ਇਹਨਾਂ ਨੂੰ ਦੁਧ ਵਿਚ ਪੀਸ ਕੇ ਪੀਣ ਨਾਲ ਉਰਖਜਤ ਸ਼ੋਖ ਨਾਸ ਹੁੰਦਾ ਹੈ।

੪੦੯. ਕਿਕਰ ਦੀਆਂ ਕੂਮਲਾਂ ੧ ਤੋਲਾ ਅਨਾਰ ਦੇ ਪਤ ੧ ਤੋਲਾ, ਆਉਲੇ ੧ ਤੋਲਾ ਅਤੇ ਧਨੀਆ ਛੇ ਮਾਸੇ ਇਹਨਾਂ ਸਾਰੀਆਂ ਚੀਜਾਂ ਨੂੰ ਰਾਤ ਨੂੰ ਠੰਡੇ ਪਾਣੀ ਵਿਚ ਭਿਗੋ ਦੇਵੇ। ਸਵੇਰੇ ਹੀ ਮਲ ਛਾਣ ਕੇ ਇਸ ਵਿਚ ਥੋੜੀ ਜੇਹੀ ਮਿਸਰੀ ਮਿਲਾ ਦੇਵੋ ਇਸ ਵਿਚੋਂ ਥੋੜਾ ਥੋੜਾ ਪਾਣੀ ਦਿਨ ਵਿਚ ਪਿਆਉ ਤਾਂ ਥੁਕ ਨਾਲ ਖੂਨ ਆਉਣਾ ਬੰਦ ਹੋਵੇ।

## ੪੧੦. ਏਲਾਦਿ ਗੁਟਕਾ

ਇਹਨਾਂ ਗੋਲੀਆਂ ਦੇ ਖਾਣ ਨਾਲ ਖਾਂਸੀ ਦਮਾਂ ਹਿਚਕੀ ਉਲਟੀਆਂ ਮੂਰਛਾ, ਖੂਨ ਥੁਕਣਾ ਭੌਂ ਆਉਣੇ ਪਿਆਸ ਪਸਲੀ ਦਾ ਦਰਦ, ਅਰੁਚੀ, ਤਿਲੀ, ਸੁਰਭੰਗ, ਖਈ, ਰਾਜ

ਰਗ ਆਦਿ ਸਭ ਅਰਾਮ ਹੋ ਜਾਂਦੇ ਹਨ। ਇਹਨਾਂ ਗੋਲੀਆਂ ਨੂੰ ਖੁਵਾਕੇ ਉਤੋਂ ਬਕਰੀ ਦਾ ਤਾਜ਼ਾ ਦੁਧ ਪਿਆਉਣ ਨਾਲ ਉਰਖਜਤ ਰੋਗ ਜਾਵੇ। ਖਾਂਸੀ ਵਾਲੇ ਨੂੰ ਚੁਸਾਉਣ ਨਾਲ ਖਾਂਸੀ ਦੂਰ ਹੋਵੇ। ਦੇਖੋ ਖਾਂਸੀ ਸਫਾ ੨੨੯ ਤੇ।

## ਹਕੀਮ ਵਲੋਂ ਤਪੇਦਿਕ ਦਾ ਵਰਣਨ

ਜਿਸ ਤਰ੍ਹਾਂ ਕਵੀ ਰਾਜ ਜੀ ਨੇ ਪਿਛੇ ਦਸਿਆ ਹੈ ਕਿ ਸ਼ੋਖ ਤੇ ਖਈ ਇਕੋ ਅਰਥ ਦੇ ਵਾਚਕ ਮੰਨੇ ਜਾਂਦੇ ਹਨ ਯਾਨੀ ਇਹ ਦੋਵੇਂ ਇਕ ਹੀ ਬੀਮਾਰੀ ਦੇ ਨਾਮ ਹਨ। ਇਸੇ ਤਰ੍ਹਾਂ ਹੀ ਤਪੇਦਿਕ ਤੇ ਸਿਲ ਇਕੋ ਅਰਥ ਦੇ ਵਾਚਕ ਮੰਨੇ ਜਾਂਦੇ ਹਨ ਯਾਨੀ ਆਮ ਤੌਰ ਪੁਰ ਇਹ ਇਕੋ ਹੀ ਬੀਮਾਰੀ ਦੇ ਨਾਮ ਹਨ।

'ਦਿਕ' ਇਕ ਅਰਬੀ ਸ਼ਬਦ ਹੈ, ਜਿਸ ਦੇ ਸ਼ਬਦੀ ਅਰਥ ਹਨ 'ਬਾਰੀਕ', ਦਿਕ ਸ਼ਬਦ ਤੋਂ ਮੁਰਾਦ ਹੈ ਦੁਬਲਾ ਪਨ, ਸੋਕਾ 'ਤਪ' ਦਾ ਅਰਥ ਹੈ ਤਾਪ ਯਾ ਬੁਖਾਰ। ਅਰਥ ਬਣਿਆ ਐਸਾ ਸੋਕਾ ਜਿਸ ਨਾਲ ਤਾਪ ਵੀ ਹੋਵੇ। ਯਾ ਐਸਾ ਤਾਪ ਜਿਸ ਨਾਲ ਸਰੀਰ ਰੋਜ਼ਾਨਾ ਸੁਕਦਾ ਹੀ ਜਾਵੇ। ਆਮ ਲੋਕੀਂ ਇਸਨੂੰ ਬਾਰੀਕ ਯਾ ਨਿਕਾ ਤਾਪ ਵੀ ਕਹਿੰਦੇ ਹਨ। ਇਸ ਤਰਾਂ ਵੀ ਇਹ ਸਾਰਥਕ ਹੈ।

ਸਿਲ ਵੀ ਇਕ ਅਰਬੀ ਸ਼ਬਦ ਹੈ, ਉਸ ਦਾ ਸ਼ਬਦੀ ਅਰਥ ਹੈ ਲਾਗਰੀ (ਸਿਥਲਤਾ) ਯਾ ਦੁਬਲਾ ਪਨ। ਪਰ ਤਿਬੀ ਅਰਥ ਹੈ ਫੇਫੜਿਆਂ ਦਾ ਜਖਮ ਜਿਸ ਦੇ ਨਾਲ ਤਪ ਦਿਕ ਵੀ ਹੋਵੇ।

ਡਾਕਟਰ ਲੋਕ ਇਸ ਨੂੰ ਟੈਬੀਜ਼ ( Tabes ) ਕਹਿੰਦੇ ਹਨ । ਕਵੀਰਾਜ ਜੀ ਨੇ ਜੋ ਪਿਛੇ ਸ਼ੋਖ ਦੇ ਕਾਰਣ ਦਸੇ ਹਨ, ਲਗ ਪਗ ਉਹ ਹੀ ਕਾਰਣ ਤਪਦਿੱਕ ਦੇ ਹਨ । ਜਿਆਦਾ ਦੇਰ ਕਿਸੇ ਕਿਸਮ ਦੇ ਬੁਖਾਰ ਵਿਚ ਮੁਬਤਲਾ ਰਹਿਣ ਨਾਲ ਯਾ ਬੁਖਾਰ ਵਿਚ ਬਦ ਪ੍ਰਹੇਜੀ ਕਰਨ ਨਾਲ ਤਪਦਿਕ ਹੋ ਜਾਂਦਾ ਹੈ । ਅਮੂਮਨ ਇਸ ਬੁਖਾਰ ਦੇ ਨਾਲ ਸਿਲ ਯਾਨੀ ਫੇਫੜਿਆਂ ਦੇ ਜਖਮ ਦੀ ਸ਼ਿਕਾਇਤ ਪਾਈ ਜਾਂਦੀ ਹੈ । ਇਹ ਬੁਖਾਰ ਅਕਸਰ ਨੌਜਵਾਨਾਂ ਨੂੰ ਹੋਇਆ ਕਰਦਾ ਹੈ ।

ਬਾਜ ਦਫਾ ਇਹ ਬੁਖਾਰ ਬਹੁਤ ਮਧਮ ਰਫਤਾਰ ਤੋਂ ਸ਼ੁਰੂ ਹੁੰਦਾ ਹੈ, ਮਰੀਜ ਨੂੰ ਪਤਾ ਹੀ ਨਹੀਂ ਲਗਦਾ, ਸਿਰਫ ਨਬਜ ਵਿਚ ਹੀ ਥੋੜੀ ਜੇਹੀ ਤੇਜੀ ਹੁੰਦੀ ਹੈ ਜਿਸਮ ਲਾਗਰ ਹੋਣਾ ਸ਼ੁਰੂ ਹੋ ਜਾਂਦਾ ਹੈ । ਫਿਰ ਕੁਝ ਦਿਨਾਂ ਤੋਂ ਬਾਅਦ ਹਰ ਰੋਜ ਤੀਸਰੇ ਪਹਿਰ ਤਬੀਅਤ ਸੁਸਤ ਰਹਿਣ ਲਗ ਜਾਂਦੀ ਹੈ । ਅਤੇ ਸੁਬਾ ਵੇਲੇ ਠੀਕ ਹੋ ਜਾਂਦੀ ਹੈ । ਪਰ ਫਿਰ ਬੁਖਾਰ ਜਰਾ ਤੇਜ ਹੋਣ ਲਗ ਜਾਂਦਾ ਹੈ । ਜਦ ਕਿਸੇ ਅੰਦਰਲੇ ਅੰਗ ਵਿਚ ਪੀਪ ਪੈਦਾ ਹੋਣ ਦਾ ਸਬਬ ਹੋਵੇ ਤਾਂ ਮਾਮੂਲੀ ਜੇਹੀ ਸਰਦੀ ਲਗ ਕੇ ਬੁਖਾਰ ਚੜਦਾ ਹੈ ਤੇ ਨਬਜ ਤੇਜ ਚਲਦੀ ਹੈ ਅਤੇ ਕੁਝ ਦੇਰ ਬਾਅਦ ਪਸੀਨਾ ਆ ਕੇ ਬੁਖਾਰ ਕੁਝ ਘਟ ਜਾਂਦਾ ਹੈ । ਇਸੇ ਤਰਾਂ ਦਿਨ ਰਾਤ ਵਿਚ ਇਸ ਦੇ ਦੌਰੇ ਹੁੰਦੇ ਹਨ ।

ਦੁਪਹਿਰ ਨੂੰ ਬੁਖਾਰ ਦੀ ਤੇਜੀ ਹੁੰਦੀ ਹੈ ਜਿਹੜੀ ਚਾਰ ਪੰਜ ਘੰਟੇ ਬਰਾਬਰ ਰਹਿੰਦੀ ਤੇ ਥੋੜੇ ਅਰਸੇ ਵਾਸਤੇ ਕੁਝ ਘਟ ਹੋ ਕੇ ਫਿਰ ਦੂਸਰਾ ਦੌਰਾ ਜ਼ਿਆਦਾ ਹੋ ਜਾਂਦਾ ਹੈ, ਜਿਸ

ਵਿਚ ਜੋਰ ਦਾ ਬੁਖ਼ਾਰ ਰਾਤ ਦੇ ਦੋ ਵਜੇ ਤਕ ਚੜ੍ਹਿਆ ਰਹਿੰਦਾ ਹੈ। ਅਤੇ ਫਿਰ ਬਹੁਤ ਸਾਰਾ ਪਸੀਨਾ ਆਕੇ ਬੁਖ਼ਾਰ ਘਟ ਹੋ ਜਾਂਦਾ ਹੈ। ਐਸੇ ਮਰੀਜ ਦੇ ਰੁਖਸਾਰਾਂ (ਗੱਲਾਂ) ਉਤੇ ਸੁਰਖ ਰੰਗ ਦਾ ਇਕ ਧੱਬਾ ਜਿਹਾ ਪੈ ਜਾਂਦਾ ਹੈ। ਪੈਰਾਂ ਦੀਆਂ ਤਲੀਆਂ ਸੜਦੀਆਂ ਹਨ ਅਤੇ ਬਹੁਤ ਗਰਮੀ ਪ੍ਰਤੀਤ ਹੁੰਦੀ ਹੈ। ਮਰੀਜ ਰੋਜ ਬਰੋਜ ਦੁਬਲਾ ਹੁੰਦਾ ਚਲਾ ਜਾਂਦਾ ਹੈ। ਭੁਖ ਘਟਦੀ ਜਾਂਦੀ ਹੈ। ਜਦ ਐਸੇ ਮਰੀਜ ਨੂੰ ਦਸਤ ਆਉਣੇ ਸ਼ੁਰੂ ਹੋ ਜਾਂਦੇ ਹਨ ਤੇ ਪੈਰਾਂ ਤੇ ਸੋਜ ਆ ਜਾਂਦੀ ਹੈ, ਮਰੀਜ ਨਿਹਾਇਤ ਲਾਗਰ ਤੇ ਕਮਜੋਰ ਹੋ ਜਾਂਦਾ ਹੈ, ਤਾਂ ਉਸਦੀ ਰਾਜੀ ਹੋਣ ਦੀ ਉਮੈਦ ਬਹੁਤ ਘਟ ਹੁੰਦੀ ਹੈ।

## ਸਿਲ ਦਾ ਬਿਆਨ

ਅਮੂਮਨ ਨਜਲੇ ਦਾ ਮੁਆਦ ਫੇਫੜੇ ਉਤੇ ਗਿਰਨ ਨਾਲ ਅਤੇ ਉਸ ਵਿਚ ਖਾਰਸ਼ ਪੈਦਾ ਹੋਕੇ ਜਖਮ ਹੋ ਜਾਂਦੇ ਹਨ ਯਾ ਨਿਮੋਨੀਏਂ ਦਾ ਠੀਕ ਇਲਾਜ ਨਾ ਹੋਣ ਕਰਕੇ ਮੁਵਾਦ ਰੁਕ ਕੇ ਪਕ ਜਾਣ ਨਾਲ ਫੇਫੜੇ ਵਿਚ ਜਖਮ ਹੋ ਜਾਂਦੇ ਹਨ। ਕਈ ਦਫਾ ਪੁਰਾਣੀ ਖਾਂਸੀ ਵਿਚ ਇਲਾਜ ਦੀ ਬੇ ਤਰਤੀਬੀ ਹੋਣ ਨਾਲ ਅਮੂਮਨ ਇਹ ਮਰਜ ਹੋ ਜਾਂਦਾ ਹੈ। ਕਿਉਂਕਿ ਦੇਰ ਤਕ ਖਾਂਸੀ ਰਹਿਣ ਨਾਲ ਫੇਫੜੇ ਕਮਜੋਰ ਹੋ ਜਾਂਦੇ ਹਨ ਅਤੇ ਉਹਨਾਂ ਵਿਚ ਖਾਰਸ਼ ਹੋਕੇ ਜਖਮ ਹੋ ਜਾਂਦੇ ਹਨ। ਇਹ ਬੀਮਾਰੀ ਵੀ ਛੂਤ ਤੋਂ ਇਕ ਦੂਸਰੇ ਨੂੰ ਲਗ ਜਾਂਦੀ ਹੈ। ਮਾਰਸ਼ੀ ਵੀ ਹੋਇਆ ਕਰਦੀ ਹੈ।

## ਸਿਲ ਦੇ ਲੱਛਣ

ਸਿਲ ਦੇ ਨਾਲ ਵਿਕ ਦਾ ਹੋਣਾ ਲਾਜ਼ਮੀ ਹੈ। ਮਰੀਜ ਨੂੰ ਪਹਿਲੇ ਖੁਸ਼ਕ ਖਾਂਸੀ ਅਤੇ ਖਫੀਫ ਬੁਖਾਰ ਹੁੰਦਾ ਹੈ। ਕੁਝ ਅਰਸਾ ਬਾਦ ਖਾਂਸੀ ਵਿਚ ਖੂਨ, ਕਦੀ ਖੁਸ਼ਕ ਛਿਲਕੇ ਅਤੇ ਖੂਨ ਮਿਲਿਆ ਹੋਇਆ ਬਲਗਮ ਨਿਕਲਦਾ ਹੈ। ਚਿਹਰਾ ਸੁਰਖ ਹੋ ਜਾਂਦਾ ਹੈ, ਅੱਖਾਂ ਧੱਸ ਜਾਂਦੀਆਂ ਹਨ। ਨਹੁੰ ਟੇਢੇ ਹੋ ਜਾਂਦੇ ਹਨ। ਕਈ ਦਫਾ ਪੈਰਾਂ ਉਤੇ ਸੋਜ ਵੀ ਹੋ ਜਾਂਦੀ ਹੈ। ਜਿਸ ਤਰਫ ਦੇ ਫੇਫੜੇ ਵਿਚ ਜਖਮ ਹੁੰਦਾ ਹੈ ਉਸ ਪਾਸੇ ਸੌਣ ਨਾਲ ਤਕਲੀਫ ਜਿਆਦਾ ਹੁੰਦੀ ਹੈ ਅਤੇ ਖਾਂਸੀ ਉਠਦੀ ਹੈ ਸਿਲ ਦਾ ਮਾਦਾ ਪਹਿਲੇ ਫੇਫੜਿਆਂ ਵਿਚ ਜਮਾਂ ਹੋਕੇ ਦਾਣੇ ਤੇ ਗਿਲਟੀਆਂ ਦੀ ਸੂਰਤ ਅਖਤਿਆਰ ਕਰਦਾ ਹੈ, ਕੁਝ ਅਰਸਾ ਬਾਦ ਇਹ ਦਾਣੇ ਯਾ ਗਿਲਟੀਆਂ ਪੱਕ ਕੇ ਪਨੀਰ ਦੀ ਤਰ੍ਹਾਂ ਹੋ ਜਾਂਦੇ ਹਨ। ਉਸ ਦੇ ਬਾਦ ਇਹ ਮਾਦਾ ਗਲ ਕੇ ਪੀਪ ਵਿਚ ਬਦਲ ਜਾਂਦਾ ਹੈ। ਅਤੇ ਫੇਫੜੇ ਵਿਚ ਗਾਰ ਯਾ ਜਖਮ ਪੈਦਾ ਕਰ ਦਿੰਦਾ ਹੈ। ਕਈ ਦਫਾ ਇਸ ਤਰ੍ਹਾਂ ਹੁੰਦਾ ਹੈ ਕਿ ਫੇਫੜੇ ਵਿਚ ਤਾਂ ਕਿਸੇ ਕਿਸਮ ਦਾ ਜਖਮ ਨਹੀਂ ਹੁੰਦਾ ਪਰ ਮਰੀਜ਼ ਦੀ ਜਾਹਰੀ ਹਾਲਤ ਸਿਲ ਵਾਲਿਆਂ ਜੈਸੀ ਹੋ ਜਾਂਦੀ ਹੈ। ਸਾਹ ਦਾ ਤੰਗੀ ਨਾਲ ਆਉਣਾ, ਤੇਜ ਖਾਂਸੀ ਦਾ ਹੋਣਾ, ਬਦਨ ਵਿਚ ਕਮਜੋਰੀ ਦਾ ਵਧਣਾ, ਜਿਸਮ ਦਾ ਦੁਬਲਾ ਪਨ ਵਗੈਰਾ, ਸਭ ਲੱਛਣ ਸਿਲ ਦੇ ਪਾਏ ਜਾਂਦੇ ਹਨ। ਇਸ ਤਰ੍ਹਾਂ ਦੇ ਮਰੀਜਾਂ ਵਿਚ ਬਹੁਤ ਗਲੀਜ ਤੇ ਗਾੜ੍ਹੀ ਰਤੂਬਾਤ ਸਿਰ ਤੋਂ ਸੀਨੇ ਦੀ ਤਰਫ ਉਤਰਦੀਆਂ

ਰਹਿੰਦੀਆਂ ਹਨ। ਚੂੰਕਿ ਉਹ ਨਿਹਾਇਤ ਸੜੀਆਂ ਹੋਈਆਂ ਤੇ ਪੀਪ ਵਾਂਗ ਹੁੰਦੀਆਂ ਹਨ ਇਸ ਲਈ ਉਨ੍ਹਾਂ ਦੇ ਥੁਕ ਵਿਚ ਨਿਕਲਨ ਕਰਕੇ ਸਿਲ ਦਾ ਸ਼ਕ ਹੁੰਦਾ ਹੈ। ਦਰ ਹਕੀਕਤ ਇਹ ਇਕ ਕਿਸਮ ਦਾ ਦਮਾ ਹੁੰਦਾ ਹੈ, ਪਰ ਸਿਲ ਨਾਲ ਮਿਲਦਾ ਜੁਲਦਾ ਵੇਖ ਕੇ ਹਕੀਮ ਲੋਕ ਇਸ ਨੂੰ ਵੀ ਸਿਲ ਹੀ ਕਹਿ ਦਿੰਦੇ ਹਨ। ਪਰ ਫੇਫੜਿਆਂ ਦੇ ਜ਼ਖਮ ਦੀ ਹਾਲਤ ਨੂੰ ਸਿਲ ਹਕੀਕੀ ਅਤੇ ਇਸ ਕਿਸਮ ਦੇ ਸਿਲ ਨੂੰ ਗੈਰ ਹਕੀਕੀ ਦਾ ਨਾਮ ਦਿਤਾ ਜਾਂਦਾ ਹੈ। ਫਰਕ ਸਿਰਫ ਇਸ ਕਦਰ ਹੈ ਕਿ ਸਿਲ ਗੈਰ ਹਕੀਕੀ ਵਿਚ ਸਿਰਫ ਕੱਚੀ ਰਤੂਬਤ ਥੁਕ ਦੇ ਨਾਲ ਨਿਕਲਦੀ ਹੈ ਤੇ ਬੁਖਾਰ ਨਹੀਂ ਹੁੰਦਾ ਅਰ ਸਿਲ ਹਕੀਕੀ ਵਿਚ ਪੀਪ ਅਤੇ ਖ਼ੂਨ ਦੋਵੇਂ ਨਿਕਲਦੇ ਹਨ ਅਤੇ ਉਸ ਦੇ ਨਾਲ ਖਫੀਫ ਬੁਖਾਰ ਵੀ ਹੁੰਦਾ ਹੈ। ਤਸ਼ਖੀਸ ਲਈ ਇਸ ਗਲ ਨੂੰ ਮਾਲੂਮ ਕਰਨ ਦੀ ਜਰੂਰਤ ਪੈਂਦੀ ਹੈ ਕਿ ਥੁਕ ਦੇ ਨਾਲ ਖਾਰਜ ਹੋਣ ਵਾਲੀਆਂ ਰਤੂਬਤਾਂ ਸਿਰਫ ਬਲਗਮ ਹਨ ਯਾ ਪੀਪ। ਪਛਾਣ ਕਰਨ ਲਈ ਥੁਕ ਵਿਚ ਖਾਰਜ ਹੋਈ ਰਤੂਬਤ ਨੂੰ ਪਾਣੀ ਵਿਚ ਪਾ ਕੇ ਰਖ ਦਿਓ ਹਿਲਾਓ ਨਹੀਂ, ਦੋ ਤਿੰਨ ਘੰਟੇ ਬਾਦ ਦੇਖੋ, ਜੇਕਰ ਉਹ ਹੇਠਾਂ ਬੈਠ ਗਈਆਂ ਹੋਣ ਤਾਂ ਪੀਪ ਸਮਝਣੀ ਚਾਹੀਦੀ ਹੈ, ਜੇਕਰ ਪਾਣੀ ਉਤੇ ਤਰਦੀਆਂ ਰਹਿਣ ਤਾਂ ਬਲਗਮ ਸਮਝੋ।

ਯਾ ਮਗਧੇ ਕੋਲਿਆਂ ਉਤੇ ਪਾ ਕੇ ਦੇਖੋ ਜੇਕਰ ਮੁਰਦੇ ਸੜਦੇ ਵਰਗੀ ਬਦਬੂ ਤੇ ਸੜਾਂਦ ਉਠੇ ਤਾਂ ਪੀਪ ਸਮਝੋ ਨਹੀਂ ਤਾਂ ਬਲਗਮ ਹੈ।

## ਸਿਲ ਦਾ ਪਹਿਲਾ ਦਰਜਾ

ਇਸ ਦਰਜੇ ਵਿਚ ਮਰੀਜ਼ ਨੂੰ ਬਹੁਤ ਮਾਮੂਲੀ ਖਾਂਸੀ ਆਉਂਦੀ ਹੈ, ਜਿਹੜੀ ਕਿਸੇ ਕਿਸੇ ਵੇਲੇ ਹਲਕੀ ਤਰਾਂ ਉਠਦੀ ਹੈ। ਹਲਕਾ ਬੁਖਾਰ ਹੁੰਦਾ ਹੈ ਜਿਸ ਨੂੰ ਮਰੀਜ ਮਹਿਸੂਸ ਨਹੀਂ ਕਰਦਾ ਖਾਂਸੀ ਵਿਚ ਥੋੜੀ ਜਿਹੀ ਲੇਸਦਾਰ ਕਦੀ ਕਦੀ ਬਲਗਮ ਨਿਕਲਦੀ ਹੈ। ਮਰੀਜ਼ ਦੀਆਂ ਭੁਖ ਪਿਆਸ ਸਭ ਚੀਜ਼ਾਂ ਦਰੁਸਤ ਹੁੰਦੀਆਂ ਹਨ। ਇਸ ਵੇਲੇ ਹੱਥ ਪੈ ਜਾਵੇ ਤਾਂ ਮਰੀਜ ਬਚ ਸਕਦਾ ਹੈ।

## ਸਿਲ ਦਾ ਦੂਸਰਾ ਦਰਜਾ

ਸਿਲ ਦੇ ਇਸ ਦਰਜੇ ਵਿਚ ਤੇਜ ਖਾਂਸੀ ਆਉਂਦੀ ਹੈ ਅਤੇ ਇਸ ਵਿਚ ਬਹੁਤ ਖੂਨ ਆਉਣ ਲੱਗ ਜਾਂਦਾ ਹੈ। ਹਰ ਵੇਲੇ ਨਿੱਕਾ ਨਿੱਕਾ ਬੁਖਾਰ ਬਣਿਆ ਰਹਿੰਦਾ ਹੈ ਅਤੇ ਹਥ ਦੀਆਂ ਹਥੇਲੀਆਂ ਤੇ ਪੈਰਾਂ ਦੀਆਂ ਤਲੀਆਂ ਸੜਦੀਆਂ ਹਨ। ਸੀਨੇ ਵਿਚ ਮਾਮੂਲੀ ਦਰਦ ਮਹਸੂਸ ਹੁੰਦਾ ਹੈ। ਜਦ ਪੀਪ ਬਨਣ ਲਗਦੀ ਹੈ ਤਾਂ ਹਰ ਰੋਜ ਦਿਨ ਰਾਤ ਵਿਚ ਦੋ ਦਫਾ ਬੁਖਾਰ ਠੰਡ ਲਗ ਕੇ ਹੋ ਜਾਂਦਾ ਹੈ। ਰਾਤ ਨੂੰ ਹਰਾਰਤ ੧੦੩ ਦਰਜੇ ਤਕ ਹੋ ਜਾਂਦੀ ਹੈ। ਕਮਜ਼ੋਰੀ ਵਧਦੀ ਜਾਂਦੀ ਹੈ। ਮਰੀਜ ਨਿਹਾਇਤ ਹੀ ਦੁਬਲਾ ਹੋ ਜਾਂਦਾ ਹੈ। ਅਗਰ ਇਸ ਦਰਜੇ ਵਿਚ ਮਰਜ ਨੂੰ ਹਥ ਪਾਇਆ ਜਾਏ ਤਾਂ ਹਰ ਮਰੀਜ ਰਾਜੀ ਤਾਂ ਨਹੀਂ ਹੋ ਸਕਦਾ ਪਰ ਦੇਰ ਤਕ ਜੀਉ ਸਕਦਾ ਹੈ।

## ਸਿਲ ਦਾ ਤੀਸਰਾ ਦਰਜਾ

ਸਿਲ ਦੇ ਇਸ ਦਰਜੇ ਵਿਚ ਸਵੇਰ ਦੇ ਵੇਲੇ ਸਿਰ ਅਤੇ ਸੀਨੇ ਉਤੇ ਬਹੁਤ ਸਾਰਾ ਪਸੀਨਾ ਆਉਂਦਾ ਹੈ। ਤੇ ਮਰੀਜ ਬੇਹੱਦ ਕਮਜ਼ੋਰ ਤੇ ਲਾਗਰ ਹੋ ਜਾਂਦਾ ਹੈ। ਅਤੇ ਰਾਤ ਨੂੰ ਨੀਂਦ ਨਹੀਂ ਆਉਂਦੀ ਤੇ ਪੈਰਾਂ ਉਤੇ ਵਰਮ ਹੋ ਜਾਂਦਾ ਹੈ ਅਤੇ ਬਦਬੂਦਾਰ ਦਸਤ ਆਉਣ ਲਗ ਜਾਂਦੇ ਹਨ ਤੇ ਆਮ ਅਲਾਮਤਾਂ ਵਧ ਜਾਂਦੀਆਂ ਹਨ। ਮਰੀਜ ਦੇ ਵਾਲ ਗਿਰਨੇ ਸ਼ੁਰੂ ਹੋ ਜਾਂਦੇ ਹਨ। ਜਦ ਦਸਤ ਬਦਬੂਦਾਰ ਤੇ ਬਲਗਮ ਵੀ ਬਹੁਤ ਬਦਬੂਦਾਰ ਆਉਨ ਲਗ ਜਾਵੇ ਤਾਂ ਮਰੀਜ ਨੂੰ ਮਰਗ ਦੇ ਕਰੀਬ ਸਮਝਣਾ ਚਾਹੀਦਾ ਹੈ। ਐਸੇ ਸਮੇਂ ਹਰ ਇਕ ਤਦਬੀਰ ਬੇਕਾਰ ਹੈ।

## ਤਪਦਿਕ ਦਾ ਹਕੀਮੀ ਇਲਾਜ

### ੪੧੧. ਤਪਦਿਕ ਲਈ ਹਬ ਜਵਾਹਰ

ਗੂੰਦ ਕਿਕਰ ੩ ਮਾਸੇ, ਗਿਲ ਇਰਮਨੀ, ਜ਼ਹਰ ਮੁਹਰਾ ਹਰ ਇਕ ਨੌ ਮਾਸੇ, ਕਾਫੂਰ ਕੈਫੂਰੀ ਚਾਰ ਮਾਸੇ, ਤਵਾਸ਼ੀਰ, ਮੋਤੀ, ਸੰਦਲ ਸੁਫੈਦ, ਕਸ਼ਨੀਜ ਖੁਸ਼ਕ ਹਰ ਇਕ ਅਠਾਰਹ ਮਾਸੇ, ਮਗਜ ਪੰਬਾ ਦਾਣਾ, ਮਗਜ ਕਦੂ ਹਰ ਇਕ ੩ ਤੋਲੇ। ਕੁਟ ਛਾਣ ਕੇ ਮੂੰਗੀ ਦੇ ਦਾਣੇ ਸਮ ਗੋਲੀਆਂ ਬਣਾ ਕੇ ਚਾਂਦੀ ਦਾ ਵਰਕ ਚੜ੍ਹਾਓ। ਖੁਰਾਕ ੧ ਮਾਸੇ ਤੋਂ ਤਿੰਨ ਮਾਸੇ ਤਕ ਸਵੇਰੇ ਹੀ ਸੇਵਨ ਕਰਾਉਣੀ ਲੁਆਬ ਬੀਹ ਦਾਣਾ ਤਿੰਨ ਮਾਸੇ, ਖਮੀਰਾ ਉਨਾਬ ੫ ਮਾਸੇ ਅਰਕ ਕਾਹਜਬਾਨ ੭ ਤੋਲੇ, ਅਰਕ ਗਾਜਰਾਂ ੭ ਤੋਲੇ, ਸ਼ਰਬਤ ਬਨਖਸ਼ਾ ੨

ਤੋਲੇ ਸਭ ਨੂੰ ਮਿਲਾ ਕੇ ਇਸ ਨਾਲ ਗੋਲੀ ਖਿਲਾਉ ਤਾਂ ਸਿਲ ਤੇ ਤਪਦਿਕ ਸਭ ਨਾਸ ਹੋ ਜਾਂਦੇ ਹਨ।

## ੪੧੨. ਸ਼ਰਬਤ ਐਜ਼ਾਜ

ਉਨਾਬ ਵਲਾਇਤੀ ੨੦ ਦਾਣੇ, ਸਪਿਸਤਾਨ ੬੦ ਦਾਣੇ ਕਤੀਰਾ, ਗੂੰਦ ਕਿਕਰ, ਹਰ ਇਕ ੧੦ ਮਾਸੇ, ਬੀਹ ਦਾਣੇ ੧੨ ਮਾਸੇ। ਮੁਲੱਠੀ, ਤੁਖਮ ਖਤਮੀ, ਤੁਖਮ ਖਬਾਜੀ, ਗੁਲ ਨੀਲੋਫਰ, ਗੁਲ ਬਨਖਸ਼ਾ, ਹਰ ਇਕ ੨੪ ਮਾਸੇ। ਅੜੂਸੇ ਦੇ ਪੱਤੇ ਅਧ ਸੇਰ, ਖੰਡ ਇਕ ਸੇਰ। ਕਤੀਰਾ ਤੇ ਗੂੰਦ ਕਿਕਰ ਰਖਕੇ ਬਾਕੀ ਦੀਆਂ ਚੀਜਾਂ ਨੂੰ ਕਾੜ੍ਹਕੇ ਸਾਫ ਕਰ ਲਵੋ ਅਤੇ ਖੰਡ ਪਾਕੇ ਸ਼ਰਬਤ ਬਣਾ ਲਵੋ ਤੇ ਫਿਰ ਕਤੀਰਾ ਤੇ ਗੂੰਦ ਕਿਕਰ ਪਾਕੇ ਰਖ ਲਵੋ। ਖੁਰਾਕ ੨ ਤੋਲੇ ਅਰਕ ਕਾਹਜਬਾਨ ੧੨ ਤੋਲੇ ਵਿਚ ਮਿਲਾ ਕੇ ਇਸ ਦੇ ਵਰਤਨ ਨਾਲ ਫਿਫੜਿਆਂ ਨੂੰ ਤਾਕਤ ਮਿਲਦੀ ਹੈ, ਪੁਰਾਣੇ ਬੁਖਾਰ ਤੇ ਸਿਲ ਨਾਸ ਹੋ ਜਾਂਦੇ ਹਨ, ਖੁਸ਼ਕ ਖਾਂਸੀ ਹਟ ਜਾਂਦੀ ਹੈ।

## ੪੧੩. ਕੁਰਸ ਤਬਾਸੀਰ ਮਲਯਨ

ਤਵਾਸੀਰ ੧ ਤੋਲਾ, ਤਰੰਜ ਬੀਨ ਕੁਰਾਸਾਨੀ ੧੧ ਮਾਸੇ, ਮਗਜ ਤੁਖਮ ਕਦੂ ਸ਼ੀਰੀਂ, ਮਗਜ਼ ਤੁਖਮ ਖਿਆ-ਰੀਨ, ਨਸ਼ਾਸਤਾ, ਸਮਗਿ ਅਰਬੀ, ਕਤੀਰਾ, ਬੀਜ ਖਸਖਾਸ ਹਰ ਇਕ ੪ ਮਾਸੇ ਸਭ ਨੂੰ ਕੁਟ ਛਾਨ ਕੇ ਇਸਬਗੋਲ ਦੇ ਲੁਆਬ ਨਾਲ ਗੋਲੀਆਂ ਬਨਾ ਲਵੋ ਖੁਰਾਕ ੭ ਮਾਸੇ ਅਰਕ ਕਾਹਜਬਾਨ ੧੨ ਤੋਲੇ ਨਾਲ ਖੁਵਾਓ। ਇਸ ਦੇ ਨਾਲ ਤਪਦਿਕ ਤੇ ਸਿਲ ਜਾਵੇ ਮੁਅਰਕੇ ਤਪ ਲਈ ਵੀ ਚੰਗੀ ਚੀਜ

ਸਾਬਤ ਹੋਈ ਹੈ। ਤਾਪ ਦੀ ਤੇਜ਼ੀ ਨੂੰ ਘਟ ਕਰਦੀ ਹੈ।

## ੪੧੪. ਕੁਰਸ ਮਰਵਾਰੀਦ

ਗੁਲ ਸੁਰਖ ੭ ਮਾਸੇ, ਤਬਾਸੀਰ, ਮਰਵਾਰੀਦ ਨਾਸ ਫਤਾਂ, ਬਸਦ ਹਰ ਇਕ ੨ ਮਾਸੇ, ਮਗਜ਼ ਤੁਖਮ ਖਿਆਰੀਨ ਮਗਜ ਤੁਖਮ ਕਦੂ, ਹਰ ਇਕ ੧੭ ਮਾਸੇ, ਤੁਖਮ ਕੁਰਫਾ ੧੧ ਮਾਸੇ, ਕੁਟ ਛਾਣ ਕੇ ਬੀਹ ਦਾਣੇ ਦੇ ਲੁਆਬ ਵਿਚ ਕੁਰਸ ਬਣਾ ਲਵੇ। ਖੁਰਾਕ ੫ ਮਾਸੇ ਸਕੰਜਬੀਜ ੪ ਤੋਲੇ ਨਾਲ ਇਸਤਿਮਾਲ ਕਰਾਓ ਤਾਂ ਇਸ ਨਾਲ ਦਿਲ ਦਿਮਾਗ ਨੂੰ ਤਾਕਤ ਮਿਲਦੀ ਹੈ ਅਤੇ ਤਪਦਿਕ ਹਟਦਾ ਹੈ।

## ੪੧੫. ਅਰਕ ਬੇਦ ਸਾਦਾ

ਬਰਗਬੇਦ ਸਾਦਾ ਸਵਾ ਸੇਰ, ਪਾਣੀ ਵਿਚ ਭਿਗੋ ਦਿਓ ਅਤੇ ਅਰਕ ਖਿਚ ਲਵੇ। ਸ਼ਰਬਤ ਉਨਾਬ ੧੨ ਤੋਲੇ ਵਿਚ ਇਹ ਅਰਕ ੧੨ ਤੋਲੇ ਪਾਕੇ ਇਸਤਿਮਾਲ ਕਰਾਓ ਤਾਂ ਇਸ ਦੇ ਨਾਲ ਗਰਮੀ ਜਾਵੇ ਤੇ ਤਪਦਿਕ ਹਟੇ।

## ੪੧੬. ਅਰਕ ਕਾਫੂਰ

ਗੁਲ ਨੀਲੋਫਰ, ਗੁਲ ਬੇਦ ਗੁੰਚਾ, ਗੁਲ ਸੁਰਖ, ਸ਼ਾਹਤਰਾ, ਗੁਲ ਕਾਹ ਜਬਾਨ, ਗੁਲ ਬੇਦ ਮੁਸ਼ਕ, ਬਾਕ ਲਾਇ ਤਾਜਾ, ਹਰ ਇਕ ੩੫ ਮਾਸੇ,ਬਰਗ ਕਾਹੂ, ਜੌਂ ਮੁਕੱਸ਼ਰ, ਬਾਦੀਆਂ, ਕਰੋਈ ਤਾਜਾ, ਮਿਠੇ ਸੇਬ, ਮਿਠੀ ਬਿਹੀ ਅਮਰੂਦ ਮਿਠੇ ਹਰ ਇਕ ਡੇਢ ਪਾ ਸੰਦਲ ਸੁਫੈਦ ਸੰਦਲ ਸੁਰਖ, ਤੁਖਮ ਕਾਸ਼ਨੀ, ਮਗਜ ਤੁਖਮ ਕਦੂ, ਮਗਜ ਖਿਆ-ਰੀਨ ਤੁਖਮ ਕਾਹੂ ਮਕਸ਼ਰ, ਮਗਜ ਤੁਖਮ ਖਰਬੂਜਾ, ਗੁਲ

ਬਨਖਸ਼ਾ, ਹਰ ਇਕ ੪੫ ਮਾਸੇ, ਕਾਫੂਰ ਕੈਸੂਰੀ, ੫ ਤੋਲਾ ਗੁਲਾਬ ਅਰਕ, ਅਰਕ ਬੇਦਮੁਸ਼ਕ, ਅਰਕ ਕਾਸ਼ਨੀ, ਅਰਕ ਬੇਦ ਹਰ ਇਕ ਡੇੜ ਸੇਰ, ਸਭ ਚੀਜਾਂ ਨੂੰ ਮਿਲਾ ਕੇ ਅਰਕ ਦੇ ਤਰੀਕੇ ਮੁਤਾਬਕ ਅਰਕ ਖਿਚ ਲਵੋ। ੫ ਤੋਲੇ ਅਰਕ ਵਿਚ ਉਨਾਬ ਦਾ ਸ਼ਰਬਤ ੨ ਤੋਲੇ ਪਾ ਕੇ ਇਸਤਿਮਾਲ ਕਰਾਓ ਤਾਂ ਇਸ ਦੇ ਨਾਲ ਤਪਦਿਕ ਤੇ ਸਿਲ ਆਦਿਕ ਤਮਾਮ ਰੋਗ ਨਾਸ ਹੋਵਨ ਤਾਪ ਦੀ ਗਰਮੀ ਜਾਵੇ।

## ੪੧੭. ਅਰਕ ਖਸ

ਖਸ ਜ਼ਰੂਰਤ ਅਨੁਸਾਰ ਲੈ ਕੇ ਉਸ ਵਿਚ ਮਿਕਦਾਰ ਦਾ ਪਾਣੀ ਪਾ ਕੇ ਅਰਕ ਖਿੱਚ ਲਵੋ। ਖੁਰਾਕ ੩ ਤੋਲੇ ਸ਼ਰਬਤ ਕਸ਼ੂਸ ਇਸਤਿਮਾਲ ਕਰਾਉਣ ਤੇ ਤਪਦਿਕ ਜਾਵੇ।

## ੪੧੯. ਅਰਕ ਹਰਾ ਭਰਾ

ਸੰਦਲ ਸੁਫੈਦ, ਸੰਦਲ ਸੁਰਖ, ਖਸ, ਪਦਮਾਖ, ਨਾਗਰ ਮੋਥਾ, ਗਿਲੋ ਸਬਜ਼, ਸ਼ਾਹਤਰਾ, ਨਿੰਮ ਦੀ ਛਿਲ, ਗੁਲ ਨੀਲੋਫਰ, ਤੁਖਮ ਕਾਸ਼ਨੀ, ਬਾਦੀਆਂ, ਤੁਖਮ ਕਦੂ, ਨੇਤਰ ਬਾਲਾ, ਕਸ਼ਨੀਜ, ਤੁਖਮ ਤੁਲਸੀ, ਬੇਖ ਬਹੇੜਾ, ਬੇਖ ਨੇਸ਼ਕਰ, ਬੇਖ ਜਵਾਸਾ, ਬੇਖ ਕਾਸ਼ਨੀ, ਧਮਾਹ, ਮੁੰਡੀ, ਮੁਲੱਠੀ, ਬੁਜੀ ਲਾਰੀ, ਕੋਕਨਾਰ ਹਰ ਇਕ ੧ ਤੋਲਾ ਲੈ ਕੇ ਅਰਕ ਦੇ ਤਰੀਕੇ ਅਨੁਸਾਰ ਅਰਕ ਖਿਚ ਲਵੋ। ਖੁਰਾਕ ੬ ਤੋਲੇ, ਮਿਸਰੀ ਪਾ ਕੇ ਇਸਤਿਮਾਲ ਕਰਨ ਤੇ ਤਪਦਿਕ ਨਾਸ ਹੋ ਜਾਂਦਾ ਹੈ।

## ੪੧੯. ਸਫੂਫ ਸਰਤਾਨ

ਤੁਖਮ ਖਤਮੀ, ਗੁਲਨਾਰ, ਅਕਾਕੀਆ ਹਰ ਇਕ ੭ ਮਾਸੇ, ਗਿਰੀ ਬਦਾਮ ੧੦ ਮਾਸੇ, ਕਤੀਰਾ, ਨਸ਼ਾਸਤਾ, ਗੂੰਦ ਕਿਕਰ, ਮਗਜ ਤੁਖਮ ਕਦੂ, ਮਗਜ ਤੁਖਮ ਤਰਬੂਜ, ਮਗਜ ਬੀਹ ਦਾਣਾ, ਸਤ ਮੁਲੱਠੀ, ਤਵਾਸ਼ੀਰ, ਮਗਜ ਤੁਖਮ ਖਿਆਰ, ਗਿਲ ਅਰਮਨੀ, ਰੇਸ਼ਾ ਬਰਗਦ ਹਰ ਇਕ ੧੪ ਮਾਸੇ, ਬਾਕਲਾਏ ਮੁਕਸ਼ਰ ੨੫ ਮਾਸਾ, ਖਸਖਾਸ ਸੁਫੈਦ ਸਰਤਾਨ ਸੋਖਤਾ, ਹਰ ਇਕ ੩ ਤੋਲੇ ਕੁਟ ਛਾਣ ਕੇ ਸਫੂਫ ਬਣਾ ਲਵੋ। ਖੁਰਾਕ ਇਕ ਤੋਲਾ ਤਕ ਹੈ। ਇਸ ਦੇ ਸੇਵਨ ਤੇ ਤਪਦਿਕ ਨਾਸ ਹੋਵੇ।

## ੪੨੦. ਕੁਰਸ ਕਾਫੂਰ

ਤੁਖਮ ਕਾਹੂ ੬ ਤੋਲੇ, ਤੁਖਮ ਖੁਰਫਾ ੪ ਤੋਲੇ, ਤਬਾ-ਸ਼ੀਰ, ਸਤ ਮੁਲੱਠੀ,ਹਰ ਇਕ ੩ ਤੋਲੇ, ਗੁਲ ਸੁਰਖ, ਕਸ਼ਨੀਜ਼ ਖੁਸ਼ਕ, ਹਰ ਇਕ ੧ ਤੋਲਾ, ਅਕਾਕੀਆ, ਸੰਦਲ ਸੁਫੈਦ ਗਿਲ ਅਰਮਨੀ, ਗੁਲਨਾਰ, ਹਰ ਇਕ ੭ ਮਾਸੇ ਕਾਫੂਰ ੨ ਮਾਸੇ, ਸਭ ਨੂੰ ਕੁਟ ਛਾਣ ਕੇ ਅਰਕ ਗੁਲਾਬ ਵਿਚ ਖਰਲ ਕਰਕੇ ਕੁਰਸ ਬਣਾ ਲਵੋ।

## ੪੨੧. ਲਊਕ ਤਬਾਸੀਰ

ਨਸ਼ਾਸਤਾ, ਕਤੀਰਾ, ਹਰ ਇਕ ੩ ਤੋਲੇ ਤਬਾਸੀਰ ੧੪ ਮਾਸੇ, ਮਗਜ ਤੁਖਮ ਖਿਆਰ, ਮਗਜ ਤੁਖਮ ਚਲਗੋਜਾ ਬੁੱਜੀ ਇਲਾਚੀ, ਗੂੰਦ ਕਿੱਕਰ, ਹਰ ਇਕ ੨੪ ਮਾਸੇ, ਚਿਟੀ ਖੰਡ, ੩ ਪਾ ਪਕੀ। ਖੰਡ ਦੀ ਚਾਸਣੀ ਬਣਾ ਕੇ ਬਾਕੀ

ਦਵਾਈ ਕੁਟ ਛਾਣ ਕੇ ਰਲਾ ਕੇ ਚਟਨੀ ਬਣਾ ਲਵੋ। ਲਊਕ ਨਾਮ ਚਟਨੀ ਦਾ ਹੈ।

## ਹਕੀਮੀ ਇਲਾਜ ਸਿਲ

### ੪੨੨. ਮਾਜੂਨ ਨੁਕਰਾ

ਮੁਸ਼ਕ ਖਾਲਸ ੧ ਮਾਸਾ, ਅੰਬਰ ਅਸ਼ਹਬ ੪ ਮਾਸੇ, ਕਹਰਬਾ, ਬਸਦ ਅਹਮਰ, ਯਸ਼ਬ ਸਬਜ਼ ਮਰਵਾ ਰੀਦ ਸਫੈਦ, ਤਬਾਸ਼ੀਰ ਸਫੈਦ, ਹਰ ਇਕ ੬ ਮਾਸੇ, ਅਬਰੇਸ਼ਮ ਮਕਰਜ ੧ ਤੋਲਾ, ਵਾਕ ਨੁਕਰਾ ੬ ਤੋਲੇ, ਆਬ ਸੇਬ ਵਲੈਤੀ ੧ ਤੋਲਾ, ਨਬਾਤ ਸੁਫੈਦ ੨੦ ਤੋਲੇ ਗੁਲਾਬ ਅਰਕ ੪੦ ਤੋਲੇ ਬੈਜਾ ਮੁਰਗ ੪ ਅਦਦ। ਅਬਰੇਸ਼ਮ ਨੂੰ ਕੁਟ ਛਾਣ ਕੇ ਅਤੇ ਜਵਾਹਰਾਤ ਨੂੰ ਅਰਕ ਗੁਲਾਬ ਵਿਚ ਹਲ ਕਰਕੇ ਆਬ ਸੇਬ ਵਾ ਮਿਸਰੀ ਵਾ ਗੁਲਾਬ ਦੇ ਕਵਾਮ ਵਿਚ ਮਿਲਾਓ ਅਤੇ ਅੰਬਰ ਤੇ ਵਰਕ ਨੁਕਰਾ ਵਗੈਰਾ ਨੂੰ ਖੂਬ ਹਲ ਕਰ ਲਵੋ। ਇਸ ਦੀ ਮਾਜੂਨ ਤਿਆਰ ਕਰਕੇ ਖੁਰਾਕ ਮਾਸੇ ੫ ਅਰਕ ਕਾਹਜਬਾਨ ੧੨ ਤੋਲੇ ਨਾਲ ਸਿਲ ਤੇ ਸੀਨੇ ਦੇ ਹੋਰ ਨੁਕਸਾਂ ਨੂੰ ਵੀ ਦੂਰ ਕਰਦਾ ਹੈ।

### ੪੨੩. ਲਊਕ ਸਿਲ

ਮਗਜ ਤੁਖਮ ਕਦੂ, ਮਗਜ ਤੁਖਮ ਖਿਆਰੀਨ, ਮਗਜ ਬੀਹਦਾਣਾ, ਮਗਜ ਪੰਬਾ ਦਾਣਾ, ਤੁਖਮ ਖਸਖਾਸ, ਅੰਜਰੂਤ ਸੁਫੈਦ, ਕਤੀਰਾ, ਹਲਬਾ, ਸਰਤਾਨ ਮਹਰਕ, ਮਗਜ ਚਲਗੋਜਾ, ਏਰਸਾ, ਜੂਫਾ ਖੁਸ਼ਕ, ਸਭ ਚੀਜ਼ਾਂ ਨੂੰ ਬਰਾਬਰ ਵਜ਼ਨ ਲੈ ਕੇ ਸਭ ਨੂੰ ਕੁਟ ਛਾਣ ਕੇ ਸ਼ਰਬਤ ਜੂਫੇ

ਵਿਚ ਰਲਾ ਕੇ ਰਖ ਲਵੇ । ਖੁਰਾਕ ੩ ਤੋਂ ੫ ਮਾਸੇ ਤਕ ਰੋਜ਼ਾਨਾ ਚੱਟੀ ਜਾਵੇ ਤਾਂ ਇਸ ਨਾਲ ਸਿਲ ਜਾਵੇ ।

## ੪੨੪. ਹਬ ਲੁਆਬ ਬੀਹ ਦਾਣਾ

ਮਗਜ਼ ਬੀਹ ਦਾਨਾ, ਮਗਜ਼ ਤੁਖਤ ਕਦੂ, ਮਗਜ਼ ਤੁਖਮ ਖਿਆਰੀਨ, ਹਰ ਇਕ ੨ ਮਾਸੇ, ਕੇਸਰ ੧ ਮਾਸਾ, ਕਿੱਕਰ ਦੀ ਗੂੰਦ, ਨਸ਼ਾਸਤਾ, ਕਤੀਰਾ, ਹਰ ਇਕ ੩ ਮਾਸੇ, ਮਿਠੇ ਬਦਾਮਾਂ ਦੀਆਂ ਗਿਰੀਆਂ ਛਿਲੀਆਂ ਹੋਈਆਂ, ਰਬੂਲਸੂਸ, ਮੁਨੱਕਾ ਬੀਜਾਂ ਬਿਨਾਂ, ਖਸਖਾਸ ਸੁਫੈਦ, ਹਰ ਇਕ ੪ ਮਾਸੇ, ਖੰਡ ੭ ਮਾਸੇ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕੁਟ ਪੀਸ ਕੇ ਬੀਹ ਦਾਣੇ ਦੇ ਲੁਆਬ ਵਿਚ ਗੋਲੀਆਂ ਬਣਾ ਲਵੋ ਅਤੇ ਮੂੰਹ ਵਿਚ ਰਖਾ ਕੇ ਰਸਾ ਚੁਸਾਓ, ਇਸਦੇ ਨਾਲ ਬਲਗਮੀ ਖਾਂਸੀ ਤੇ ਸਿਲ ਦੂਰ ਹੋਵੇ ।

## ਉਦਾਸੀ ਵੈਦ ਦੀ ਰਾਜਯਖਮਾ ਦੀ ਚਿਕਿਤਸਾ

੪੨੫. ਧਾਨਾਂ ਦੀਆਂ ਫੁਲੀਆਂ ੬ ਮਾਸੇ, ਲੈਕੇ ਅੱਧ ਪਾ ਗਊ ਦੇ ਕੱਚੇ ਦੁਧ ਅਤੇ ੬ ਮਾਸੇ ਸ਼ਹਿਦ ਮਿਲਾਕੇ ਪਿਲਾਉ ਤਾਂ ਉਰ ਖਜਤ ਰੋਗ ਜਾਵੇ । ਅੰਦ੍ਰੋਂ ਖੂਨ ਆਉਂਦਾ ਬੰਦ ਹੋਵੇ ।

੪੨੬. ਗੁਲ ਖੈਰਾ ੧ ਤੋਲਾ ਪਾਣੀ ਵਿਚ ਭਿਉਂ ਦਿਉ । ਸਵੇਰੇ ਮਲ ਛਾਣ ਕੇ ਰੋਗੀ ਨੂੰ ਪਿਲਾ ਦੇਵੋ ਇਸ ਨਾਲ ਖੂਨ ਆਉਂਦਾ ਹਟੇ ।

੪੨੭. ਬਾਂਸੇ ਦੇ ਸੁੱਕੇ ਪੱਤੇ ੬ ਮਾਸੇ ਮਹੀਨ ਪੀਸ ਲਵੋ ਅਤੇ ਸ਼ਹਿਦ ਵਿਚ ਮਿਲਾ ਕੇ ਖਾਣ ਨਾਲ ਖੂਨ ਥੁਕਣਾ ਠੀਕ ਹੋਵੇ ।

੪੨੮. ਪਾਣੀ ਵਿਚ ਪੀਸੀ ਹੋਈ ਗੋਭੀ ੪ ਮਾਸੇ ਖਾਣ ਨਾਲ ਖ਼ੂਨ ਥੁਕਣਾ ਅਰਾਮ ਹੋਵੇ।

੪੨੯. ਇਟ ਸਿਟ ਦੀ ਜੜ੍ਹ ਨੂੰ ਛਾਵੇਂ ਸੁਕਾ ਕੇ ਬਰੀਕ ਪੀਸ ਲਵੋ ਅਤੇ ੩ ਮਾਸੇ ਰੋਜਾਨਾ ਸੁਬਾ ਗਊ ਦੀ ਨਾਲ ਮਰੀਜ ਨੂੰ ਕੁਝ ਦਿਨ ਖਵਾਉਂਦੇ ਰਹੋ ਤਾਂ ਆਖਰੀ ਦਰਜੇ ਦਾ ਤਪਦਿਕ ਵੀ ਠੀਕ ਹੋਵੇ।

੪੩੦. ਸੁਚੀਆਂ ਮਘਾਂ ਨੂੰ ਵਧੀਆ ਗੁਲਾਬ ਦੇ ਅਰਕ ਵਿਚ ੨੧ ਦਿਨ ਖਰਲ ਕਰੋ ਸੁਕ ਜਾਣ ਤੇ ਚੂਰਨ ਨੂੰ ਕੱਪੜ ਛਾਣ ਕਰਕੇ ਰਖ ਲਵੋ। ਮਾਤਰਾ ੩ ਰਤੀਆਂ ਮਖਣ, ਮਲਾਈ ਯਾ ਸ਼ਹਿਦ ਨਾਲ ਖਵਾਉਣ ਤੇ ਰਾਜ ਯਖਮਾ ਜਾਵੇ।

੪੩੧. ਮੁਲੱਠੀ ਦਾ ਚੂਰਣ, ਦੁਧ ਵਿਚ ਘਿਉ ਤੇ ਖੰਡ ਪਾ ਕੇ ਸੇਵਨ ਕੀਤਾ ਜਾਵੇ ਤਾਂ ਸ਼ੋਖ ਰੋਗ ਜਾਵੇ, ਖਾਂਸੀ ਨੂੰ ਆਰਾਮ ਆਵੇ।

੪੩੨. ਗਲੋ ਦਾ ਸਤ, ਸ਼ਹਿਦ ਘਿਓ ਵਿਚ ਚਟਾਇਆ ਜਾਵੇ ਤਾਂ ਤਾਪ ਤੇ ਖਾਂਸੀ ਜਾਵੇ।

੪੩੩. ਅਸਗੰਧ ਦਾ ਚੂਰਣ ਦੁਧ ਵਿਚ ਉਬਾਲ ਕੇ ਦੁਧ ਪੀਤਾ ਜਾਵੇ ਤਾਂ ਸ਼ੋਖ ਰੋਗ ਜਾਵੇ।

੪੩੪. ਕਾਲੀ ਮਿਰਚ ਦੁਧ ਵਿਚ ਪਾ ਕੇ ਕਾੜ੍ਹੋ ਉਸ ਦੁਧ ਨੂੰ ਪੀਣ ਨਾਲ ਖਈ ਰੋਗ ਜਾਵੇ ਰਸ ਵਧੇ ਅਤੇ ਰਸ ਤੋਂ ਲੈਕੇ ਸਾਰੀਆਂ ਧਾਤੂਆਂ ਵਧਣ।

੪੩੫. ਤਾਜੇ ਮੱਖਣ ਵਿਚ ਸ਼ਹਿਦ ਅਤੇ ਮਿਸ਼ਰੀ ਮਿਲਾ ਕੇ ਖਾਣ ਨਾਲ ਖਈ ਜਾਵੇ।

੪੩੬. ਲਾਖ ਦੋ ਤੋਲੇ ਨੂੰ ਪੇਠੇ ਦੇ ਰਸ ਵਿਚ ਮਿਲਾ

ਕੇ ਖਾਣ ਨਾਲ ਥੁਕ ਨਾਲ ਖ਼ੂਨ ਜਾਂਦਾ ਬੰਦ ਹੋਵੇ ।

੪੩੭. ਗੁਲਨਾਰ ਨੂੰ ਪੀਸ ਕੇ ਵਿਚ ਖੰਡ ਰਲਾ ਕੇ ਬੇਦ ਮੁਸ਼ਕ ਦੇ ਅਰਕ ਨਾਲ ਖਾਣ ਤੇ ਖ਼ੂਨ ਥੁਕਣਾ ਬੰਦ ਹੋਵੇ ।

## ਰਸਾਇਣੀ ਦੀ ਰਸ ਚਿਕਿਤਸਾ ਸ਼ੋਖ ਲਈ

੪੩੮. ਸਵਰਣ ਭਸਮ ਨੂੰ ੧ ਰੱਤੀ ਭਰ ਸ਼ਹਿਤ ਵਿਚ ਰੋਗੀ ਨੂੰ ਚਟਾਈ ਜਾਵੇ ਤਾਂ ਰੋਗ ਸ਼ਾਂਤ ਹੋਵੇ ਤੇ ਦਿਲ ਨੂੰ ਤਾਕਤ ਆਵੇ ।

੪੩੯. ਕਾਲੇ ਅਭਰਕ ਦੀ ਭਸਮ ੧ ਰੱਤੀ, ਸੁਵਰਣ ਭਸਮ ੧ ਰੱਤੀ ਬੱਕਰੀ ਦੇ ਦੁਧ ਨਾਲ ਖਿਲਾਈ ਜਾਵੇ ਤਾਂ ਰੋਗ ਸ਼ਾਂਤ ਹੋਵੇ ।

੪੪੦. ਮੂੰਗਾ ਪਿਸ਼ਟੀ ਅਤੇ ਮੋਤੀ ਪਿਸ਼ਟੀ ਅੱਧੀ ਅੱਧੀ ਰਤੀ ਮਿਲਾ ਕੇ ਸ਼ਹਿਦ ਅਤੇ ਘਿਓ ਘਟ ਵਧ ਮਿਲਾ ਕੇ ਚਟਾਇਆ ਜਾਵੇ ਤਾਂ ਖਾਂਸੀ ਤੇ ਤਾਪ ਜਾਵੇ, ਬਲ ਵਧੇ ।

੪੪੧. ਰਸ ਸੰਧੂਰ ਨੂੰ ਤਾਲੀਸਾਦਿ ਚੂਰਣ ਵਿਚ ਮਿਲਾ ਕੇ ਸ਼ਹਦ ਨਾਲ ਚਟਾਇਆ ਜਾਵੇ ਤਾਂ ਰੋਗ ਹਟੇ ਖਾਂਸੀ ਜਾਵੇ ।

੪੪੨. ਕਾਲਾ ਅਭ੍ਰਕ ਤੇ ਬਾਰ੍ਹਾਂ ਸਿੰਘੇ ਦੀ ਭਸਮ ਸਮਾਨ ਭਾਗ ਮਿਲਾ ਕੇ ਦੋ ਰਤੀਆਂ ਸ਼ਹਿਦ ਨਾਲ ਚਟਾਇਆ ਜਾਵੇ ਤਾਂ ਰੋਗ ਜਾਵੇ ਤੇ ਕਫ ਸ਼ਾਂਤ ਹੋਵੇ ।

੪੪੩. ਈਂਗ ਭਸਮ ਨੂੰ ਬਕਰੀ ਦੇ ਦੁਧ ਨਾਲ ਸੇਵਨ ਕਰਾਇਆ ਜਾਵੇ ।

੪੪੪. ਸੰਗ ਜਰਾਹ ਦੀ ਭਸਮ ੩ ਰਤੀਆਂ ਬਕਰੀ

ਦੇ ਦੁਧ ਨਾਲ ਯਾ ਅਰਕ ਬੇਦ ਮੁਸ਼ਕ ਨਾਲ ਯਾ ਸ਼ਰਬਤ ਅੰਜਬਾਰ ਨਾਲ ਸੇਵਨ ਕਰਨ ਤੇ ਖ਼ੂਨ ਜਾਂਦਾ ਬੰਦ ਹੋਵੇ।

੪੪੫. ਫਟਕੜੀ ਨੂੰ ਬਕਰੇ ਦੇ ਪੇਸ਼ਾਬ ਵਿਚ ਖਰਲ ਕਰਕੇ ਟਿਕੀਆਂ ਬਣਾ ਲਵੋ ਅਤੇ ਕੁੱਜੀ ਵਿਚ ਬੰਦ ਕਰਕੇ ਅੱਗ ਦੇਵੋ। ਫਿਰ ਪੀਸ ਕੇ ਰਖ ਲਵੋ ੨ ਰਤੀਆਂ ਅੰਜਬਾਰ ਦੇ ਸ਼ਰਬਤ ਨਾਲ ਦੇਉ ਤਾਂ ਖ਼ੂਨ ਜਾਂਦਾ ਬੰਦ ਹੋਵੇ।

## ੪੪੬. ਸਵਰਣ ਮਾਲਤੀ ਬਸੰਤ

ਸੋਨੇ ਦੀ ਭਸਮ ਅਥਵਾ ਸੋਨੇ ਦੇ ਵਰਕ ੧ ਤੋਲਾ, ਸੁਚੇ ਮੋਤੀ ੨ ਤੋਲੇ, ਸੁਧ ਸ਼ਿੰਗਰਫ ੩ ਤੋਲੇ, ਸੁਫੈਦ ਗੋਲ ਮਿਰਚਾਂ ੪ ਤੋਲੇ, ਸੁਧ ਖਰਪਰ ਯਾ ਜਿਸਦ ਭਸਮ ੮ ਤੋਲੇ ਲਵੋ। ਪਹਿਲੇ ਸੋਨੇ ਦੇ ਵਰਕ ਤੇ ਸ਼ਿੰਗਰਫ ਮਿਲਾ ਕੇ ਖਰਲ ਕਰੋ ਜਦ ਇਕ ਜਾਨ ਹੋ ਜਾਣ ਤਾਂ ਦੂਸਰੀਆਂ ਚੀਜ਼ਾਂ ਮਿਲਾ ਦੇਵੋ ਅਤੇ ਗਊ ਦੇ ਕੱਚੇ ਦੁਧ ਵਿਚੋਂ ਕਢਿਆ ਹੋਇਆ ਮੱਖਣ ੨॥ ਤੋਲੇ ਪਾ ਕੇ ੩ ਘੰਟੇ ਖਰਲ ਕਰੋ। ਫਿਰ ਪੱਕੇ ਨਿੰਬੂਆਂ ਦਾ ਰਸ ਪਾ ਪਾ ਕੇ ਖਰਲ ਕਰੋ। ਇਸ ਤਰਾਂ ਤਿੰਨ ਚਾਰ ਹਫਤੇ ਲਗਾਤਾਰ ਖਰਲ ਕਰੋ ਤੇ ਰਸ ਪਾਈ ਜਾਵੋ ਜਦ ਵੇਖੋ ਕਿ ਚਿਕਨਾ-ਪਨ ਦੂਰ ਹੋ ਗਿਆ ਹੈ ਤਾਂ ਫਿਰ ਉਸ ਦੀਆਂ ਗੋਲੀਆਂ ਬਣਾ ਲਵੋ। ਮਾਤਰਾ ਇਸ ਦੀ ਇਕ ਗੋਲੀ ਸੁਬਹ ਇਕ ਸ਼ਾਮ ਨੂੰ ਸਤ ਗਲੋ ਵਿਚ ਮਿਲਾ ਕੇ ਸ਼ਹਿਦ ਨਾਲ ਚਟਾਓ।

ਇਹ ਰਸਾਇਣ ਜੀਰਣ ਜੁਰ, ਖਈ, ਧਾਤੂ ਗਤ, ਵਿਖਮ ਜੁਰ, ਮੰਦ ਅਗਨੀ ਜਿਗਰ ਦਾ ਵਧ ਜਾਣਾ, ਦਿਮਾਗ

ਦੀ ਨਿਰਬਲਤਾ, ਖਾਂਸੀ, ਧਾਤੂ ਖੀਣਤਾ, ਸਿਲ ਦੇ ਰੋਗ, ਸਿਰ ਦਰਦ ਆਦਿਕ ਸਭ ਨਾਸ ਹੋ ਜਾਂਦੇ ਹਨ। ਇਸ ਨੂੰ ਸ਼ਾਂਤੀ ਪੂਰਬਕ ਕੁਝ ਦੇਰ ਸੇਵਨ ਕਰਨ ਨਾਲ ਸਰੀਰ ਵਿਚ ਬਲ, ਵੀਰਜ ਵਧਦਾ ਹੈ। ਜ਼ਹਿਰੀਲੇ ਕੀਟਾਣੂਆਂ (ਜਰਾਸੀਮਾਂ) ਨੂੰ ਨਾਸ ਕਰਨ ਵਿਚ ਇਹ ਬੜੀ ਪ੍ਰਸਿਧ ਚੀਜ ਹੈ। ਰਾਜ ਯਖਮਾ ਦੀ ਇਹ ਮਸ਼ਹੂਰ ਦਵਾਈ ਹੈ। ਇਸ ਦੇ ਨਾਲ ਸਰੀਰ ਦੀਆਂ ਧਾਤੂਆਂ ਬਣਦੀਆਂ ਹਨ ਅਗਨੀ ਵਧਦੀ ਹੈ। ਭੁਖ ਲਗਦੀ ਹੈ। ਇਸ ਨਾਲ ਜਿਆਦਾ ਤੋਂ ਜਿਆਦਾ ਖੁਰਾਕ ਪਚਦੀ ਹੈ। ਜਿਸ ਤਰ੍ਹਾਂ ਕੁਚਲੇ ਨਾਲ ਸ਼ਰੀਰ ਵਿਚ ਉਤੇਜਨਾ ਆਉਂਦੀ ਹੈ, ਉਸੇ ਤਰ੍ਹਾਂ ਹੀ ਇਸ ਨਾਲ ਸਾਰੇ ਸਰੀਰ ਵਿਚ ਉਤੇਜਨਾ ਆ ਜਾਂਦੀ ਹੈ। ਕੁਚਲੇ ਦੀ ਉਤੇਜਨਾ ਆਰਜੀ ਹੁੰਦੀ ਹੈ, ਪਰ ਇਸ ਰਸਾਇਣ ਦੀ ਸ਼ਕਤੀ ਬਣੀ ਰਹਿੰਦੀ ਹੈ। ਇਸ ਦੀ ਜਿਤਣੀ ਤਾਰੀਫ ਕੀਤੀ ਜਾਵੇ ਉਤਨੀ ਹੀ ਥੋੜੀ ਹੈ। ਵਰਤਣ ਤੇ ਹੀ ਪਤਾ ਲਗਦਾ ਹੈ।

## ੪੪੭. ਬਾਲ ਚੰਦ੍ਰ ਰਸ

ਸੋਨੇ ਦੀ ਭਸਮ ਯਾ ਸੋਨੇ ਦੇ ਵਰਕ ੧ ਤੋਲਾ, ਸੋਨਾ ਗੇਰੂ ੩ ਤੋਲੇ ਅਤੇ ਸੁਚੇ ਮੋਤੀਆਂ ਦੀ ਪਿਸ਼ਟੀ ੧੨ ਤੋਲੇ ਇਨ੍ਹਾਂ ਤਿੰਨਾਂ ਨੂੰ ਮਿਲਾ ਕੇ ਚੰਗੀ ਤਰਾਂ ਖਰਲ ਕਰ ਲਵੋ। ਮਾਤਰਾ ੧–੨ ਰੱਤੀ ਦਿਨ ਵਿਚ ਦੋ ਚਾਰ ਵਾਰ ਮਖਣ ਮਿਸ਼ਰੀ ਗਲੋ ਦੇ ਸਤ, ਅਨਾਰ ਦੇ ਸ਼ਰਬਤ ਯਾ ਬਾਂਸੇ ਦੀ ਚਟਣੀ ਨਾਲ ਦਿਓ। ਇਸ ਦੇ ਨਾਲ ਰਾਜ ਯਖਮਾ ਵਿਚ ਹੋਣ ਵਾਲੀਆਂ ਉਲਟੀਆਂ, ਉਬਾਕ, ਅਤੀਸਾਰ, ਅਰੁਚੀ, ਸਾਹ ਲੈਣ ਵਿਚ

ਕਸ਼ਟ, ਪੀਨਸ, ਸੁਕੀ ਖਾਂਸੀ, ਦਮਾਂ ਅਤੇ ਰਕਤ ਪਿੱਤ ਆਦਿਕ ਉਪਦ੍ਰਵਾਂ ਨੂੰ ਦੂਰ ਕਰਦੀ ਹੈ। ਇਸ ਨਾਲ ਰਕਤ ਵਿਚ ਰਹੇ ਹੋਏ ਕੀਟਾਣੂ ਅਤੇ ਜ਼ਹਿਰੀਲੇ ਮਾਦੇ ਦਾ ਸੰਘਾਰ ਹੁੰਦਾ ਹੈ। ਇਹ ਰਸਾਇਣ ਸਿਰ ਨੂੰ ਸ਼ਾਂਤ ਕਰਦੀ ਹੈ।

## ੪੪੯. ਰਾਜ ਮ੍ਰਿਗਾਂਕ ਰਸ

ਚਾਂਦੀ ਭਸਮ ੧ ਤੋਲਾ, ਸੋਨੇ ਦੀ ਭਸਮ ੧ ਤੋਲਾ, ਸੁਧ ਗੰਧਕ ਆਉਲੇ ਸਾਰ ੨ ਤੋਲੇ, ਸੁਧ ਮਨਸ਼ਿਲ ੨ ਤੋਲੇ, ਸੁਧ ਹਰਤਾਲ ਤਬਕੀ ੨ ਤੋਲੇ, ਸਵਰਣ ਸਿੰਧੂਰ ੩ ਤੋਲੇ। ਸਭ ਚੀਜ਼ਾਂ ਨੂੰ ਤਾਂਬੜੇ ਪੱਥਰ ਦੇ ਖਰਲ ਵਿਚ ੧ ਪਹਿਰ ਘੋਟ ਕੇ ਸੁਧ ਕੀਤੀਆਂ ਹੋਈਆਂ ਪੀਲੀਆਂ ਕੌਡੀਆਂ ਵਿਚ ਭਰੋ ਤੇ ਬਕਰੀ ਦੇ ਦੁਧ ਵਿਚ ਚੌਕੀਆ ਸੁਹਾਗੇ ਨੂੰ ਘੋਟ ਕੇ ਹਰ ਇਕ ਕੌਡੀ ਦਾ ਮੂੰਹ ਬੰਦ ਕਰ ਦਿਉ। ਫਿਰ ਕੌਡੀਆਂ ਨੂੰ ਸੁਕਾ ਕੇ ਇਕ ਹਾਂਡੀ ਵਿਚ ਸੰਖ ਦੀ ਭਸਮ ਵਿਛਾ ਕੇ ਉਤੇ ਇਕ ਇਕ ਕਰਕੇ ਕੌਡੀਆਂ ਰਖ ਦਿਉ ਅਤੇ ਉਤੇ ਸੰਖ ਭਸਮ ਇਤਨੀ ਪਾਉ ਜਿਸ ਨਾਲ ਕੌਡੀਆਂ ਢਕੀਆਂ ਜਾਣ ਤੇ ਹਾਂਡੀ ਦਾ ਮੂੰਹ ਬੰਦ ਕਰਕੇ ਪੱਕੀ ਕਪਰੌਟੀ ਕਰ ਦਿਓ। ਜਦ ਕਪਰੌਟੀ ਸੁਕ ਜਾਵੇ ਤਾਂ ਗਜ ਪੁਟ ਵਿਚ ਫੂਕ ਦਿਓ। ਠੰਢਾ ਹੋਣ ਤੇ ਕੌਡੀਆਂ ਨੂੰ ਕੱਢ ਕੇ ਮਹੀਨ ਪੀਸ ਲਵੋ ਤੇ ਬਾਂਸੇ ਦੇ ਪਤਿਆਂ ਦੇ ਰਸ ਦੀ ਇਕ ਭਾਵਨਾ ਦੇ ਕੇ ਸੁਕ ਜਾਣ ਤੇ ਕਪੜ ਛਾਣ ਕਰਕੇ ਰਖ ਲਵੋ। ਮਾਤਰਾ ੧ ਤੋਂ ੨ ਰੱਤੀਆਂ ਤਕ ਅਨੁਪਾਨ ਸਿਤੋਪਲਾਦਿ ਚੂਰਣ ਸ਼ਹਿਦ ਦੇ ਨਾਲ ਦੇਵੇ। ਪਥ ਪ੍ਰਹੇਜ਼ ਰਖ ਕੇ ਦੋਵੇਂ ਵੇਲੇ ਚਟਾਉਣ ਤੇ ਭਿਆਨਕ

ਰਾਜ ਯਖਮਾ ਰੋਗ ਵੀ ਏ ਤ੍ਰਿੰਨ ਮਹੀਨਿਆਂ ਵਿਚ ਨਾਸ ਹੋ ਜਾਂਦਾ ਹੈ।

## ੪੪੯. ਕਾਲ ਵੈਚਕ ਰਸ

ਰਸ ਸਿੰਧੂਰ, ਨਾਗ ਭਸਮ, ਸੁਧ ਗੰਧਕ, ਨੀਲੇ ਥੋਥੇ ਦੀ ਭਸਮ, ਫੁਲ ਸੁਹਾਗਾ, ਤਾਂਬੇ ਦੀ ਭਸਮ, ਸੰਖ ਭਸਮ ਹਰ ਇਕ ਦੋ ਦੋ ਮਾਸੇ। ਸਭ ਨੂੰ ਇਕੱਠਿਆਂ ਖਰਲ ਕਰਕੇ ੯ ਮਾਸੇ ਦੀ ਪੀਲੀ ਕੌਡੀ ਵਿਚ ਭਰ ਕੇ ਉਸ ਦਾ ਮੂੰਹ ਸੁਹਾਗੇ ਨਾਲ ਬੰਦ ਕਰਕੇ ਸਕੋਰੇ ਵਿਚ ਬੰਦ ਕਰਕੇ ਗਜ ਪੁਟ ਦੇ ਦਿਉ। ਠੰਢਾ ਹੋਣ ਤੇ ਪੀਸ ਕੇ ਅੱਕ ਦੇ ਪੱਤਿਆਂ ਦੇ ਰਸ ਵਿਚ ਘੋਟ ਕੇ ਇਕ ਗਜ ਪਟ ਹੋਰ ਦੇ ਦਿਓ। ਠੰਢਾ ਹੋਣ ਤੇ ਸਮਾਨ ਭਾਗ ਮਿਰਚਾਂ ਅਤੇ ਚੌਗਣੀ ਗੰਧਕ ਮਿਲਾ ਕੇ ਖੂਬ ਘੋਟੋ ਅਤੇ ਰਖ ਦੇਵੋ। ਮਾਤਰਾ ਦੋ ਚਾਰ ਰੱਤੀਆਂ ਘਿਉ ਦੇ ਨਾਲ ਦਿਉ। ਇਹ ਰਾਜ ਯਖਮਾ ਨੂੰ ਨਾਸ ਕਰਨ ਵਿਚ ਅਦੁਤੀ ਚੀਜ਼ ਹੈ। ਇਸ ਦੇ ਸੇਵਨ ਨਾਲ ਰਾਜ ਯਖਮਾ ਦੇ ਰੋਗੀ ਦੀ ਖਾਂਸੀ ਛੇਤੀ ਹੀ ਦੂਰ ਹੋਕੇ ਉਸ ਨੂੰ ਚੰਗੀ ਭੁਖ ਲਗਦੀ ਹੈ ਇਸ ਦਵਾਈ ਨਾਲ ਖਈ ਦੇ ਕੀਟਾਣੂਆਂ (ਜਰਾਸੀਮਾਂ) ਦਾ ਨਾਸ ਹੁੰਦਾ ਹੈ।

## (੪੫੦) ਅਮਰੇਸ਼ਵਰ ਰਸ

ਪਾਰਾ ਭਸਮ, ਸਤ ਗਲੋ ਅਤੇ ਲੋਹੇ ਦੀ ਭਸਮ ਇਨ੍ਹਾਂ ਨੂੰ ਇਕੱਠਿਆਂ ਮਿਲਾ ਕੇ ਤੇ ਖਰਲ ਕਰਕੇ ਰਖ ਲਵੋ। ਇਸ ਵਿਚੋਂ ਦੋ ਤੋਂ ਛੇ ਰੱਤੀਆਂ ਤਕ ਰਸ ਨਾ ਬਰਾਬਰ ਘਿਉ ਸ਼ਹਿਦ ਵਿਚ ਮਿਲਾ ਕੇ ਚਟਾਉਣ ਨਾਲ ਰਾਜ ਯਖਮਾ ਸ਼ਾਂਤ

ਹੋ ਜਾਂਦਾ ਹੈ ।

## (੪੫੧) ਰਾਜ ਯਖਮਾ ਦੀਆਂ ਗੋਲੀਆਂ

ਕੌਡੀਆਂ ਦੀ ਭਸਮ ੧ ਤੋਲਾ, ਮਨੂਰ ਭਸਮ ੧ ਤੋਲਾ, ਕਾਲੀ ਮਿਰਚ ੨ ਤੋਲੇ। ਸਾਰੀਆਂ ਚੀਜ਼ਾਂ ਨੂੰ ਲੈ ਕੇ ਗੋਕੇ ਘਿਉ ਵਿਚ ਖਰਲ ਕਰੋ, ਜਦ ਗਾੜ੍ਹਾ ਹੋ ਜਾਵੇ ਤਾਂ ਪਾਨਾਂ ਦੇ ਰਸ ਵਿਚ ਖਰਲ ਕਰਕੇ ਚਾਰ ਚਾਰ ਰੱਤੀ ਦੀਆਂ ਗੋਲੀਆਂ ਬਣਾਓ। ਮਾਤ੍ਰਾ ਇਕ ਗੋਲੀ ਸਵੇਰੇ ਇਕ ਦੁਪਹਿਰ ਨੂੰ ਇਕ ਰਾਤ ਨੂੰ ਸੌਣ ਲਗਿਆਂ। ਮੱਖਣ ੧ ਤੋਲਾ ਯਾ ੬ ਮਾਸੇ ਸ਼ਹਿਦ ਵਿਚ ਮਿਲਾ ਕੇ ਖੁਵਾਵੇ। ਦੋ ਮਹੀਨਿਆਂ ਤਕ ਬਰਾਬਰ ਖੁਵਾਨੀ ਚਾਹੀਦੀ ਹੈ। ਇਸ ਦੇ ਨਾਲ ਰਾਜ ਯਖਮਾ ਜਾਵੇ ਤੇ ਸਰੀਰ ਵਿਚ ਤਾਕਤ ਹੋਵੇ।

## (੪੫੨) ਖਈ ਨਾਸਕ ਰਸ

ਨਾਗ (ਸਿੱਕਾ) ਭਸਮ ੪ ਤੋਲੇ, ਪਾਰੇ ਗੰਧਕ ਸਮ ਭਾਗ ਦੀ ਕੱਜਲੀ ੨ ਤੋਲੇ, ਸੁਧ ਮਨਸ਼ਿਲ ੧ ਤੋਲਾ ਇਨ੍ਹਾਂ ਦੀ ਕਜਲੀ ਕਰਕੇ ਕਪਰੌਟੀ ਕੀਤੀ ਹੋਈ ਆਤਸ਼ੀ ਸ਼ੀਸ਼ੀ ਵਿਚ ਪਾ ਕੇ ਰਸ ਸੰਧੂਰ ਦੀ ਤਰਾਂ ਪਕਾ ਲਵੋ। ਜਦ ਠੰਢਾ ਹੋ ਜਾਵੇ ਤਾਂ ਸ਼ੀਸ਼ੀ ਨੂੰ ਕੱਢ ਕੇ ਗਲੇ ਵਿਚ ਉੱਡ ਕੇ ਲੱਗਾ ਹੋਇਆ ਦਰਬ ਲੈ ਲਵੋ ਪੀਸ ਕੇ ਰਖ ਲਵੋ।

ਸੇਵਨ ਬਿਧੀ—ਉਪ੍ਰੋਕਤ ਰਸ ੧ ਰੱਤੀ, ਸੂਰਣ ਬਸੰਤ ਮਾਲਤੀ ੧ ਰੱਤੀ, ਬਾਂਸੇ ਦੇ ਪੱਤਰਾਂ ਦੀ ਚਾਸ਼ਨੀ ਜੇਹੀ ਬਣਾ ਕੇ ਉਸ ਵਿਚ ਰਲਾ ਕੇ ਚੱਟਣ ਨਾਲ ਖਈ ਰੋਗ ਅਤੇ ਖਈ ਦੀ ਖਾਂਸੀ ਜਾਵੇ ਬਲ ਵੀਰਜ ਵਧੇ।

## (੪੫੩) ਰਾਜ ਯਖਮਾ ਲਈ ਅਦਭੁਤ

ਬਾਰਾਂ ਸਿੰਗਾ ਭਸਮ, ਜ਼ਹਿਰ ਮੋਹਰਾ ਪਿਸ਼ਟੀ, ਅਕੀਕ ਪਿਸ਼ਟੀ, ਕੇਹਰਵਾ ਪਿਸ਼ਟੀ, ਪ੍ਰਵਾਲ ਪਿਸ਼ਟੀ, ਅਭਰਕ ਭਸਮ, ਗੋਦੰਤੀ ਭਸਮ ਇਨ੍ਹਾਂ ਔਸ਼ਧੀਆਂ ਨੂੰ ਸਮਾਨ ਭਾਗ ਲੈ ਕੇ ਖਰਲ ਵਿਚ ਪਾਉ ਤੇ ਅੱਕ ਦੇ ਦੁਧ ਵਿਚ ਖਰਲ ਕਰਕੇ ਚਣੇ ਪ੍ਰਮਾਣ ਗੋਲੀਆਂ ਬਣਾ ਕੇ ਸੁਕਾ ਲਵੋ ਮਾਤ੍ਰਾ ਸਵੇਰੇ ਸ਼ਾਮ ਤੇ ਦੁਪਹਿਰ ਨੂੰ ੧-੧ ਗੋਲੀ ਬੱਕਰੀ ਦੇ ਦੁਧ ਨਾਲ ਦੇਣੀ ਚਾਹੀਦੀ ਹੈ। ਅੰਨ ਬਿਲਕੁਲ ਨਹੀਂ ਖਾਣਾ ਚਾਹੀਦਾ। ਸਿਰਫ ਬੱਕਰੀ ਦਾ ਦੁਧ ਹੀ ਪੀਣਾ ਚਾਹੀਦਾ ਹੈ। ਗੋਲੀ ਖਾਣ ਤੋਂ ਅੱਧਾ ਘੰਟਾ ਬਾਦ ਤੁਲਸੀ ਦਾ ਰਸ, ਸ਼ਹਿਦ, ਮੱਖਣ ਅਤੇ ਮਿਸ਼ਰੀ ੧-੧ ਤੋਲਾ ਮਿਲਾ ਕੇ ਰੋਗੀ ਨੂੰ ਚਟਾਓ। ਇਹ ਦਵਾਈ ਲਗਾਤਾਰ ਇਕ ਮਹੀਨਾ ਲੈਣੀ ਚਾਹੀਦੀ ਹੈ। ਇਸ ਨਾਲ ਖਈ ਰੋਗ ਨੂੰ ਅਰਾਮ ਆਵੇ ਖਾਂਸੀ ਜਾਵੇ ਸ਼ਕਤੀ ਵਧੇ।

## ਚਾਰ ਰਸਾਇਣੀਆਂ ਦੀ

# ਯਾਰਵੀਂ ਚੌਕੜੀ

## ਉਨਮਾਦ ਰੋਗ (ਇਨਸਿਨਿਟੀ)

## ਉਨਮਾਦ ਦਾ ਅਰਥ

ਜਿਸ ਬੀਮਾਰੀ ਵਿਚ ਮਨੁਖ ਦਾ ਮਨ ਵਿਕ੍ਰਿਤ (ਖ਼ਰਾਬ) ਯਾ ਮਤਵਾਲਾ ਹੋ ਜਾਂਦਾ ਹੈ, ਉਸ ਨੂੰ 'ਉਨਮਾਦ' ਕਹਿੰਦੇ ਹਨ।

ਉਨਮਾਦ ਦੇ ਕਾਰਣ :—

(੧) ਵਿਰੁਧ ਅਹਾਰ ਕਰਨ ਤੋਂ ।

(੨) ਜ਼ਹਿਰ ਮਿਲੇ ਹੋਏ ਪਦਾਰਥ ਖਾਣ ਪੀਣ ਨਾਲ।

(੩) ਅਪਵਿਤ੍ਰ ਯਾ ਗਲੀਜ਼ ਖਾਣਾ ਖਾਣ ਤੇ ।

(੪) ਦੇਵਤਾ ਯਾ ਗੁਰੂ ਆਦਿਕ ਦਾ ਅਪਮਾਨ ਕਰਨ ਤੇ ।

(੫) ਬਹੁਤ ਖੁਸ਼ ਹੋਣ ਤੇ ਯਾ ਬਹੁਤ ਗਮ ਕਰਨ ਤੇ ਅਥਵਾ ਬਹੁਤ ਡਰਨ ਤੇ ।

(੬) ਆਪਣੇ ਤੋਂ ਜ਼ਬਰਦਸਤ ਨਾਲ ਵੈਰ ਕਰਨ ਤੇ।

## ਉਨਮਾਦ ਦੀ ਸੰਪ੍ਰਾਪਤੀ

ਉਤੇ ਲਿਖੇ ਹੋਏ ਕਾਰਣਾਂ ਤੋਂ ਵਾਤ, ਪਿੱਤ ਤੇ ਕਫ ਕੁਪਿਤ ਯਾਨੀ ਖਰਾਬ ਹੋ ਜਾਂਦੇ ਹਨ ਯਾ ਵਧ ਜਾਂਦੇ ਹਨ ਤੇ ਹੀਨ ਸ਼ਕਤੀ ਕਮਜ਼ੋਰ ਆਦਮੀਆਂ ਦੀ ਬੁਧੀ ਦੀ ਰਹਿਣ ਦੀ ਜਗ੍ਹਾ ਮਨ ਅਤੇ ਹਿਰਦੇ ਨੂੰ ਖਰਾਬ ਕਰਦੇ ਹਨ, ਇਸ ਤੋਂ ਬਾਦ ਉਹ ਦੋਸ਼ ਮਨੋ-ਵਾਹੀ-ਧਮਨੀਆਂ ਵਿਚ ਆਪਣਾ ਦਖਲ ਜਮਾ ਕੇ ਅੰਤਸ਼ਕਰਣ ਵਿਚ ਵਿਕਾਰ ਉਤਪੰਨ ਕਰਦੇ ਹਨ ਯਾ ਉਸ ਨੂੰ ਮੋਹਿਤ ਕਰਦੇ ਹਨ।

## ਉਨਮਾਦ ਮਾਨਸਿਕ ਰੋਗ ਹੈ

ਸੰਪ੍ਰਾਪਤੀ ਵਿਚ ਦਸਿਆ ਗਿਆ ਹੈ ਕਿ ਵਾਤ ਪਿਤ ਅਤੇ ਕਫ ਵਧ ਕੇ ਆਪੋ ਆਪਣੇ ਰਸਤਿਆਂ ਨੂੰ ਛੱਡ ਕੇ ਅਤੇ ਮਨੋ-ਗਿਆਨ-ਵਹਾਊ ਧਮਨੀ-ਨਾੜੀਆਂ ਵਿਚ ਘੁਸ ਕੇ ਮਨ ਨੂੰ ਉਨਮੱਤ (ਮਸਤ) ਕਰਦੇ ਹਨ ਯਾ ਮਨ ਵਿਚ ਭਰਮ ਪੈਦਾ ਕਰਦੇ ਹਨ। ਬਸ ਇਸ ਨੂੰ ਹੀ ਉਨਮਾਦ ਕਿਹਾ ਜਾਂਦਾ

ਹੈ। ਇਸ ਤੋਂ ਸਾਫ ਸਿਧ ਹੁੰਦਾ ਹੈ ਕਿ ਉਨਮਾਦ ਮਨ ਦਾ ਰੋਗ ਹੈ, ਦਿਮਾਗ ਦਾ ਨਹੀਂ।

ਉਨਮਾਦ ਅਤੇ ਅਪਸਮਾਰ ਰੋਗ ਮਨ ਅਤੇ ਬੁਧੀ ਦੀ ਖਰਾਬੀ ਤੋਂ ਹੁੰਦੇ ਹਨ। ਵੈਦਕ ਸ਼ਾਸਤ੍ਰ ਵਾਲੇ ਆਮ ਤੌਰ ਤੇ ਇਸ ਨੂੰ ਹਿਰਦੇ ਦੇ ਵਿਕਾਰ ਤੋਂ ਮੰਨਦੇ ਹਨ।

## ਉਨਮਾਦ ਦੇ ਪੂਰਬ ਰੂਪ ਯਾ ਸਾਮਾਨ ਲੱਛਣ

ਉਨਮਾਦ ਰੋਗ ਦੇ ਪੂਰੀ ਤਰਾਂ ਹੋਣ ਤੋਂ ਪਹਿਲੇ, ਹੇਠ ਲਿਖੇ ਹੋਏ ਪੂਰਬ ਰੂਪ ਦੇਖਣ ਵਿਚ ਆਉਂਦੇ ਹਨ। ਇਹ ਉਨਮਾਦ ਦੇ ਸਾਮਾਨ ਲੱਛਣ ਵੀ ਕਹੇ ਜਾਂਦੇ ਹਨ।

੧. ਬੁਧੀ ਵਿਚ ਭ੍ਰਮ ਹੋ ਜਾਂਦਾ ਹੈ।

੨. ਮਨ ਚੰਚਲ ਹੋ ਜਾਂਦਾ ਹੈ।

੩. ਰੋਗੀ ਏਧਰ ਉਧਰ ਨਜ਼ਰ ਫੇਰਦਾ ਹੈ।

੪. ਧੀਰਜ ਨਹੀਂ ਰਹਿੰਦੀ।

੫. ਕਹਿਣਾ ਕੁਝ ਹੋਰ ਚਾਹੁੰਦਾ ਹੈ, ਪਰ ਕੁਝ ਹੋਰ ਹੀ ਕਹਿ ਜਾਂਦਾ ਹੈ।

੬. ਉਸ ਦੀ ਵਿਚਾਰ ਸ਼ਕਤੀ ਮਾਰੀ ਜਾਂਦੀ ਹੈ।

## ਕਵੀਰਾਜੀ ਉਨਮਾਦ ਚਿਕਿਤਸਾ

੪੫੪. ਸਰ੍ਹੋਂ, ਬਚ, ਹਿੰਗ, ਕਰੂੰਜੂਆ, ਦੇਵਦਾਰੂ, ਮਜੀਠ, ਤ੍ਰਿਫਲਾ, ਫਟਕੜੀ, ਮਾਲ ਕੰਗਨੀ, ਦਾਲਚੀਨੀ, ਤ੍ਰਿਕੁਟਾ, ਪ੍ਰਯੰਗੂ, ਸਰੀਂਹ ਅਤੇ ਹਲਦੀ। ਇਹਨਾਂ ਸਾਰੀਆਂ ਚੀਜ਼ਾਂ ਨੂੰ ਬਰਾਬਰ ਬਰਾਬਰ ਲੈ ਕੇ ਕੁਟ ਛਾਣ ਲਵੋ ਫਿਰ ਛੇ ਮਾਸੇ ਦੀ ਮਾਤਰਾ ਬੱਕਰੀ ਦੇ ਮੂਤਰ ਵਿਚ ਪੀਸ ਕੇ ਪੀਣ

ਨਾਲ ਉਨਮਾਦ ਰੋਗ ਚਲਾ ਜਾਂਦਾ ਹੈ ।

੪੫੫. ਤ੍ਰਿਕੁਟਾ, ਹਿੰਗ, ਸੇਂਧਾ ਲੂਣ, ਬਚ, ਕੌੜ, ਸ਼ਰੀਂਹ ਦੇ ਬੀਜ, ਕਰੰਜੂਏ ਦੇ ਬੀਜ ਅਤੇ ਸੁਫੈਦ ਸਰੋਂ ਇਹਨਾਂ ਸਾਰੀਆਂ ਚੀਜ਼ਾਂ ਨੂੰ ਬਰਾਬਰ ਬਰਾਬਰ ਲੈਕੇ ਮਹੀਨ ਪੀਸ ਲਵੋ । ਫਿਰ ਗੋ ਮੂਤਰ ਨਾਲ ਚੰਗੀ ਤਰਾਂ ਪੀਹ ਕੇ ਬਤੀਆਂ ਬਣਾ ਲਵੋ । ਇਸ ਬਤੀ ਨੂੰ ਅੱਖਾਂ ਵਿਚ ਪਾਣ ਨਾਲ ਉਨਮਾਦ ਰੋਗ ਚਲਾ ਜਾਂਦਾ ਹੈ ।

## ੪੫੬. ਸਾਰਸੁਤ ਚੂਰਨ

ਕੁਠ, ਅਸਗੰਧ, ਸੇਂਧਾ ਲੂਣ, ਅਜਮੋਦ, ਸੁਫੈਦ ਜੀਰਾ, ਕਾਲਾ ਜੀਰਾ, ਸੁੰਢ, ਕਾਲੀ ਮਿਰਚ, ਮਘਾਂ, ਪਾਠਾ, ਸੰਖ-ਪੁਸ਼ਪੀ । ਇਹਨਾਂ ਸਾਰੀਆਂ ਚੀਜ਼ਾਂ ਨੂੰ ੨—੨ ਤੋਲੇ ਲੈ ਕੇ ਕੁਟ ਛਾਣ ਲਵੋ । ਫਿਰ ਸਾਰੇ ਚੂਰਣ ਦੇ ਵਜਨ ਦੇ ਬਰਾਬਰ ੨੨ ਤੋਲੇ ਬਚ ਦਾ ਚੂਰਣ ਮਿਲਾ ਦੇਵੋ । ਫਿਰ ਇਸ ਚੂਰਣ ਨੂੰ ਖਰਲ ਵਿਚ ਪਾਕੇ ਉਤੇ ਬਰਮੀ ਦੇ ਪਤਿਆਂ ਦਾ ਰਸ ਪਾਕੇ ਹਰ ਦਿਨ ੧੨ ਘੰਟੇ ਘੁਟਾਈ ਕਰੋ । ਇਸ ਤਰਾਂ ਸਤ ਦਿਨ ਤਕ ਘੁਟਾਈ ਕਰੋ । ਬ੍ਰਹਮੀ ਦਾ ਰਸ ਜਿਤਨਾ ਵੀ ਜ਼ਿਆਦਾ ਪਾਇਆ ਜਾਵੇ ਅਤੇ ਵਿਚ ਸੁਕਾਇਆ ਜਾਵੇ, ਉਤਨਾ ਹੀ ਚੰਗਾ ਹੈ । ਜਦ ਚੂਰਨ ਸੁਕ ਜਾਵੇ ਤਾਂ ਕਪੜੇ ਵਿਚੋਂ ਛਾਣਕੇ ਸ਼ੀਸ਼ੀ ਵਿਚ ਪਾਕੇ ਰਖ ਲਵੋ ।

ਇਸ ਚੂਰਣ ਵਿਚੋਂ ੧ ਤੋਲਾ ਚੂਰਣ ਲੈਕੇ ਨਾ ਬਰਾਬਰ ਘਿਉ, ਸ਼ਹਿਦ ਵਿਚ ਮਿਲਾਕੇ ਸਤ ਦਿਨ ਲਗਾ-ਤਾਰ ਖਾਣ ਨਾਲ ਅਤੇ ਪਥ ਪਾਲਣ ਨਾਲ ਉਨਮਾਦ

ਸ਼ਰਤੀਆ ਚਲਾ ਜਾਂਦਾ ਹੈ। ਇਸ ਚੂਰਨ ਨਾਲ ਬੁਧੀ ਵਧਦੀ ਹੈ। ਇਸ ਦੇ ਖਾਣ ਵਾਲਾ ੧ ਹਜ਼ਾਰ ਸਲੋਕ ਇਕ ਦਿਨ ਵਿਚ ਯਾਦ ਕਰ ਸਕਦਾ ਹੈ।

## ੪੫੭. ਵਿਸ਼ਵਾਦਿ ਚੂਰਣ

ਸੁੰਢ, ਅਜਮੋਦ, ਹਲਦੀ, ਦਾਰੂ ਹਲਦੀ, ਸੇਂਧਾ ਲੂਣ, ਬਚ, ਮੁਲੱਠੀ, ਕੂਠ, ਮਘਾਂ ਅਤੇ ਜੀਰਾ, ਇਹਨਾਂ ਨੂੰ ਸਮਾਨ ਭਾਗ ਲੈ ਕੇ ਕੂਟ ਛਾਨ ਲਵੇ, ਇਸ ਚੂਰਨ ਨੂੰ ਘਿਉ ਵਿਚ ਮਿਲਾ ਕੇ ਨਿਤ ਸਵੇਰੇ ਚਟਣ ਨਾਲ ਸਾਖਿਆਤ ਸੁਰੱਸਤੀ ਮੁਖ ਵਿਚ ਨਿਵਾਸ ਕਰਦੀ ਹੈ। ਇਸ ਦੇ ਸੇਵਨ ਕਰਨ ਨਾਲ ਉਨਮਾਦ ਰੋਗੀ ਦਾ ਚਿਤ ਟਿਕਾਣੇ ਆ ਜਾਂਦਾ ਹੈ।

## ੪੫੮. ਮੂਰਛਾ ਦੀ ਕਵੀਰਾਜੀ ਚਿਕਿਤਸਾ

ਕਪੂਰ ੧ ਮਾਸਾ, ਚੰਦਨ ੬ ਮਾਸੇ, ਗੁਲਾਬ ਦੇ ਅਰਕ ਵਿਚ ਰਗੜ ਕੇ ਸਾਰੇ ਸਰੀਰ, ਦਿਮਾਗ ਤੇ ਛਾਤੀ ਉਤੇ ਲੇਪ ਕਰਨ ਨਾਲ ਮੂਰਛਾ ਜਾਵੇ।

੪੫੯. ਲੋਬਾਨ ਦੀ ਧੂਣੀ ਨੱਕ ਵਿਚ ਦੇਣ ਨਾਲ ਮੂਰਛਾ ਨਾਸ ਹੋ ਜਾਂਦੀ ਹੈ।

੪੬੦. ਖੀਰਾ ਕੱਟ ਕੇ ਸੁੰਘਾਉਣ ਨਾਲ ਮੂਰਛਾ ਜਾਂਦੀ ਰਹਿੰਦੀ ਹੈ।

੪੬੧. ਇਸਤ੍ਰੀ ਦਾ ਦੁਧ ਪਿਆਉਣ ਨਾਲ ਮੂਰਛਾ ਜਾਂਦੀ ਰਹਿੰਦੀ ਹੈ।

੪੬੨. ਬ੍ਰਹਮੀ ਦੇ ਪੱਤਿਆਂ ਦੇ ਰਸ ਵਿਚ ਪਕਾ-

ਇਆ ਹੋਇਆ ਘਿਉ ਸੇਵਨ ਕਰਨ ਨਾਲ ਪਿੱਤ ਮੂਰਛਾ ਜਾਵੇ।

੪੬੩ ਬ੍ਰਹਮੀ ਦੇ ਪੱਤਿਆਂ ਦਾ ਰਸ ੧ ਤੋਲਾ, ਕੁਲੰਜਨ ੩ ਮਾਸ਼ੇ ਅਤੇ ਸ਼ਹਿਦ ੩ ਮਾਸ਼ੇ, ਮਿਲਾ ਕੇ ਸਵੇਰੇ ਸ਼ਾਮ ਚਟਾਉਣ ਨਾਲ ਮੂਰਛਾ ਜਾਵੇ।

## ਮਾਲੀ ਖੋਲੀਆ

ਹਕੀਮ—ਕਵੀਰਾਜ ਜੀ ਦਾ ਵਰਨਣ ਕੀਤਾ ਹੋਇਆ ਉਨਮਾਦ ਰੋਗ ਨੂੰ ਹਕੀਮ ਲੋਕ ਮਾਲੀਖੋਲੀਆ ਆਖਦੇ ਹਨ।

ਇਹ ਰੋਗ ਸੋਦਾਵੀ ਮਜ਼ਾਜ਼ ਵਾਲਿਆਂ ਨੂੰ ਹੋਇਆ ਕਰਦਾ ਹੈ। ਇਸ ਦੇ ਕਾਰਨ:—ਗਮ ਕਰਨਾ, ਬਵਾਸੀਰ ਅਤੇ ਹੈਜ਼ ਦੇ ਖ਼ੂਨ ਦਾ ਬੰਦ ਹੋ ਜਾਣਾ, ਬਹੁਤ ਇਸਤ੍ਰੀ ਸੰਗ ਕਰਨਾ, ਗਰਮ ਥਾਵੇਂ ਬਹੁਤ ਦੇਰ ਤਕ ਰਹਿਣਾ। ਨਮਕੀਨ ਚੀਜ਼ਾਂ ਦਾ ਬਹੁਤ ਸੇਵਨ ਕਰਨਾ, ਖੱਟੀਆਂ ਚੀਜ਼ਾਂ ਬਹੁਤ ਖਾਣੀਆਂ, ਤੰਗ ਅਤੇ ਹਨੇਰੀ ਥਾਵੇਂ ਬਹੁਤ ਰਹਿਣਾ ਆਦਿਕ ਹਨ।

## ਮਾਲੀ ਖੋਲੀਏ ਦੇ ਲੱਛਣ

ਮਰੀਜ਼ ਵਹਿਮੀ ਹੋ ਜਾਂਦਾ ਹੈ। ਚਿਹਰਾ ਜ਼ਰਦ (ਪੀਲਾ) ਯਾ ਕਾਲਾ ਹੋ ਜਾਂਦਾ ਹੈ। ਅੱਖਾਂ ਮੈਲੀਆਂ ਬੇਰੌਣਕ ਹੋ ਜਾਂਦੀਆਂ ਹਨ। ਹਰ ਵੇਲੇ ਹੈਰਾਨ ਤੇ ਪਰੇਸ਼ਾਨ ਰਹਿੰਦਾ ਹੈ ਅਤੇ ਹਰ ਇਕ ਚੀਜ਼ ਕੋਲੋਂ ਡਰਦਾ ਹੈ। ਰੋਗੀ ਨੂੰ ਮੇਦੇ ਅਤੇ ਜਿਗਰ ਤੇ ਬੋਝ ਪ੍ਰਤੀਤ ਹੁੰਦਾ ਹੈ। ਕਬਜ਼ੀ ਬਣੀ ਰਹਿੰਦੀ ਹੈ। ਮਰੀਜ਼ ਨੂੰ ਨੀਂਦ ਘਟ ਆਉਂਦੀ ਹੈ। ਅਕਲ ਬਿਲਕੁਲ ਮਾਰੀ ਜਾਂਦੀ ਹੈ। ਕਿਸੇ ਕੰਮ ਕਾਰ ਦਾ ਨਹੀਂ ਰਹਿੰਦਾ, ਸਮਝ ਬਿਲਕੁਲ ਮਾਰੀ ਜਾਂਦੀ ਹੈ। ਸ਼ੁਰੂ ਮਰਜ਼

ਵਿਚ ਇਸ ਦਾ ਇਲਾਜ ਹੋ ਸਕਦਾ ਹੈ, ਪੁਰਾਣੀ ਹੋਣ ਤੇ ਮੁਸ਼ਕਿਲ ਨਾਲ ਹੀ ਠੀਕ ਹੁੰਦੀ ਹੈ।

ਕਵੀ ਰਾਜ ਜੀ ਇਸ ਬੀਮਾਰੀ ਨੂੰ ਦਿਲ ਤੋਂ ਹੋਈ ਮੰਨਦੇ ਹਨ, ਪਰ ਵਡੇ ਵਡੇ ਹਕੀਮਾਂ ਨੇ ਇਸ ਮਰਜ ਦੀ ਪੈਦਾਇਸ਼ ਦਿਮਾਗ ਤੋਂ ਮੰਨੀ ਹੈ। ਜਦ ਕੋਈ ਉਪਦਰਵ ਯਾ ਦੂਸ਼ਿਤ ਦੋਖ ਦੇ ਪ੍ਰਮਾਣੂ ਦਿਮਾਗ ਵਿਚ ਚੜ ਜਾਂਦੇ ਹਨ। ਤਦ ਦਿਮਾਗ ਦੀਆਂ ਸ਼ਕਤੀਆਂ ਨਿਕੰਮੀਆਂ, ਕਮਜ਼ੋਰ ਹੋ ਜਾਂਦੀਆਂ ਹਨ। ਇਸ ਰੋਗ ਦੇ ਕਾਰਣ ਦੀ ਬਲਵਾਨਤਾ ਯਾ ਨਿਰਬਲਤਾ ਦੇ ਅਨੁਸਾਰ ਘਬਰਾਹਟ ਵੀ ਪੈਦਾ ਹੋ ਜਾਂਦੀ ਹੈ।

## ਨਿਸਿਆਨ (ਭੁਲ)

ਜਿਹੜੀਆਂ ਚੀਜਾਂ ਅੱਖਾਂ ਤੋਂ ਔਝਲ ਹੋ ਜਾਣ ਉਹਨਾਂ ਦੀ ਸੂਰਤ ਯਾਦ ਨਾ ਆਉਣੀ ਦਿਮਾਗ ਦੀ ਕੁਵਤ ਹਾਫਜਾ ਦਾ ਫਸਾਦ ਹੋਣਾ। ਇਸ ਨੂੰ ਨਿਸਿਆਨ ਕਹਿੰਦੇ ਹਨ।

ਵੱਡਾ ਕਾਰਣ ਇਸ ਦਾ ਅਜ ਕਲ ਦੇ ਨੌਜਵਾਨਾਂ ਵਿਚ ਮਿਥਨ ਬਹੁਤ ਕਰਨਾ ਹੈ। ਸ਼ਰਾਬ ਬਹੁਤ ਪੀਣੀ ਗੰਮ ਗੁਸਾ ਦਿਨ ਵਿਚ ਸੌਣਾ ਰੰਜ ਅਤੇ ਫਿਕਰ ਕਰਨਾ ਹੈ।

ਲਸਨ, ਪਿਆਜ, ਮਸ਼ਰਾਂ ਦੀ ਦਾਲ, ਲੋਬੀਆ ਅਤੇ ਹਰਾ ਧਨੀਆ ਵਗੈਰਾ ਬਹੁਤ ਖਾਣ ਤੇ ਹੋਰ ਨਸ਼ਿਆਂ ਦਾ ਸੇਵਨ ਕਰਨਾ ਦਾਇਮੀ ਨਜਲਾ ਜੁਕਾਮ, ਦਿਮਾਗ ਦੀ ਕਮਜ਼ੋਰੀ ਤੋਂ ਬਾਦ ਕਈ ਦਫਾ ਗਰਮ ਚੀਜ਼ਾਂ ਦੇ ਬਹੁਤ ਸੇਵਨ ਕਰਨ ਤੋਂ ਧੁਪ ਅੱਗ ਦੇ ਪਾਸ ਬੈਠਣ ਤੇ ਇਹ ਰੋਗ ਹੋ ਜਾਂਦਾ ਹੈ।

## ਨਿਸਿਆਨ ਦੇ ਲੱਛਣ

ਮਰੀਜ਼ ਨੇ ਕੁਝ ਵੇਖਿਆ ਯਾ ਸੁਣਿਆਂ ਹੁੰਦਾ ਹੈ, ਉਹ ਸਭ ਭੁਲ ਜਾਂਦਾ ਹੈ। ਸੁਣੀਆਂ ਹੋਈਆਂ ਗੱਲਾਂ ਅਤੇ ਦੇਖੀਆਂ ਹੋਈਆਂ ਸੂਰਤਾਂ ਸੋਚਣੇ ਤੇ ਫਿਕਰ ਕਰਨ ਤੇ ਵੀ ਯਾਦ ਨਹੀਂ ਆਉਂਦੀਆਂ। ਜਿਹੜੇ ਸੁਪਣੇ ਦੇਖਦਾ ਹੈ ਉਹ ਦਸ ਨਹੀਂ ਸਕਦਾ। ਅਗਰ ਦਿਮਾਗ ਦੀ ਕਮਜ਼ੋਰੀ ਨਾਲ ਇਹ ਬੀਮਾਰੀ ਹੋਵੇ ਤਾਂ ਦਿਮਾਗੀ ਕੰਮ ਥੋੜਾ ਕਰਨ ਨਾਲ ਵੀ ਸਿਰ ਦਰਦ ਸ਼ੁਰੂ ਹੋ ਜਾਂਦੀ ਹੈ ਚਕਰ ਆਉਂਦੇ ਹਨ ਅੱਖਾਂ ਹੇਠਾਂ ਹਨੇਰਾ ਆ ਜਾਂਦਾ ਹੈ। ਜੇਕਰ ਨਜ਼ਲਾ ਜ਼ੁਕਾਮ ਬਲਗਮੀ ਰਤੂਬਤ ਦੀ ਜ਼ਿਆਦਤੀ ਨਾਲ ਹੋਵੇ ਤਾਂ ਮਰੀਜ ਨੂੰ ਨੀਂਦ ਬਹੁਤ ਆਉਂਦੀ ਹੈ। ਮੂੰਹ ਅਤੇ ਨੱਕ ਵਿਚੋਂ ਰਤੂਬਤ ਘੜੀ ਘੜੀ ਨਿਕਲਦੀ ਹੈ। ਜੇ ਗਰਮ ਚੀਜ਼ਾਂ ਖਾਣ ਤੋਂ ਯਾ ਧੁਪ ਅਤੇ ਅੱਗ ਦੇ ਸੇਕ ਕਰਕੇ ਹੋਵੇ ਤਾਂ ਨਾਸਾਂ ਖੁਸ਼ਕ ਰਹਿੰਦੀਆਂ ਹਨ ਤੇ ਨੀਂਦ ਨਹੀਂ ਆਉਂਦੀ।

## ਸਰਸਾਮ

ਸਰਸਾਮ ਇਕ ਬੜੀ ਭਿਆਨਕ ਬੀਮਾਰੀ ਹੈ, ਜਿਸ ਦੇ ਇਲਾਜ ਦੀ ਤਰਫ ਛੇਤੀ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਇਲਾਜ ਦੀ ਗਫਲਤ ਕਰਨ ਤੇ ਕਈ ਜਾਨਾਂ ਮੁਫਤ ਵਿਚ ਹੀ ਖ਼ਤਮ ਹੋ ਜਾਂਦੀਆਂ ਹਨ।

ਇਹ ਬੀਮਾਰੀ ਦੋ ਕਿਸਮ ਦੀ ਗਿਣੀ ਗਈ ਹੈ:-

(੧) ਹਕੀਕੀ ਤੇ (੨) ਗੈਰ ਹਕੀਕੀ।

ਹਕੀਕੀ ਵਿਚ ਦਿਮਾਗ਼ ਦੇ ਅੰਦਰ ਕਿਸੇ ਮੁਕਾਮ

ਪੁਰ ਵਰਮ ਪੈਦਾ ਹੋ ਜਾਣ ਦੇ ਕਾਰਨ ਦਿਮਾਗ ਦੀ ਹਾਲਤ ਖਰਾਬ ਹੋ ਜਾਂਦੀ ਹੈ। ਗੈਰ ਹਕੀਕੀ ਤੇਜ਼ ਬੁਖਾਰ ਵਬਾਈ ਬੀਮਾਰੀਆਂ ਤਾਊਨ, ਨਿਮੋਨੀਆਂ ਵਗੈਰਾ ਵਿਚ ਹੋ ਜਾਂਦੀ ਹੈ ਅਤੇ ਇਨ੍ਹਾਂ ਬੀਮਾਰੀਆਂ ਦੇ ਠੀਕ ਹੋਣ ਨਾਲ ਸਰਸਾਮ ਵੀ ਠੀਕ ਹੋ ਜਾਂਦਾ ਹੈ। ਇਸ ਰੋਗ ਵਿਚ ਮਰੀਜ਼ ਦੇ ਹੋਸ਼ ਹਵਾਸ਼ ਵਿਚ ਫਤੂਰ ਆ ਜਾਂਦਾ ਹੈ। ਘੂਕੀ ਜੇਹੀ ਹੋ ਜਾਂਦੀ ਹੈ। ਊਟ ਪਟਾਂਗ ਬਕਵਾਸ ਕਰਦਾ ਹੈ। ਡਰਦਾ ਹੈ, ਰੋਂਦਾ ਹੈ, ਹਸਦਾ ਹੈ। ਮਰਜ਼ ਸ਼ੁਰੂ ਤੋਂ ਪਹਿਲਾਂ ਤਬੀਅਤ ਸੁਸਤ ਜੇਹੀ ਹੋ ਜਾਂਦੀ ਹੈ। ਮਜਾਜ਼ ਚਿੜਚਿੜਾ ਹੋ ਜਾਂਦਾ ਹੈ। ਸਿਰ ਵਿਚ ਦਰਦ ਦੀ ਸ਼ਿਕਾਇਤ ਹੋ ਜਾਂਦੀ ਹੈ। ਮਰੀਜ ਦਾ ਚਿਹਰਾ ਚਿੰਤਾਤੁਰ ਤੇ ਤਬੀਅਤ ਬੇਚੈਨ ਹੁੰਦੀ ਹੈ। ਮਰੀਜ਼ ਦੀਆਂ ਅੱਖਾਂ ਸੁਰਖ ਹੋ ਜਾਂਦੀਆਂ ਹਨ। ਅਕਸਰ ਟਿਕਟਿਕੀ ਲਾ ਕੇ ਵੇਖਦਾ ਹੈ। ਦੰਦ ਪੀਸਦਾ ਹੈ। ਕਈ ਦਫਾ ਟੱਟੀ ਪੇਸ਼ਾਬ ਆਪਣੇ ਆਪ ਨਿਕਲ ਜਾਂਦਾ ਹੈ। ਮਰੀਜ਼ ਬਿਲਕੁਲ ਬੇਖਬਰ ਤੇ ਬੇਹੋਸ਼ ਹੁੰਦਾ ਹੈ। ਅੰਗ ਫੜਕਦੇ ਹਨ।

## ੪੬੨. ਮਾਲੀ ਖੋਲੀਏ ਦਾ ਇਲਾਜ

ਬਨਖਸਾ ੧੦ ਮਾਸੇ, ਨੀਲੋਫਰ ੧੦॥ ਮਾਸੇ, ਗਾਹ-ਜਬਾਨ ੧੦॥ ਮਾਸੇ, ਉਨਾਬ ੭ ਦਾਣੇ, ਲਸੂੜੇ ੨੦ ਦਾਣੇ ਅਤੇ ਮਿਸਰੀ ੩੫ ਮਾਸੇ, ਇਹਨਾਂ ਨੂੰ ਮਿਟੀ ਦੇ ਕੁਜੇ ਵਿਚ ਪਾਕੇ ਉਤੋਂ ਅਧ ਸੇਰ ਪਾਣੀ ਪਾਕੇ ਸ਼ਰਬਤ ਵਾਂਗ ਪਕਾ ਲਵੋ ਅਤੇ ਛਾਣ ਕੇ ਰੋਗੀ ਨੂੰ ਪਿਲਾਓ। ਇਸ ਨਾਲ ਮਲ ਪਕ ਜਾਣਗੇ।

੪੬੩. ਕਾਬਲੀ ਹਰੜਾਂ ਦੇ ਛਿਲਕੇ ੩੫ ਮਾਸੇ, ਬੀਆਂ ਤੋਂ ਬਿਨਾ ਮੁਨੱਕੇ ੩੫ ਮਾਸੇ, ਉਸਤਖ਼ਦੂਸ ੩੫ ਮਾਸੇ, ਸ਼ਾਹਤਰਾ ੧੭॥ ਮਾਸੇ, ਬਿਸਫਾਇਜ ੧੭॥ ਮਾਸੇ, ਸਨਾਇ ੧੭॥ ਮਾਸੇ, ਇਨ੍ਹਾਂ ਵਿਚੋਂ ਕੁਟਣ ਵਾਲੀਆਂ ਦਵਾਈਆਂ ਨੂੰ ਕੁਟ ਲਵੋ ਤੇ ਤੇ ਬਾਕੀ ਦੀਆਂ ਨੂੰ ਵੈਸੇ ਹੀ ਰਖਕੇ ਸਭ ਨੂੰ ਮਿਟੀ ਦੀ ਹਾਂਡੀ ਵਿੱਚ ਪਾਕੇ ਡੇਢ ਸੇਰ ਪਾਣੀ ਪਾਕੇ ਕਾੜ੍ਹੋ ਜਦ ਅਧ ਸੇਰ ਪਾਣੀ ਰਹਿ ਜਾਵੇ ਤਾਂ ਉਤਾਰ ਲਵੋ ਤੇ ਉਸ ਵਿਚ ੩੫ ਮਾਸੇ ਅਫਤੀਮੂਨ ਪਾ ਦਿਉ, ਜਦ ਕਾੜ੍ਹਾ ਠੰਢਾ ਹੋ ਜਾਵੇ ਤਾਂ ਕਪੜੇ ਵਿਚੋਂ ਛਾਣ ਲਵੋ। ਫਿਰ ਉਸ ਵਿਚ ੩॥ ਗਾਰੀਕੂਨ ਅਤੇ ੭ ਮਾਸੇ ਏਲੂਆ ਮਹੀਨ ਪੀਸ ਕੇ ਮਿਲਾ ਦਿਓ ਅਤੇ ਥੋੜੀ ਜੇਹੀ ਖੰਡ ਪਾਕੇ ਰੋਗੀ ਨੂੰ ਪਿਲਾ ਦੇਵੇ, ਇਸ ਦਵਾ ਨਾਲ ਮਲ ਨਿਕਲ ਜਾਵੇਗਾ ਅਤੇ ਰੋਗ ਨਾਸ ਹੋ ਜਾਵੇਗਾ।

## (੪੬੪) ਨੌਸ਼ਦਾਰੂ ਦੀ ਬਿਧੀ

ਗੁਲਾਬ ਦੇ ਫੁਲ ੧੯॥ ਮਾਸੇ, ਨਾਗਰਮੋਥਾ ੧੭॥ ਮਾਸੇ, ਲੌਂਗ ੧੦॥ ਮਾਸੇ, ਮਸਤਕੀ ੧੦॥ ਮਾਸੇ, ਬਾਲਛੜ ੧੦॥ ਮਾਸੇ, ਉਸਾਰੂਨ ੧੦॥ ਮਾਸੇ, ਸਿਰਫਾ ੧੦॥ ਮਾਸੇ, ਲਾਚੀਆਂ ਦੇ ਦਾਣੇ ੩॥ ਮਾਸੇ, ਵਿਸਵਾਸਾ ੩॥ ਮਾਸੇ, ਜਾਇਫਲ ੩॥ ਮਾਸੇ, ਆਉਲੇ ਗੁਠਲੀ ਤੋਂ ਬਿਨਾ ਅੱਧ ਸੇਰ। ਪਹਿਲੇ ਆਉਲਿਆਂ ਨੂੰ ਸਾਢੇ ਤਿੰਨ ਸੇਰ ਪਾਣੀ ਪਾ ਕੇ ਮਿੱਟੀ ਦੇ ਭਾਂਡੇ ਵਿਚ ਉਬਾਲੋ। ਜਦ ਡੇਢ ਸੇਰ ਪਾਣੀ ਰਹਿ ਜਾਵੇ ਤਾਂ ਮਲ ਕੇ ਛਾਣ ਲਵੋ। ਇਸ ਛਾਣੇ ਹੋਏ ਰਸ ਵਿਚ ਪਾ ਪੱਕੀ ਸ਼ਹਿਦ ਮਿਲਾਕੇ ਫਿਰ ਕਾੜ੍ਹੇ, ਜਦ ਰਸ ਗਾੜ੍ਹਾ ਹੋ ਜਾਵੇ ਹੇਠਾਂ

ਲਾਹ ਲਵੋ ਤੇ ਬਾਕੀ ਦਵਾਈਆਂ ਤੇ ਥੋੜ੍ਹੀ ਜਿਹੀ ਹਿੰਗ ਪਾਕੇ ਪੀਸ ਕੇ ਉਸ ਵਿਚ ਮਿਲਾ ਦੇਵੋ। ਤੇ ਲਕੜੀ ਦੇ ਚਮਚੇ ਨਾਲ ਹਿਲਾਉਂਦੇ ਜਾਓ ਜਦੋਂ ਇਕ ਜਾਨ ਹੋ ਜਾਵੇ ਤਾਂ ਮੂੰਹ ਬੰਨ ਕੇ ਦੋ ਮਹੀਨਿਆਂ ਤਕ ਰਖ ਦੇਵੋ। ਬਾਅਦ ਸੇਵਨ ਕਰੋ। ਇਸ ਦੇ ਨਾਲ ਮਾਲੀ ਖੋਲੀਆ ਦੂਰ ਹੋਵੇ ਤੇ ਪਾਚਨ ਸ਼ਕਤੀ ਵਧੇ।

## (੪੬੫) ਤਰਯਾਕੁਲ ਜਿਹਬ

ਸੁਚੇ ਮੋਤੀ ਮਾਸੇ ੬ ਸਬਰ ਸਕੂਤਰੀ ੭ ਮਾਸੇ। ਸਕਮੂਨੀਆਂ ੧੫ ਮਾਸੇ, ਅਫਤੀਮੂਨ, ਦਾਰ ਚੀਨੀ, ਕਸਬੂਲ ਜ਼ਹੀਰਾ, ਹਰ ਇਕ ੪ ਮਾਸੇ, ਲਾਜਵਰਦ ਮਸਗੂਲ, ਲੌਂਗ, ਊਦ ਹਿੰਦੀ, ਸੰਦਲ ਸੁਫੈਦ, ਸੰਦਲ ਸੁਰਖ, ਸਮਗ ਅਰਬੀ, ਕਤੀਰਾ ਹਰ ਇਕ ੩ ਮਾਸੇ।

ਤਰਕੀਬ—ਮੋਤੀਆਂ ਨੂੰ ਨਿੰਬੂ ਦੇ ਰਸ ਵਿਚ ਪਾਕੇ ਇਕ ਸ਼ੀਸ਼ੀ ਵਿਚ ਬੰਦ ਕਰਕੇ ਤਿੰਨ ਹਫਤੇ ਗਰਮ ਪਾਣੀ ਵਿਚ ਰਖੋ, ਜਦ ਉਹ ਹਲ ਹੋ ਜਾਣ ਤਾਂ ਸਾਰੀਆਂ ਦਵਾਈਆਂ ਨੂੰ ਕੁਟ ਛਾਣ ਕੇ ਉਸ ਅਰਕ ਦੇ ਨਾਲ ਖਰਲ ਕਰਕੇ ਚਨੇ ਸਮਾਨ ਗੋਲੀਆਂ ਬਣਾਓ। ਇਸ ਦੇ ਸੇਵਨ ਕਰਨ ਨਾਲ ਮਾਲੀ ਖੋਲੀਆ, ਮਿਰਗੀ ਅਤੇ ਖਫਕਾਨ ਨਾਸ ਹੁੰਦੇ ਹਨ। ਇਸ ਨੂੰ ਪਾਣੀ ਨਾਲ ਯਾ ਕਾਹਜਬਾਨ ਦੇ ਅਰਕ ਨਾਲ ਅਥਵਾ ਹੋਰ ਕਿਸੇ ਅਨੁਪਾਨ ਨਾਲ ਸੇਵਨ ਕਰਾਓ।

## (੪੬੬) ਖਮੀਰ ਯਕੂਤ

ਅਰਕ ਕਾਹਜਵਾਨ ਤੇ ਅਰਕ ਸੰਦਲ ੧੯ ਤੋਲੇ,

ਮਿੱਠੇ ਸੇਆਂ ਦਾ ਰਸ, ਮਿੱਠੀ ਬਿਹੀਆਂ ਦਾ ਰਸ, ਅਮਰੂਦਾਂ ਦਾ ਰਸ, ਅਰਕ ਗੁਲਾਬ, ਅਰਕ ਬੇਦ ਮੁਸ਼ਕ ਹਰ ਇਕ ੩੭ ਤੋਲੇ। ਚਿਟੀ ਖੰਡ ੨ ਸੇਰ, ਯਾਕੂਤ ਰਮਾਨੀ ੨ ਤੋਲੇ ਲਾਜ ਵਰਦ ਮਗਸੂਲ, ਜ਼ਹਰ ਮੋਹਰਾ ਹਰ ਇਕ ੯ ਮਾਸੇ। ਅੰਬਰ ਅਸ਼ਹਬ ੫ ਮਾਸੇ । ਅੰਬਰ ਅਸ਼ਹਬ ੫ ਮਾਸੇ। ਖੰਡ ਦੀ ਚਾਸਣੀ ਬਣਾ ਕੇ ਵਿਚ ਸਾਰੀਆਂ ਚੀਜਾਂ ਪਾਕੇ ਖਮੀਰਾ ਬਣਾ ਲਵੇ । ਖਮੀਰਾ ਵੀ ਮਜੂਨ ਵਾਂਗ ਹੀ ਬਣਦਾ ਹੈ ।

## (੪੬੭) ਦਵਾਉਲ ਮੁਸ਼ਕ ਮਾਅਤਦਿਲ

ਗੁਲ ਸੁਰਖ, ਅਬਰੇਸ਼ਮ ਮਕਰਜ, ਦਾਰਚੀਨੀ, ਬਹਮਨ ਸੁਰਖ. ਬਹਮਨ ਸੁਫੇਦ, ਦਰੂਨਜ ਅਕਰਬੀ, ਕੇਸਰ ਹਰ ਇਕ ੭ ਮਾਸੇ ਊਦ ਹਿੰਦੀ, ਬਾਦਰੰਜ ਬੋਆ ਹਰ ਇਕ ੫ ਮਾਸੇ, ਮਸਤਗੀ, ਉਸ਼ਨਾ, ਬੁਜੀ ਲਾਚੀ ਹਰ ਇਕ ੪ ਮਾਸੇ, ਵਰਕ ਨੁਕਰਾ ੧੦ ਮਾਸੇ ਜਰਿਸ਼ਕ ੧ ਤੋਲਾ, ਤਬਾ-ਸ਼ੀਰ, ਸੰਦਲ ਸੁਫੇਦ, ਸੰਦਲ ਸੁਰਖ, ਕਸ਼ਨੀਜ ਖੁਸ਼ਕ, ਗੁਲ ਕਾਹਜਬਾਨ, ਆਉਲੇ, ਮਨੱਕਾ, ਬਸਦ, ਤੁਖਮ ਖੁਰਫਾ ਮੁਕਸ਼ਰ, ਹਰ ਇਕ ੧੦ ਮਾਸੇ, ਮੁਸ਼ਕ ਤਿਬਤੀ ੧ ਮਾਸਾ, ਰੁਬ ਸੇਬ ਸ਼ੀਰੀਂ । ਚਿਟੀ ਖੰਡ, ਸ਼ਹਿਦ ਖਾਲਸ ਹਰ ਇਕ ਬਰਾਬਰ ਵਜਨ ਲੈਕੇ ਮਜੂਨ ਬਨਾ ਲਵੇ । ਇਸ ਦੇ ਸੇਵਨ ਨਾਲ ਮਾਲੀ ਖੋਲੀਆ ਨਾਸ ਹੋ ਜਾਂਦਾ ਹੈ। ਅਰਕ ਸੌਂਫ ੪੧ ਤੋਲੇ, ਅਰਕ ਗਾਜਰ ਸਾਦਾ ੪ ਤੋਲੇ, ਅਰਕ ਅੰਬਰ ੨ ਤੋਲੇ ਚਿਟੀ ਮਿਸਰੀ ਦੋ ਤੋਲੇ ਇਹਨਾਂ ਸਾਰੀਆਂ ਚੀਜਾਂ ਨੂੰ ਮਿਲਾਕੇ ਉਪਰੋਕਤ ਦਵਾਈ ਖਾਣੀ ਚਾਹੀਦੀ ਹੈ।

# ਨਿਸਿਆਨ ਦਾ ਇਲਾਜ

ਅਸਲੀ ਸਬਬ ਦਾ ਉਸੇ ਤਰਾਂ ਦਾ ਇਲਾਜ ਕਰੋ ਜਿਸ ਤਰਾਂ ਦਾ ਉਹ ਹੋਵੇ । ਇਸ ਰੋਗ ਵਿਚ ਦਿਮਾਗ ਨੂੰ ਤਾਕਤ ਦੇਣ ਵਾਲੀਆਂ ਚੀਜ਼ਾਂ ਦਿਉ ।

## (੪੬੮) ਮਜੂਨ ਤਜ

ਤਜ, ਨਾਗਰ ਮੋਥਾ ਹਰ ਇਕ ੩। ਤੋਲੇ, ਸੁੰਢ, ਕਾਲੀ ਮਿਰਚ ਹਰ ਇਕ ੨੦ ਮਾਸ਼ੇ, ਸਭ ਨੂੰ ਕੁਟ ਛਾਣ ਕੇ ਦੂਣੇ ਸ਼ਹਿਦ ਵਿਚ ਮਾਜੂਨ ਬਣਾ ਲਵੋ। ਮਾਤਰਾ ੮ ਮਾਸ਼ੇ ਰੋਜ ਖਾਣ ਨਾਲ ਨਿਸਿਆਨ ਜਾਵੇ ।

੪੬੯. ਕੁੰਦਰ, ਸੁੰਢ, ਨਾਗਰ ਮੋਥਾ, ਸਮਾਨ ਭਾਗ ਕੁਟ ਕੇ ਫੱਕੀ ਬਣਾ ਲਵੋ ਅਤੇ ੭ ਮੁਨੱਕੇ ਦੇ ਦਾਣੇ ਲੈ ਕੇ ਉਸ ਦਾ ਰਸ ਕਢ ਕੇ ਇਸ ਨਾਲ ਚੂਰਣ ਦਿਓ। ਸਤ ਦਿਨ ਖਾਣ ਨਾਲ ਲਾਭ ਹੋਵੇ ।

੪੭੦. ਮਘਾ, ਮਿਰਚਾਂ, ਹਲਦੀ, ਮਿਠੀ ਕੁੱਠ, ਮੁਲੱਠੀ, ਕਾਲਾ ਜੀਰਾ, ਸਾਂਭਰ ਲੂਣ ਅਤੇ ਅਜਮੋਦ ਸਮਾਨ ਭਾਗ ਲੈ ਕੇ ਚੂਰਣ ਬਣਾ ਲਵੋ ਸ਼ਹਿਦ ਨਾਲ ਚੱਟਣ ਤੇ ਨਿਸਿਆਨ ਜਾਵੇ ।

ਮਾਲੀ ਖੋਲੀਏ ਵਿਚ ਦਾਉਲ ਮੁਸਕ ਲਿਖੀ ਹੈ, ਉਸਦੇ ਸੇਵਨ ਕਰਨ ਨਾਲ ਵੀ ਇਹ ਰੋਗ ਚਲਾ ਜਾਂਦਾ ਹੈ।

ਮਾਲੀ ਖੋਲੀਏ ਵਾਲੀਆਂ ਸਾਰੀਆਂ ਚੀਜ਼ਾਂ ਇਸ ਰੋਗ ਲਈ ਲਾਭਦਾਇਕ ਹਨ।

## (੪੭੧) ਸਰਸਾਮ ਦਾ ਇਲਾਜ

ਮਰੀਜ ਦੇ ਸਿਰ ਦੇ ਵਾਲ ਕਤਰਕੇ ਤਾਜੇ ਪਾਣੀ ਵਿਚ ਕਪੜੇ ਨੂੰ ਤਰ ਕਰਕੇ ਘੜੀ ਘੜੀ ਰਖੋ। ਰੋਗਨ ਗੁਲ ੨ ਤੋਲੇ, ਸਿਰਕਾ ਖਾਲਸ ੨ ਤੋਲੇ, ਅਰਕ ਗੁਲਾਬ ੫ ਤੋਲੇ ਮਿਲਾ ਕੇ ਇਸ ਵਿਚ ਕਪੜਾ ਤਰ ਕਰਕੇ ਘੜੀ ਘੜੀ ਤਾਲੂ ਉਤੇ ਰਖੋ।

੪੭੨. ਕਪੂਰ ਤੇ ਚੰਦਨ ਗੁਲਾਬ ਦੇ ਅਰਕ ਵਿਚ ਰਗੜ ਲਵੋ ਤੇ ਨਕ ਵਿਚ ਟਪਕਾਓ ਤਾਂ ਸਰਸਾਮ ਜਾਵੇ।

## (੪੭੩) ਊਦ ਦਾ ਸ਼ਰਬਤ

ਅਗਰ ੨੦ ਮਾਸੇ, ਲੌਂਗ, ਬਾਲ ਛੜ, ਦਾਰਚੀਨੀ ਹਰ ਇਕ ੬-੬ ਮਾਸੇ। ਮਿਸ਼ਰੀ ਪਾ ਪੱਕੀ ਸਾਰੀਆਂ ਚੀਜ਼ਾਂ ਦਾ ਦਰੜਾ ਕਰਕੇ ਕਪੜੇ ਵਿਚ ਬੰਨ੍ਹ ਕੇ ਗੁਲਾਬ ਦੇ ਅਰਕ ਵਿਚ ਭਿਗੋ ਕੇ ਜੋਸ਼ ਦੇਵੋ। ਜਦ ਚੋਥਾ ਹਿੱਸਾ ਬਾਕੀ ਰਹਿ ਜਾਵੇ ਤਾਂ ਛਾਣ ਕੇ ਮਿਸ਼ਰੀ ਮਿਲਾ ਕੇ ਸ਼ਰਬਤ ਬਣਾ ਲਵੋ। ਫਿਰ ੨॥ ਰੱਤੀ ਭਰ ਕਸਤੂਰੀ ਤੇ ਅੰਬਰ ਮਿਲਾ ਲਵੋ।

## (੪੭੪) ਸਰਸਾਮ ਲਈ ਸ਼ਰਬਤ

ਆਲੂ ਬੁਖਾਰਾ, ਇਮਲੀ, ਉਨਾਬ, ਨੀਲੋ ਫਰ, ਕਾਸ਼ਨੀ, ਬਨਖਸ਼ਾ, ਫੁਲ ਗੁਲਾਬ ਸਮਾਨ ਭਾਗ ਲੈ ਕੇ ਇਕ ਸੇਰ ਪਾਣੀ ਪਾ ਕੇ ਕਾੜ੍ਹੋ ਜਦ ਚੰਗੀ ਤਰਾਂ ਕੜ੍ਹ ਜਾਵੇ ਤਾਂ ਮਲ ਕੇ ਛਾਣ ਲਵੋ ਅਤੇ ਮਿਸ਼ਰੀ ਪਾ ਕੇ ਸ਼ਰਬਤ ਬਣਾ ਲਵੋ। ਇਸ ਦੇ ਸੇਵਨ ਨਾਲ ਖੂਨੀ ਸਰਸਾਮ ਜਾਵੇ।

## ੪੭੫. ਤਰਕੀਬ ਲਖਲਖਾ

ਸੰਦਲ ਸੁਫੈਦ ੧ ਤੋਲਾ, ਧਨੀਆਂ ੧ ਤੋਲਾ, ਮੁਸ਼ਕਪੂਰ ੨ ਮਾਸੇ, ਅਰਕ ਗੁਲਾਬ ੮ ਤੋਲੇ, ਸਿਰਕਾ ਅਸਲੀ ੮ ਤੋਲੇ। ਬਿਧੀ ਗੁਲਾਬ ਤੇ ਸਿਰਕਾ ਇਕ ਸ਼ੀਸ਼ੀ ਵਿਚ ਪਾ ਕੇ ਕਪੂਰ ਸੰਦਲ ਤੇ ਧਨੀਆਂ ਬਰੀਕ ਕਰਕੇ ਇਹ ਵੀ ਵਿਚ ਰਲਾ ਲਵੋ ਤੇ ਹਿਲਾ ਕੇ ਚੰਗੀ ਤਰਾਂ ਮਿਲਾ ਲਵੋ ਅਤੇ ਸ਼ੀਸ਼ੀ ਹਥ ਵਿਚ ਫੜਕੇ ਤਾਲੂ ਉਤੇ ਟਕੋਰ ਕਰੋ। ਇਸ ਨਾਲ ਸਿਰ ਦਾ ਬੁਖਾਰ ਜਾਵੇ ਰੋਗੀ ਠੀਕ ਹੋਵੇ।

੪੭੬. ਸਫੈਦ ਸੰਦਲ ਬੂਰਾ ੧ ਤੋਲਾ, ਧਨੀਆਂ ੧ ਤੋਲਾ, ਕਪੂਰ ੧ ਮਾਸਾ ਸਭ ਨੂੰ ਇਕ ਢਾਂ ਪੋਟਲੀ ਵਿਚ ਬੰਨ੍ਹ ਲਵੋ ਅਤੇ ਅਰਕ ਗੁਲਾਬ ਵਿਚ ਤਰ ਕਰਕੇ ਉਸ ਨੂੰ ਸੰਘਾਈ ਜਾਵੋ ਤਿੰਨ ਦਿਨ ਇਸਤਰਾਂ ਕਰੋ। ਅਰਕ ਗੁਲਾਬ ਨੂੰ ਬਦਲਦਿਆਂ ਰਹਿਣਾ । ਇਸ ਨਾਲ ਗਰਮੀ ਦਾ ਸਿਰਸਾਮ ਜਾਵੇ।

੪੭੭. ਕੁੜੀ ਵਾਲੀ ਔਰਤ ਦਾ ਦੁਧ ਤਾਲੂ ਵਿਚ ਲਾਉਣ ਨਾਲ ਗਰਮੀ ਦਾ ਸਰਸਾਮ ਜਾਵੇ।

੪੭੮. ਬਨਖਸ਼ਾ, ਆਲੂ ਬੁਖਾਰਾ, ਇਮਲੀ ਸਮਾਨ ਭਾਗ ਕਾੜ੍ਹ ਕੇ ਮਲ ਛਾਣ ਕੇ ਤਰੰਜ ਬੀਜ ਪਾਕੇ ਦੇਣ ਨਾਲ ਸਰਸਾਮ ਜਾਵੇ।

## ੪੭੯. ਸਰਸਾਮ ਲਈ ਹੁਕਨਾ

ਉਨਾਬ ੩ ਦਾਣੇ, ਲਸੂੜੇ ੩ ਦਾਣੇ, ਨੀਲੋਫਰ ਤੋਲਾ ੧ ਬਨਖਸ਼ਾ ੧ ਤੋਲਾ ਗੁਲਖੈਰ ੪ ਤੋਲੇ, ਗੁਲਕਾਲੀ ੪ ਤੋਲੇ

ਕਣਕ ਦਾ ਛਾਣ ੪ ਤੋਲੇ। ਅੰਜੀਰ ੨ ਦਾਣੇ, ਅਮਲਤਾਸ ੪ ਤੋਲੇ, ਅਮਲਤਾਸ ਤੋਂ ਬਿਨਾਂ ਹੋਰ ਸਾਰੀਆਂ ਦਵਾਈਆਂ ਪਿਆਲਾ ਪਾਣੀ ਪਾਕੇ ਕਾਹੜੋ ਜਦ ਪਾਣੀ ਅੱਧਾ ਰਹੇ ਤਾਂ ਮਲਕੇ ਛਾਣ ਲਵੋ ਫਿਰ ਅੰਮਲਤਾਸ ਨੂੰ ਘੋਲਕੇ ਉਸਦੇ ਵਿਚ ਰਲਾ ਲਵੋ । ਫਿਰ ਦੋ ਵਾਰੀ ਸਾਫ ਕਰ ਲਵੋ ਤੇ ਖੰਡ ੬ ਤੋਲੇ ਰਲਾਓ ਤੇ ਤਿਲਾਂ ਦਾ ਤੇਲ ੧ ਤੋਲਾ ਮਿਲਾਕੇ ਹੁਕਨਾ ਕਰੋ ਤਾਂ ਸਰੀਰ ਸਾਫ ਹੋਵੇ ਅਤੇ ਸਰਸਾਮ ਜਾਵੇ।

## (੪੯੦) ਲੇਪ ਸਰਸਾਮ ਦਾ

ਗੁਲ ਰੋਗਨ, ਕੁਕੜੀ ਦਾ ਆਂਡਾ ਅਤੇ ਸਿਰਕਾ ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਮਿਲਾਕੇ ਸਿਰ ਤੇ ਲੇਪ ਕਰੋ ਤਾਂ ਬਲਗਮੀ ਸਰਸਾਮ ਜਾਵੇ । ਦਿਨ ਵਿਚ ਦੋ ਵਾਰੀ ਤੇ ਦੋ ਵਾਰੀ ਰਾਤ ਨੂੰ ਕਰੋ ।

੪੯੧. ਕੇਸਰ, ਲੌਂਗ, ਅਫੀਮ, ਜਾਇਫਲ, ਇਹਨਾਂ ਚੀਜ਼ਾਂ ਨੂੰ ਬਰੀਕ ਕੁਟਕੇ ਤਿਲਾਂ ਦੇ ਤੇਲ ਵਿਚ ਮਿਲਾਕੇ ਸਿਰ ਤੇ ਲੇਪ ਕਰੋ ਤਾਂ ਬਲਗਮ ਦਾ ਸਰਸਾਮ ਜਾਵੇ ।

## (੪੯੨) ਬਲਗਮੀ ਸਰਸਾਮ ਲਈ ਕਾਹੜਾ

ਇਸ਼ਕ ਪੇਚਾ ੧ ਤੋਲਾ, ਤ੍ਰਿਵੀ ੧ ਤੋਲਾ, ਸੁੰਢ ੯ ਮਾਸੇ, ਸਨਾ ੨ ਤੋਲੇ, ਸੌਂਫ ਰੂਮੀ ੧ ਤੋਲਾ, ਸੌਂਫ ੧ ਤੋਲਾ, ਬਨਖ਼ਸ਼ਾ ੧ ਤੋਲਾ, ਮੁਨੱਕਾ ੪ ਦਾਣੇ, ਕੁਟਕੇ ਸੇਰ ਪਾਣੀ ਪਾਕੇ ਕਾਹੜੋ ਤੇ ਜਦ ਅੱਧਾ ਰਹਿ ਜਾਵੇ ਤਾਂ ਮਲਕੇ ਸਾਫ ਕਰ ਲਵੋ, ਫਿਰ ਖੰਡ ਯਾ ਗੁਲਕੰਦ ਪਾਕੇ ਦੋ ਤਿੰਨ ਵਾਰੀ ਦਿਓ ਤਾਂ ਬਲਗਮੀ ਸਰਸਾਮ ਜਾਵੇ ।

੪ ੩. ਕਾਹ ਜਬਾਨ, ਸੌਂਫ, ਬਨਖਸ਼ਾ, ਉਸਤਖਦੂਸ, ਪਰਸਾਉਸਾਂ ਅਫਤੇਮੂ, ਮੁਲੱਠੀ, ਲਸੂੜੇ ਸਮਾਨ ਭਾਗ ਲੈਕੇ ਕਾਹੜਾ ਬਣਾ ਲਵੇ ਤੇ ਗੁਲਕੰਦ ੩ ਤੋਲੇ ਪਾਕੇ ਪਿਆ ਦਿਓ, ਇਸ ਨਾਲ ਸੌਦਾਵੀ ਸਰਸਾਮ ਨੂੰ ਆਰਾਮ ਹੋਵੇ।

## ਖਫਕਾਨ ਯਾ ਹੌਲ ਦਿਲੀ

ਹਕੀਮ—ਖਫਕਾਨ ਯਾ ਹੌਲ ਦਿਲੀ ਅਥਵਾ ਦਿਲ ਦੀ ਘਬਰਾਹਟ ਮਾਨਸਿਕ ਰੋਗ ਹੈ ਅਤੇ ਉਨਮਾਦ ਵੀ ਮਾਨਸਿਕ ਰੋਗ ਹੈ।

ਇਸ ਰੋਗ ਵਿਚ ਦਿਲ ਫੜਕਦਾ ਹੈ ਅਤੇ ਉਸ ਵਿਚ ਘਬਰਾਹਟ ਹੁੰਦੀ ਹੈ।

ਇਸ ਰੋਗ ਦੇ ਪੈਦਾ ਹੋਣ ਦੇ ਮੁਖ ਅੱਠ ਕਾਰਣ ਹਨ:—

੧. ਦਿਲ ਵਿਚ ਗਰਮੀ, ਸਰਦੀ, ਖੁਸ਼ਕੀ ਯਾ ਤਰੀ ਪਹੁੰਚਣੀ।

੨. ਦਿਲ ਵਿਚ ਖੂਨ ਜਿਆਦਾ ਭਰ ਜਾਣਾ।

੩. ਦਿਲ ਦੀਆਂ ਰਗਾਂ ਵਿਚ ਪਿੱਤ ਦਾ ਆ ਜਾਣਾ।

੪. ਦਿਲ ਵਿਚ ਕਫ ਦਾ ਆ ਜਾਣਾ।

੫. ਦਿਲ ਦੀਆਂ ਰਗਾਂ ਵਿਚ ਵਾਯੂ ਭਰ ਜਾਣੀ।

੬. ਖੂਨ ਯਾ ਵੀਰਜ ਦਾ ਬਹੁਤ ਨਿਕਲਣਾ।

੭. ਦਿਲ ਦੀ ਸ਼ਕਤੀ ਦਾ ਤੇਜ ਅਤੇ ਬਲਵਾਨ ਹੋ ਜਾਣਾ।

੮. ਦਿਮਾਗ, ਜਿਗਰ, ਆਮਾਸ਼ਯ, ਅੰਤ, ਗਰਭਾਸ਼ਯ, ਪੜਦੇ ਅਤੇ ਫਿਫਰਿਆਂ ਦੇ ਸੰਜੋਗ ਨਾਲ ਅਥਵਾ ਸਾਰੇ

ਸਰੀਰ ਦੇ ਸੰਜੋਗ ਨਾਲ ਅਥਵਾ ਜ਼ਹਰੀਲੇ ਜਾਨਵਰਾਂ ਦੇ ਕਟਣ ਤੇ ਇਹ ਰੋਗ ਪੈਦਾ ਹੁੰਦਾ ਹੈ।

## ਹੌਲ ਦਿਲੀ ਦਾ ਇਲਾਜ

੪੯੪. ਕਾਹਜਵਾਨ ੮ ਮਾਸੇ, ਲੌਂਗ ੪ ਦਾਣੇ ਕਾੜ ਕੇ ਥੋੜੀ ਖੰਡ ਮਿਲਾਕੇ ਪਿਆਓ ਤਾਂ ਠੰਡ ਦੀ ਹੌਲ ਦਿਲੀ ਜਾਵੇ।

## (੪੯੫) ਮਨ ਨੂੰ ਸ਼ਕਤੀ ਦਾਇਕ ਮਜੂਨ

ਆਉਲਿਆਂ ਦਾ ਮੁਰੱਬਾ, ਹਰੜ ਦਾ ਮੁਰੱਬਾ, ਇਕ ਇਕ ਅਦਦ। ਕਾਹਜਵਾਨ ੮ ਮਾਸੇ, ਸੁਫੈਦ ਚੰਦਨ ੪ ਮਾਸੇ, ਗੁਲਾਬ ਦੇ ਫੁਲ ੮ ਮਾਸੇ, ਰਾਮ ਤੁਲਸੀ, ਕਾਹਜਬਾਨ ਦੇ ਫੁਲ ੧੦ ਮਾਸੇ, ਚੰਬੇਲੀ ਦਾ ਗੁਲਕੰਦ ੪ ਤੋਲੇ, ਕਿਸਮਿਸ ੪॥ ਮਾਸੇ, ਮਿਸਰੀ ਸਭ ਨਾਲੋਂ ਤਿਗਣੀ ਪਾ ਕੇ ਮਾਜੂਨ ਤਿਆਰ ਕਰੋ। ਇਸ ਦੇ ਕੁਝ ਦਿਨ ਸੇਵਨ ਕਰਨ ਤੇ ਹੌਲਦਿਲੀ ਜਾਵੇ ਤੇ ਦਿਲ ਵਿਚ ਤਾਕਤ ਆਵੇ।

੪੯੬. ਚੰਬੇ ਦੇ ਫੁਲ ਸ਼ਹਿਦ ਵਿਚ ਮਿਲਾਕੇ ਖਾਵੇ ਪਿੱਤਾਂ ਦੀ ਹੌਲ ਦਿਲੀ ਜਾਵੇ।

੪੯੭. ਨਾਜ ਬੋ ਦੇ ਬੀਜ ੧ ਤੋਲਾ, ਰਾਤ ਨੂੰ ਪਾਣੀ ਵਿਚ ਭਿਗੋ ਕੇ ਹਵਾ ਹਾਰੇ ਰਖੇ ਪ੍ਰਭਾਤ ਨੂੰ ੨ ਤੋਲੇ ਖੰਡ ਮਿਲਾ ਕੇ ਚਮਚੇ ਨਾਲ ਨਿਗਲ ਜਾਵੇ।

੪੯੮. ਇਸਬਗੋਲ ੧ ਤੋਲੇ ਦਾ ਲੁਆਬ ਕਢਕੇ ਖੰਡ ਮਿਲਾਕੇ ਖਾਣ ਨਾਲ ਹੌਲ ਦਿਲੀ ਜਾਵੇ।

੪੯੯. ਛੋਲਿਆਂ ਦੀ ਦਾਲ ੧੬ ਮਾਸੇ ਰਾਤ ਨੂੰ ੮ ਤੋਲੇ ਪਾਣੀ ਵਿਚ ਭਿਗੋ ਕੇ ਪ੍ਰਭਾਤ ਨੂੰ ਚੰਗੀ ਤਰਾਂ ਮਲ ਕੇ ਤੇ

ਸ਼ਕਰ ਮਿਲਾਕੇ ਖਾਣ ਨਾਲ ਹੌਲ ਦਿਲੀ ਹਟੇ।

## (੪੯੦) ਧਨੀਏਂ ਦਾ ਅਰਕ

ਧਨੀਆਂ ਛਿਲਕਿਆਂ ਤੋਂ ਬਿਨਾ ੨ ਤੋਲੇ, ਕਾਹ ਜਵਾਨ ੨ ਤੋਲੇ, ਇਲਾਇਚੀ ਦੇ ਦਾਣੇ, ਚੰਬੇਲੀ ਦੇ ਫੁਲ, ਕਾਹ ਜਵਾਨ ਦੇ ਫੁਲ, ਗੁਲਾਬ ਦੇ ਫੁਲ, ਚੰਦਨ ਬੂਰਾ ਸੁਫੈਦ, ਹਰ ਇਕ ੫ ਤੋਲੇ। ਊਦ ੧ ਤੋਲਾ, ਕਸਤੂਰੀ ੧ ਮਾਸਾ, ਗਊ ਦਾ ਦੁਧ ਪੰਜ ਸੇਰ, ਪਾਣੀ ਪਾਕੇ ਅਰਕ ਬਿਧੀ ਅਨੁਸਾਰ ਅਰਕ ਕਢ ਕੇ ੪ ਤੋਲੇ ਖੁਰਾਕ ਪੀਣ ਨਾਲ ਦਿਲ ਨੂੰ ਤਾਕਤ ਦੇਵੇ ਤੇ ਹੌਲ ਦਿਲੀ ਨਾਸ ਹੋਵੇ।

## ਬੇਹੋਸ਼ੀ ਦੇ ਲੱਛਣ

ਹੋਸ਼ ਨਾ ਰਹਿਣੀ, ਭਾਵ ਕਿਸੇ ਕਿਸਮ ਦਾ ਗਿਆਨ ਨਾ ਰਹਿਣਾ। ਇਸਨੂੰ ਬੇਹੋਸ਼ੀ ਯਾ ਮੂਰਛਾ ਬੋਲਦੇ ਹਨ। ਬੇਹੋਸ਼ੀ ਬਹੁਤ ਪ੍ਰਕਾਰ ਦੀ ਹੁੰਦੀ ਹੈ। ਮਨ ਦੀ ਨਿਰਬਲਤਾ ਕਰਕੇ ਇਹ ਰੋਗ ਹੁੰਦਾ ਹੈ। ਮਨ ਵਿਚ ਖਰਾਬ ਬੁਖਾਰ ਤੇ ਦੁਰਗੰਧੀ ਪੁਜਣ ਦੇ ਕਾਰਨ ਤੇ ਬੇਹੋਸ਼ੀ ਹੋ ਜਾਂਦੀ ਹੈ।

ਮਨੁੱਖ ਮਿਟੀ ਦਾ ਮਿਟੀ ਹੋ ਜਾਂਦਾ ਹੈ। ਉਸ ਨੂੰ ਕੋਈ ਕਿਸੇ ਕਿਸਮ ਦੀ ਸੁਧ ਨਹੀਂ ਰਹਿੰਦੀ।

ਠੰਢੇ ਪਾਣੀ ਦੇ ਮੂਹ ਉਤੇ ਛਿੱਟੇ ਮਾਰੋ, ਅੱਤਰ ਆਦਿਕ ਸੁੰਘਾਉ। ਜੇਕਰ ਬੇਹੋਸ਼ੀ ਗਰਮੀ ਨਾਲ ਹੋਵੇ ਤਾਂ ਮਿਟੀ ਪਾਣੀ ਨਾਲ ਭਿਉਂ ਕੇ ਸੁੰਘਾਉ। ਜੇਕਰ ਠੰਢ ਨਾਲ ਬੇਹੋਸ਼ੀ ਹੋਵੇ ਤਾਂ ਕਸਤੂਰੀ ਸੁੰਘਾਉ ਤੇ ਲੋਬਾਨ ਦਾ ਧੂੰਆਂ ਦੇਓ। ਕਈ ਵਾਰੀ ਸੁਪਾਰੀ ਖਾਣ ਨਾਲ ਬੇਹੋਸ਼ੀ ਹੋ ਜਾਂਦੀ ਹੈ। ਉਸਨੂੰ ਛੇਤੀ ਹੀ

ਥੋੜ੍ਹਾ ਪਾਣੀ ਪਿਆਓ ਤਾਂ ਅਰਾਮ ਹੋਵੇ ।

੪੯੧. ਸਿਰਕਾ, ਗੁਲਾਬ ਤੇ ਧਨੀਆਂ ਇਨ੍ਹਾਂ ਤਿੰਨਾਂ ਨੂੰ ਇਕ ਸ਼ੀਸ਼ੀ ਵਿਚ ਭਰਕੇ ਸੁੰਘਾਉਣ ਨਾਲ ਗਸ਼ ਯਾ ਮੂਰਛਾ ਰੋਗ ਤੋਂ ਆਦਮੀ ਉਠ ਬੈਠਦਾ ਹੈ । ਨਾਲ ਹੀ ਗੁਲਾਬ ਦਾ ਅਰਕ ਮਿਸ਼ਰੀ ਮਿਲਾ ਕੇ ਰੋਗੀ ਨੂੰ ਪਿਆਉਣਾ ਚਾਹੀਦਾ ਹੈ। ਅਤੇ ਪੈਰਾਂ ਦੀਆਂ ਤਲੀਆਂ ਵਿਚ ਮਖਣ ਦੀ ਮਾਲਸ਼ ਕਰਨੀ ਚਾਹੀਦੀ ਹੈ । ਇਸ ਨਾਲ ਦਿਲ ਵਿਚ ਤਾਕਤ ਆਉਂਦੀ ਹੈ ।

## ਉਦਾਸੀ ਵੈਦ ਦੀ ਉਨਮਾਦ ਦੀ ਚਿਕਿਤਸਾ

੪੯੨. ਚੰਬੇ ਦੇ ਫੂਲ ਤੋਲੇ ਦੋ ਲੈਕੇ ਇਕ ਤੋਲਾ ਸ਼ਹਿਦ ਵਿਚ ਮਿਲਾ ਕੇ ਕਈ ਦਿਨ ਖਾਣ ਨਾਲ ਉਨਮਾਦ ਜਾਵੇ ।

੪੯੩. ਕੂਠ ਦਾ ਚੂਰਨ ਡੇਢ ਮਾਸ਼ਾ ਲੈਕੇ ਚਾਰ ਤੋਲੇ ਸੰਖਾ ਹੋਲੀ ਦੇ ਰਸ ਵਿਚ ਅਠ ਮਾਸ਼ੇ ਸ਼ਹਿਦ ਰਲਾਕੇ ਇਸ ਨਾਲ ਉਪਰੋਕਤ ਚੂਰਨ ਖਾਣ ਨਾਲ ਉਨਮਾਦ ਜਾਵੇ ।

੪੯੪. ਕੂਠ ਦਾ ਚੂਰਨ ਡੇਢ ਮਾਸ਼ਾ ਲੈਕੇ ਬ੍ਰਹਮੀ ਪਤਿਆਂ ਦੇ ਚਾਰ ਤੋਲੇ ਰਸ ਵਿਚ ੮ ਮਾਸ਼ੇ ਸ਼ਹਿਦ ਮਿ.. ਇਸ ਨਾਲ ਖਾਣ ਤੇ ਉਨਮਾਦ ਜਾਵੇ ।

(੪੯੫) ਅਠ ਮਾਸ਼ੇ ਪੇਠੇ ਦੇ ਬੀਆਂ ਦਾ ਚੂਰਨ ਅਤੇ ਡੇਢ ਮਾਸ਼ਾ ਕੂਠ ਇਹਨਾਂ ਨੂੰ ਚਾਰ ਮਾਸ਼ੇ ਸ਼ਹਿਦ ਵਿਚ ਮਿਲਾਕੇ ਚਟਣ ਨਾਲ ਉਨਮਾਦ ਰੋਗ ਜਾਵੇ ।

੪੯੬. ਖੂਬ ਪੱਕੀ ਹੋਈ ਇਮਲੀ ਤੋਲੇ ੨, ਅੱਧ ਪਾ

ਪਾਣੀ ਵਿਚ ਪੱਥਰ ਦੇ ਪਿਆਲੇ ਵਿਚ ਭਿਗੋ ਦਿਓ। ਫਿਰ ਉਸ ਨੂੰ ਚੰਗੀ ਤਰਾਂ ਮਲਕੇ ਕਪੜੇ ਵਿਚੋਂ ਛਾਣ ਲਵੋ ਅਤੇ ਇਕ ਤੋਲਾ ਮਿਸਰੀ ਪਾਕੇ ਪੀਣ ਨਾਲ ਉਨਮਾਦ ਰੋਗ ਜਾਵੇ।

੪੯੭. ਰੇਵੰਦ ਚੀਨੀ ੨ ਤੋਲੇ ਲੈਕੇ ਪਾਣੀ ਨਾਲ ਸਿਲ ਤੇ ਪੀਸ ਕੇ ਰੋਗੀ ਦੇ ਦੋਹਾਂ ਮੋਢਿਆਂ ਵਿਚ ਲੇਪ ਕਰ ਦਿਓ ਬਸ ਇਸ ਤਰਾਂ ਕਰਨ ਨਾਲ ਉਨਮਾਦ ਰੋਗ ਚਲਾ ਜਾਵੇਗਾ।

੪੯੮. ਸਰੋਂ ਦੇ ਤੇਲ ਦੀ ਨਸਵਾਰ ਦੇਣ ਨਾਲ ਅਤੇ ਸਰੋਂ ਦਾ ਤੇਲ ਹੀ ਅੱਖਾਂ ਵਿਚ ਪਾਉਣ ਨਾਲ ਉਨਮਾਦ ਚਲਾ ਜਾਂਦਾ ਹੈ।

੪੯੯. ਦਸ ਸਾਲ ਦਾ ਪੁਰਾਣਾ ਘਿਉ ਰੋਗੀ ਦਾ ਬਲ ਦੇਖ ਕੇ ਪਿਲਾਇਆ ਜਾਵੇ ਤਾਂ ਉਨਮਾਦ ਨਾਸ ਹੋਵੇ।

੫੦੦. ਲਾਲ ਰੰਗ ਦੀ ਕੱਚੀ ਚਿਰਮਟੀ (ਰਕਤਾਂ) ਦੋ ਰਤੀਆਂ ਲੈ ਕੇ ਅਧ ਪਾ ਗੋਕੇ ਦੁਧ ਨਾਲ ਕੁਝ ਦਿਨ ਖਾਣ ਤੇ ਉਨਮਾਦ ਜਾਵੇ।

੫੦੧. ਬਚ ਦਾ ਸੁਰਸ ਅਤੇ ਸ਼ਹਿਦ ਮਿਲਾਕੇ ਪੀਣ ਨਾਲ ਉਨਮਾਦ ਜਾਵੇ।

੫੦੨. ਰੋਠੇ ਦਾ ਸੁਰਸ ਅਤੇ ਸ਼ਹਿਦ ਮਿਲਾ ਕੇ ਪੀਣ ਨਾਲ ਅਰਾਮ ਹੋਵੇ।

੫੦੩. ਸੁਫੇਦ ਧਤੂਰੇ ਦੀ ਜੜ ਨੂੰ ਉੱਤਰ ਵਲ ਮੂੰਹ ਕਰਕੇ ਪੁਟ ਲਿਆਓ ਫਿਰ ਉਸ ਦੀ ਖੀਰ ਬਣਾ ਲਵੋ, ਉਸ ਖੀਰ ਵਿਚ ਅੰਦਾਜੇ ਦਾ ਘਿਉ ਅਤੇ ਗੁੜ ਮਿਲਾਕੇ ਸੇਵਨ ਕਰਾਉ ਤਾਂ ਇਸ ਨਾਲ ਉਨਮਾਦ ਜਾਵੇ।

੫੦੪. ਚਿਟੇ ਗੰਢੇ ਦਾ ਰਸ ਅੱਖਾਂ ਵਿਚ ਪਾਉਣ ਨਾਲ ਉਨਮਾਦ ਜਾਵੇ।

੫੦੫. ਉਨਮਾਦ ਦੇ ਸ਼ੁਰੂ ਹੋਣ ਵਿਚ ਜੇਕਰ ਅਫੀਮ ਦੀ ਮਾਤ੍ਰਾ ਦਿਤੀ ਜਾਵੇ ਤਾਂ ਉਨਮਾਦ ਉਥੇ ਹੀ ਰੁਕ ਜਾਂਦਾ ਹੈ।

੫੦੬. ਸਰਪ ਗੰਧਾ ਇਕ ਮਸ਼ਹੂਰ ਬੂਟੀ ਹੈ। ਇਹ ਬੂਟੀ ੧ ਮਾਸ਼ਾ ਖਾਣ ਨਾਲ ਉਨਮਾਦ ਰੋਗ ਜਾਵੇ ਅਤੇ ਨੀਂਦ ਆਵੇ।

## ਉਨਮਾਦ ਰੋਗ ਲਈ ਰਸਾਇਣੀ ਦੀ ਰਸ ਚਿਕਿਤਸਾ

### ੫੦੭. ਉਨਮਾਦ ਗਜ ਕੇਸਰੀ ਰਸ

ਸੁਧ ਪਾਰਾ, ਸੁਧ ਗੰਧਕ ਅਤੇ ਸੁਧ ਮਨਸਿਲ ਹਰ ਇਕ ੧-੧ ਤੋਲਾ। ਧਤੂਰੇ ਦੇ ਸੁਧ ਬੀਜ ੩ ਤੋਲੇ। ਪਾਰੇ ਗੰਧਕ ਦੀ ਕਜਲੀ ਕਰਕੇ ਮਨਸਿਲ ਤੇ ਧਤੂਰੇ ਦਾ ਚੂਰਨ ਮਿਲਾ ਕੇ ਬਚ ਤੇ ਰਾਸ਼ਨਾਂ ਦੇ ਕਾੜ੍ਹੇ ਦੀਆਂ ਸਤ ਸਤ ਭਾਵਨਾ ਦੇਕੇ ੧-੧ ਰੱਤੀ ਦੀਆਂ ਗੋਲੀਆਂ ਬਣਾ ਲਵੇ, ਮਾਤਰਾ ੨ ਤੋਂ ੪ ਰਤੀ ਤਕ ਦਿਨ ਵਿਚ ੨ ਵਾਰ। ਮਖਣ, ਮਿਸਰੀ ਯਾ ਘਿਉ ਤੇ ਸੁਫੈਦ ਮਿਰਚਾਂ ਦੇ ਨਾਲ ਦਿਉ। ਇਸ ਰਸ ਨਾਲ ਹਰ ਤਰ੍ਹਾਂ ਦਾ ਉਨਮਾਦ ਨਾਸ ਹੋ ਜਾਂਦਾ ਹੈ। ਮਿਰ੍ਗੀ ਲਈ ਭੀ ਚੰਗੀ ਚੀਜ਼ ਹੈ। ਮਨ ਬੁੱਧੀ ਆਦਿਕ ਨੂੰ ਪ੍ਰਸੰਨ ਬਣਾਉਂਦਾ ਹੈ।

### (੫੦੮) ਭੂਤ ਭੈਰਵ ਰਸ

ਸੁਧ ਪਾਰਾ, ਸੁਧ ਵਰਕੀਆ ਹੜਤਾਲ, ਸੁਧ ਮਨ-

ਸਿਲ, ਲੋਹਾ ਭਸਮ, ਸ਼ੁਧ ਕਾਲਾ ਸੁਰਮਾ ਅਤੇ ਤਾਮੇ ਦੀ ਭਸਮ ਹਰ ਇਕ ੧ ਤੋਲਾ। ਸੁਧ ਗੰਧਕ ੧੨ ਤੋਲੇ। ਪਹਿਲੇ ਗੰਧਕ ਮਿਲਾ ਕੇ ਫਿਰ ਥੋੜਾ ਜਿਹਾ ਗੋਮੂਤ੍ਰ ਪਾਕੇ ਦਹੀਂ ਵਰਗਾ ਪਰਲਾ ਕਰਕੇ ਕੜਾਹੀ ਵਿਚ ਪਾ ਦਿਓ ਮੱਠੀ ਅੱਗ ਤੇ ਮੂਤ੍ਰ ਨੂੰ ਸੁਕਾ ਕੇ ਔਸ਼ਧੀ ਨੂੰ ਸੁਕਾ ਲਵੋ। ਮਾਤ੍ਰਾ ੨ ਤੋਂ ੪ ਰਤੀਆਂ ਤਕ ਦਿਨ ਵਿਚ ੨ ਵਾਰ ਗੋਕੇ ਘਿਉ ਵਿਚ ਮਿਲਾਕੇ ਚਟਾਓ ਲੋੜ ਭਾਸੇ ਤਾਂ ਥੋੜਾ ਸ਼ਹਿਦ ਵੀ ਮਿਲਾ ਦੇਵੋ। ਅਥਵਾ ਧਤੂਰੇ ਦੇ ੫ ਬੀਜਾਂ ਨਾਲ ਖੁਵਾ ਕੇ ਉੱਤੋਂ ਅੱਧੀ ਛਟਾਂਕ ਘਿਉ ਪਿਲਾ ਦੇਵੋ। ਇਸ ਭੂਤ ਭੈਰਵ ਰਸ ਨਾਲ ਭੂਤ ਉਨਮਾਦ, ਅਪਸਮਾਰ, ਹਿਸਟੇਰੀਆ ਆਦਿਕ ਰੋਗ ਸ਼ੀਘਰ ਹੀ ਨਾਸ ਹੋ ਜਾਂਦੇ ਹਨ। ਇਸ ਰਸ ਨਾਲ ਮਲ ਦੀ ਰੁਕਾਵਟ ਦੂਰ ਹੁੰਦੀ ਹੈ। ਅਤੇ ਨੀਂਦ ਆਉਣ ਲੱਗ ਜਾਂਦੀ ਹੈ।

## [੫੦੯] ਉਨਮਾਦ ਬਟੀ

ਮੱਲ ਸੰਧੂਰ ਯਾ ਮਲ ਚੰਦ੍ਰੋਦਯ, ਸੁੰਡ, ਮਿਰਚ ਕਾਲੀ, ਪਿਪਲਾ ਮੂਲ, ਅਕਰਕਰਾ, ਜਾਇਫਲ, ਬੂੱਜੀ ਲਾਚੀ, ਲੌਂਗ ਕੇਸਰ, ਹਰ ਇਕ ੧-੧ ਤੋਲਾ। ਕਾਸ਼ਠੀ ਔਸ਼ਧੀਆਂ ਨੂੰ ਕੁਟ ਕੇ ਬਰੀਕ ਕਪੜ ਛਾਨ ਚੂਰਣ ਕਰੋ। ਫਿਰ ਮਲ ਸੰਧੂਰ ਨੂੰ ਖਰਲ ਕਰਕੇ ਥੋੜਾ ਚੂਰਨ ਪਾਕੇ ਧੀਰੇ ਧੀਰੇ ਸਾਰਾ ਚੂਰਣ ਮਿਲਾ ਦੇਵੋ। ਫਿਰ ਸੌ ਪਾਨਾਂ ਦਾ ਰਸ ਮਿਲਾਕੇ ਖਰਲ ਕਰਕੇ ਮੋਠਾਂ ਦੇ ਦਾਣੇ ਸਮਾਨ ਗੋਲੀਆਂ ਬਣਾਓ। ਮਾਤ੍ਰਾ ੧ ਤੋਂ ੨ ਗੋਲੀਆਂ ਦਿਨ ਵਿਚ ੨ ਵਾਰ ਜਲ ਨਾਲ ਅਥਵਾ

ਰੋਗ ਅਨੁਸਾਰ ਅਨੁਪਾਨ ਨਾਲ, ਇਸ ਬਟੀ ਨਾਲ ਉਨਮਾਦ ਤੇ ਅਪਸਮਾਰ ਨਾਸ ਹੋ ਜਾਂਦਾ ਹੈ ਜਿਹਨਾਂ ਦੇ ਸਰੀਰ ਵਿਚ ਕਫ ਜਾਂ ਮੇਦ ਅਧਿਕ ਹੋਵੇ ਥੋੜ੍ਹਾ ਚਲਣ ਨਾਲ ਹੀ ਸਾਹ ਭਰ ਜਾਂਦਾ ਹੋਵੇ। ਸਿਮਰਨ ਸਕਤੀ ਮੰਦ ਹੋ ਗਈ ਹੋਵੇ ਉਸ ਲਈ ਇਹ ਬਟੀ ਬਹੁਤ ਚੰਗੀ ਹੈ।

## (੫੧੦) ਯੋਗੇਂਦਰ ਰਸ

ਰਸ ਸੰਧੂਰ ੨ ਤੋਲੇ ਸੋਨੇ ਦੀ ਭਸਮ, ਫੌਲਾਦ ਭਸਮ, ਅਭਰਕ ਭਸਮ, ਮੋਤੀਆਂ ਦੀ ਪਿਸ਼ਟੀ ਅਤੇ ਬੰਗ ਭਸਮ, ਇਹ ਸਭ ੧-੧ ਤੋਲਾ ਲਵੋ। ਸਭ ਨੂੰ ਯਥਾ ਵਿਧੀ ਮਿਲਾਕੇ ੩ ਦਿਨ ਕੁਆਰ ਗੰਦਲ ਦੇ ਰਸ ਵਿਚ ਖਰਲ ਕਰਕੇ ਗੋਲੀ ਬਣਾ ਲਵੋ। ਫਿਰ ਹਰਿੰਡ ਦੇ ਪਤਿਆਂ ਵਿਚ ਲਪੇਟਕੇ ਕੱਚੇ ਡੋਰੇ ਨਾਲ ਬੰਨਕੇ ਢੇਨੇ (ਧਾਨ) ਵਿਚ ਤਿੰਨ ਦਿਨ ਦਬਾ ਰਖੋ, ਫਿਰ ਕਢਕੇ ਖਰਲ ਕਰੋ ਅਤੇ ੫-੧ ਰਤੀ ਦੀਆਂ ਗੋਲੀਆਂ ਬਣਾ ਕੇ ਛਾਵੇਂ ਸੁਕਾ ਲਵੋ।

ਮਾਤ੍ਰਾ ੧ ਤੋਂ ਦੋ ਗੋਲੀਆਂ ਰੋਗ ਅਨੁਸਾਰ ਅਨੁਪਾਨ ਦੇ ਨਾਲ ਦਿਓ, ਇਸ ਰਸ ਦੇ ਨਾਲ ਅਪਸਮਾਰ ਉਨਮਾਦ, ਮੂਰਛਾ ਰਾਜਯਖਮਾ ਰੋਗ ਨਾਸ ਹੋਵਣ।

ਇਹ ਰਸਾਇਣ ਖਾਸ ਕਰਕੇ ਦਿਲ, ਦਿਮਾਗ, ਵਾਤ-ਵਗਾਊ ਨਾੜੀਆਂ ਮਨ ਅਤੇ ਖੂਨ ਉਤੇ ਆਪਣਾ ਅਸਰ ਕਰਦੀ ਹੈ। ਅਨੀਂਦੇ ਵਿਚ ਵੀ ਇਹ ਔਸ਼ਧੀ ਆਪਣਾ ਚੰਗਾ ਕੰਮ ਕਰਦੀ ਹੈ। ਉਨਮਾਦ ਵਾਸਤੇ ਚੰਗੀ ਚੀਜ਼ ਹੈ।

## ਅਪਸਮਾਰ ਰੋਗ (ਏਪੀਲੇਪਸੀ)

ਕਵਿਰਾਜ—ਅਪਸਮਾਰ ਸ਼ਬਦ 'ਅਪ' ਅਤੇ 'ਸਮਾਰ' ਦੇ ਜੋੜ ਤੋਂ ਬਣਿਆ ਹੈ ਅਪ-ਸਮਾਰ, 'ਅਪ' ਦਾ ਅਰਥ ਹੈ ਨਾਸ ਕਰਨੇ ਵਾਲਾ 'ਸਮਾਰ' ਦਾ ਅਰਥ ਹੈ ਸਿਮ੍ਰਤੀ ਯਾਦਾਸ਼ਤ। ਜਿਸ ਰੋਗ ਵਿਚ ਸਿਮ੍ਰਤੀ ਨਾਸ ਹੋ ਜਾਵੇ, ਉਸ ਨੂੰ ਅਪਸਮਾਰ ਕਹਿੰਦੇ ਹਨ। ਆਮ ਬੋਲ ਚਾਲ ਵਿਚ ਇਸ ਰੋਗ ਨੂੰ ਮ੍ਰਿਗੀ ਕਿਹਾ ਜਾਂਦਾ ਹੈ।

## ਅਪਸਮਾਰ ਦੇ ਸਮਾਨ ਲੱਛਣ

ਅਪਸਮਾਰ ਦਾ ਰੋਗੀ ਆਪਣੇ ਤਾਂਈ ਹਨੇਰੇ ਵਿਚ ਘੁਸਦਾ ਹੋਇਆ ਦੇਖਦਾ ਹੈ। ਉਸਦੀ ਸਿਮ੍ਰਤੀ ਜਾ ਯਾਦਾਸ਼ਤ ਨਾਸ ਹੋ ਜਾਂਦੀ ਹੈ। ਅੱਖਾਂ ਵਿਚ ਵਿਕਾਰ ਹੋ ਜਾਂਦੇ ਹਨ ਅਤੇ ਉਹ ਹਥਾਂ ਪੈਰਾਂ ਨੂੰ ਏਧਰ ਉਧਰ ਮਾਰਦਾ ਹੈ। ਸ਼ਾਸਤ੍ਰਾਂ ਵਿਚ ਲਿਖਿਆ ਹੈ ਕਿ ਜਦ ਅਪਸਮਾਰ ਦਾ ਦੌਰਾ ਹੁੰਦਾ ਹੈ, ਤਦ ਰੋਗੀ ਭਨੌਂਦੀ ਰੂਪ ਦੇਖਦਾ ਹੈ, ਜ਼ਮੀਨ ਉਤੇ ਡਿੱਗ ਪੈਂਦਾ ਹੈ, ਉਸ ਦੀਆਂ ਅੱਖਾਂ ਅਤੇ ਭਵਾਂ ਟੇਢੀਆਂ ਹੋ ਜਾਂਦੀਆਂ ਹਨ। ਮੂੰਹ ਵਿਚੋਂ ਲਾਰਾਂ ਵਗਦੀਆਂ ਹਨ। ਹੱਥਾਂ ਪੈਰਾਂ ਨੂੰ ਏਧਰ ਉਧਰ ਮਾਰਦਾ ਹੈ। ਜਦ ਵਾਤਾਦਿਕ ਦੋਸ਼ਾਂ ਦਾ ਜ਼ੋਰ ਘਟ ਹੋ ਜਾਂਦਾ ਹੈ, ਤਦ ਉਹ ਨੀਂਦਰੁਸਤ ਆਦਮੀ ਦੀ ਤਰ੍ਹਾਂ ਹੋਸ਼ ਵਿਚ ਆ ਜਾਂਦਾ ਹੈ ਅਤੇ ਉਠ ਬੈਠਦਾ ਹੈ।

## ਕਾਰਣ ਅਤੇ ਸੰਪ੍ਰਾਪਤੀ

ਚਿੰਤਾ, ਸ਼ੋਕ, ਕ੍ਰੋਧ, ਮੋਹ, ਲੋਭ ਆਦਿਕ ਨਾਲ ਵਾਤ ਪਿਤ ਤੇ ਕਫ ਖਰਾਬ ਹੋ ਜਾਂਦੇ ਹਨ। ਫਿਰ ਉਹ ਹਿਰਦੇ

ਵਿਚ ਰਹਿਣ ਵਾਲੀ ਅਤੇ ਮਨ ਨੂੰ ਵਹਾਉਣ ਵਾਲੀ ਨਾੜੀਂ ਵਿਚ ਜਾਕੇ ਸਿਮ੍ਰਤੀ ਦਾ ਨਾਸ਼ ਕਰਕੇ ਅਪਸਮਾਰ ਰੋਗ ਪੈਦਾ ਕਰ ਦਿੰਦੇ ਹਨ ।

ਗ੍ਰੰਥਾਂ ਵਿਚ ਲਿਖਿਆ ਹੈ ਕਿ ਜਿਸ ਦਾ ਚਿਤ ਰਜੋਗੁਣ ਅਤੇ ਤਮੋਗੁਣ ਵਿਚ ਘਿਰਿਆ ਰਹਿੰਦਾ ਹੈ, ਜਿਸ ਦੇ ਦੋਸ਼ ਵਿਖਮ ਅਤੇ ਅਧਿਕ ਹੁੰਦੇ ਹਨ। ਜਿਹੜਾ ਮਨੁਖ ਭੋਜਨ ਦੇ ਨਿਯਮਾਂ ਤੋਂ ਉਲਟ ਮੈਲਾ, ਖਰਾਬ ਅਤੇ ਅਪਵਿਤ੍ਰ ਭੋਜਨ ਖਾਂਦਾ ਹੈ ਅਤੇ ਸ਼ਾਸਤ੍ਰ ਵਿਚ ਲਿਖੇ ਨਿਯਮਾਂ ਦੇ ਵਿਰੁਧ ਕੰਮ ਕਰਦਾ ਹੈ ਅਤੇ ਜਿਸ ਦਾ ਸਰੀਰ ਅਤਿਸੈ ਕਮਜ਼ੋਰ ਹੋ ਜਾਂਦਾ ਹੈ। ਉਸ ਦੇ ਵਾਤਾਦਿਕ ਦੋਸ਼ ਕੁਪਿਤ (ਖਰਾਬ) ਹੋਕੇ ਅਤੇ ਰਜੋਗੁਣ ਤੇ ਤਮੋਗੁਣ ਦੇ ਵਸ ਹੋਕੇ ਹਿਰਦੇ ਵਿਚ ਆ ਵਸਦੇ ਹਨ। ਉਹ ਆਦਮੀ ਜਦ ਕਾਮ ਕ੍ਰੋਧ ਲੋਭ ਆਦਿਕ ਦੇ ਵਸ ਹੋਣਾਂ ਹੁੰਦਾ ਹੈ ਜਾਨੀ ਚਿੰਤਾ ਸ਼ੋਕ ਯਾ ਕ੍ਰੋਧ ਆਦਿਕ ਕਰਦਾ ਹੈ, ਤਦ ਹਿਰਦੇ ਵਿਚ ਠਹਿਰੇ ਹੋਏ ਉਹ ਦੋਸ਼, ਜੋਸ਼ ਵਿਚ ਆਕੇ ਸਿਮਰਣ ਸ਼ਕਤੀ ਨੂੰ ਨਾਸ ਕਰ ਦਿੰਦੇ ਹਨ। ਇਹ ਰੋਗ ਚਾਰ ਤਰ੍ਹਾਂ ਦਾ ਮੰਨਿਆਂ ਗਿਆ ਹੈ।

੧. ਵਾਤਜ, ੨. ਪਿੱਤਜ, ੩. ਕਫਜ, ੪. ਤ੍ਰਿਦੋਖਜ।

ਜਿਸ ਰੋਗੀ ਦਾ ਸਰੀਰ ਕੰਬੇ, ਮੂੰਹ ਵਿਚੋਂ ਝੱਗ ਨਿਕਲੇ ਜਿਹੜਾ ਦੰਦ ਚਬਾਵੇ, ਉਚੇ ਉਚੇ ਸਾਹ ਲਵੇ ਅਤੇ ਆਪਣੇ ਚਾਰ ਚੁਫੇਰੇ ਲਾਲ ਲਾਲ ਰੂਪ ਦੇਖਣ ਵਿਚ ਆਉਣ ਉਸ ਨੂੰ ਸਮਝੋ ਵਾਤਜ ਅਪਸਮਾਰ ਹੈ।

ਸਰੀਰ ਗਰਮ ਰਹੇ, ਪਿਆਸ ਬਹੁਤ ਲਗੇ, ਪਸੀਨੇ ਅਤੇ ਮੂਰਛਾ ਨਾਲ ਦੁਖੀ ਹੋਵੇ, ਜਿਹੜਾ ਅੰਗਾਂ ਨੂੰ ਧੁਨਦਾ

ਹੋਇਆ ਬੇਹੋਸ਼ ਹੋ ਜਾਵੇ ਅਤੇ ਕਹੇ ਕਿ ਕੋਈ ਪੀਲਾ ਭਿਆਨਕ ਰੂਪ ਮੇਰੇ ਅੱਗੇ ਯਾ ਪਿਛੇ ਦੌੜਿਆ ਆਉਂਦਾ ਹੈ। ਤੇ ਉਸ ਤੋਂ ਬਾਦ ਮੈਂ ਬੇਹੋਸ਼ ਹੋ ਜਾਂਦਾ ਹਾਂ। ਉਸ ਨੂੰ ਸਮਝੋ ਪਿਤਜ ਅਪਸਮਾਰ ਹੈ। ਜਿਸ ਮਨੁੱਖ ਦੇ ਸ਼ਰੀਰ ਦਾ, ਮੂੰਹ ਆਈ ਝਗ ਦਾ ਅਤੇ ਅੱਖਾਂ ਦਾ ਰੰਗ ਸਫੇਦ ਹੋਵੇ, ਅੰਗਾਂ ਵਿਚ ਭਾਰੀ ਪਨ ਹੋਵੇ। ਸ਼ਰਦੀ ਲੱਗੇ, ਰੋਂਗਟੇ ਖੜੇ ਹੋਣ, ਸੰਸਾਰ ਦੀਆਂ ਸਾਰੀਆਂ ਚੀਜਾਂ ਚਿਟੀਆਂ ਹੀ ਚਿਟੀਆਂ ਦਿਸਣ। ਅਤੇ ਬਹੁਤ ਦੇਰ ਤੋਂ ਬਾਦ ਚਿਤ ਸ਼ਾਂਤ ਹੋਵੇ ਯਾ ਹੋਸ਼ ਆਵੇ ਉਸਨੂੰ ਸਮਝੋ ਕਫਜ ਅਪਸਮਾਰ ਹੈ।

ਜਿਸ ਵਿਚ ਤਿੰਨੇ ਦੋਸ਼ਾਂ ਦੇ ਲੱਛਣ ਪਾਏ ਜਾਣ ਉਹ ਤ੍ਰਿਦੋਖਦ ਅਪਸਮਾਰ ਹੈ। ਇਹ ਅਸਾਧ ਹੁੰਦੀ ਹੈ।

## ਅਪਸਮਾਰ ਦੇ ਦੌਰੇ ਦਾ ਸਮਯ

ਵਾਤਜ-ਅਪਸਮਾਰ ਦਾ ਦੌਰਾ ੧੨ ਦਿਨਾਂ ਵਿਚ ਹੁੰਦਾ ਹੈ। ਅਤੇ ਇਸ ਵਕਫੇ ਦੇ ਵਿਚ ਵੀ ਜਰਾ ਜੋਰ ਦਿਖਾਉਂਦਾ ਹੈ।

ਪਿੱਤਜ ਅਪਸਮਾਰ ਦਾ ਦੌਰਾ ੧੫ ਦਿਨਾਂ ਵਿਚ ਹੁੰਦਾ ਹੈ ਅਤੇ ਇਨ੍ਹਾਂ ਦਿਨਾਂ ਵਿਚ ਵੀ ਆਪਣਾ ਕੁਝ ਅਸਰ ਦਿਖਾ ਜਾਂਦਾ ਹੈ। ਕਫਜ-ਅਪਸਮਾਰ ਦਾ ਦੌਰਾ ੧ ਮਹੀਨੇ ਵਿਚ ਪੈਂਦਾ ਹੈ ਅਰ ਮਹੀਨੇ ਦੇ ਵਿਚਲੇ ਦਿਨਾਂ ਵਿਚ ਵੀ ਆਪਣਾ ਕੁਝ ਜੋਰ ਦਿਖਾ ਜਾਂਦਾ ਹੈ।

ਅਪਸਮਾਰ ਦਾ ਦੌਰਾ ਕਦੀ ਮਹੀਨੇ ਤੋਂ ਵੀ ਜਿਆਦਾ ਦਿਨਾਂ ਵਿਚ ਹੁੰਦਾ ਹੈ। ਇਸ ਰੋਗ ਦਾ ਦੌਰਾ ਨਿਤ ਨਹੀਂ ਹੁੰਦਾ।

## ਅਪਸਮਾਰ ਦੀ ਚਿਕਿਤਸਾ

੫੧੧. ਲਹਿਸਨ ੧ ਤੋਲਾ, ਕਾਲੇ ਤਿਲ ੩ ਤੋਲੇ ਇਨ੍ਹਾਂ ਦੋਹਾਂ ਨੂੰ ਮਿਲਾਕੇ ਸਵੇਰੇ ਹੀ ੨੧ ਦਿਨ ਤਕ ਖਾਣ ਨਾਲ ਰੋਗ ਚਲਾ ਜਾਂਦਾ ਹੈ।

੫੧੨. ਪੋਹਕਰ ਮੂਲ, ਪਿੱਪਲਾ ਮੂਲ, ਬ੍ਰਹਮੀ, ਸੁੰਡ, ਹਰੜ, ਕਚੂਰ, ਚਿਰਾਇਤਾ, ਕੌੜ, ਸਰੀਂਹ ਦੀ ਛਿੱਲ, ਲਾਲ ਰੁਹੇੜਾ, ਬਚ, ਦਾਰ ਹਲਦੀ, ਨਾਗਰ ਮੋਥਾ, ਦੇਵਦਾਰੂ ਅਤੇ ਕੁਠ, ਇਨ੍ਹਾਂ ਨੂੰ ਸਮਾਨ ਮਿਲਾ ਕੇ ਕੁਲ ੨॥ ਤੋਲੇ ਲੈ ਲਵੋ ਅਧ ਸੇਰ ਪਾਣੀ ਵਿਚ ਉਬਾਲ ਲਵੋ ਜਦ ਅਧ ਪਾ ਪਾਣੀ ਰਹਿ ਜਾਵੇ ਤਾਂ ਰੋਗੀ ਨੂੰ ਪਿਲਾ ਦੇਵੋ। ਇਸ ਕਾੜੇ ਨਾਲ ਅਪਸਮਾਰ ਜਾਵੇ।

## (੫੧੩) ਕਲਿਆਣ ਚੂਰਣ

ਮਘਾਂ, ਪਿਪਲਾ ਮੂਲ, ਚਬ, ਚਿਤ੍ਰਾ ਸੁੰਢ, ਕਾਲੀ ਮਿਰਚ, ਵਾਵੜਿੰਗ, ਛੋਟੀਆਂ ਮਘਾਂ, ਤ੍ਰਿਫਲਾ ਜੀਰਾ, ਧਨੀਆਂ, ਕਰੰਜੂਆ ਸੇਂਧਾ ਲੂਣ, ਬਿੜ ਲੂਣ, ਅਜਮੋਦ, ਇਨ੍ਹਾਂ ਨੂੰ ਬਰਾਬਰ ਬਰਾਬਰ ਲੈਕੇ ਕੁਟ ਪੀਸ ਕੇ ਕਪੜੇ ਵਿਚ ਛਾਣ ਲਵੋ। ੩ ਮਾਸੇ ਤੋਂ ੬ ਮਾਸੇ ਤਕ ਗਰਮ ਪਾਣੀ ਨਾਲ ਸੇਵਨ ਕਰਾਓ। ਇਸਦੇ ਖਾਣ ਨਾਲ ਅਪਸਮਾਰ ਉਨਮਾਦ, ਵਾਤ ਰੋਗ ਆਦਿਕ ਨਾਸ ਹੋਵਨ।

## (੫੧੪) ਮ੍ਰਿਗੀ ਹਰ ਸ਼ਰਬਤ

ਬ੍ਰਹਮੀ ੧ ਸੇਰ, ਛੋਟੀਆਂ ਮਘਾਂ, ਬਚ, ਸੁੰਡ, ਮੁਲੱਠੀ, ਬੁੱਜੀ ਲਾਚੀ ਦੇ ਦਾਣੇ ਹਰ ਇਕ ੫-੫ ਤੋਲੇ। ਕੇਸਰ ਅਸਲੀ

੬ ਮਾਸੇ ਕਸਤੂਰੀ ਅਸਲੀ ੧।। ਮਾਸਾ, ਸ਼ਹਦ ਅਸਲੀ ੪੦ ਤੋਲੇ। ਖੰਡ ਮਿਰਜ਼ਾ ਪੁਰੀ ੨।। ਸੇਰ।

ਪਹਿਲੇ ਬ੍ਰਹਮੀ ਤੋਂ ਲੈ ਕੇ ਛੋਟੀ ਲਾਚੀ ਤਕ ਸਭ ਦਵਾਈਆਂ ਦਾ ਦਰੜਾ ਕਰਕੇ ੮ ਸੇਰ ਪਾਣੀ ਵਿਚ ਉਬਾਲੋ। ਜਦ ਇਕ ਸੇਰ ਪਾਣੀ ਰਹਿ ਜਾਵੇ ਉਤਾਰ ਕੇ ਠੀਕ ਤਰਾਂ ਛਾਣ ਲਵੋ। ਫਿਰ ਖੰਡ ਪਾਕੇ ਇਕ ਤਾਰ ਦੀ ਚਾਸਨੀ ਬਣਾ ਲਵੋ ਬਾਦਾਂ ਕੇਸਰ ਕਸਤੂਰੀ ਪੀਸਕੇ ਮਿਲਾ ਦੇਵੋ। ਮ੍ਰਿਗੀ ਵਾਲੇ ਰੋਗੀ ਨੂੰ ਇਸ ਸ਼ਰਬਤ ਦੀ ਮਾਤ੍ਰਾ ੩ ਮਾਸੇ ਤੋਂ ਲੈ ਕੇ ੧ ਤੋਲੇ ਤਕ ਸੁਬਾ, ਦੁਪਹਿਰ ਅਤੇ ਸ਼ਾਮ ਨੂੰ ਚਟਾਉਣੀ ਚਾਹੀਦੀ ਹੈ। ਇਸਦੇ ਸੇਵਨ ਨਾਲ ਕੁਝ ਦਿਨਾਂ ਵਿਚ ਹੀ ਮ੍ਰਿਗੀ ਰੋਗ ਠੀਕ ਹੋਵੇ।

## ਹਕੀਮ ਵਲੋਂ ਮ੍ਰਿਗੀ ਦਾ ਵਰਨਣ

ਠੰਡੀਆਂ ਚੀਜਾਂ ਬਹੁਤ ਖਾਣ ਤੇ, ਦਿਮਾਗੀ ਮਿਹਨਤ ਬਹੁਤ ਕਰਨ ਤੇ, ਔਰਤਾਂ ਵਿਚ ਹੈਜ਼ ਦੀ ਗੜ ਬੜੀ ਹੋਣ ਤੇ, ਜਵਾਨਾਂ ਵਿਚ ਬਹੁਤ ਮੈਥਨ ਕਰਨ ਤੇ, ਸ਼ਰਾਬ ਬਹੁਤ ਪੀਣ ਤੇ, ਦਿਮਾਗ ਦੀ ਸੋਜ ਹੋਣ ਤੇ, ਰੰਜ ਵ ਗਮ ਕਰਨ ਤੇ ਬਚਿਆਂ ਵਿਚ ਦੰਦ ਨਿਕਲਣ ਤੇ, ਪੇਟ ਦੇ ਕੀੜੇ, ਅਚਾਨਕ ਡਰ ਜਾਣ ਤੇ, ਇਹ ਬੀਮਾਰੀ ਹੋ ਜਾਂਦੀ ਹੈ।

ਇਸ ਰੋਗ ਦਾ ਪੂਰਾ ਕਾਰਣ ਮਵਾਦ ਦੀ ਰੀਢ ਹੈ, ਜਿਹੜੀ ਦਿਮਾਗ ਦੇ ਪੜਦਿਆਂ ਅਤੇ ਪਠਿਆਂ ਵਿਚ ਪੈਦਾ ਹੁੰਦੀ ਹੈ। ਅਰ ਜਿਸ ਦੇ ਕਾਰਣ ਦਿਮਾਗ ਦੀ ਰੂਹ ਆਪਣ ਰਸਤੇ ਹੋਕੇ ਪਠਿਆਂ ਵਿਚ ਨਹੀਂ ਜਾ ਸਕਦੀ। ਇਸ ਵਜਾ

ਕਰਕੇ ਪਠੇ ਖਿਚੇ ਜਾਂਦੇ ਹਨ।

ਪਿੱਛੇ ਕਵੀਰਾਜ ਜੀ ਨੇ ਇਸ ਰੋਗ ਨੂੰ ਦਿਲ ਦਾ ਰੋਗ ਦਸਿਆ ਹੈ। ਪਰ ਹਕੀਮਾਂ ਦੀ ਵਿਚਾਰ ਅਨੁਸਾਰ ਇਹ ਰੋਗ ਦਿਮਾਗ ਦਾ ਹੈ। ਭਾਵੇਂ ਇਹ ਰੋਗ ਦਿਮਾਗ ਦੇ ਅਗਲੇ ਹਿੱਸੇ ਨਾਲ ਸਬੰਧ ਰਖਦਾ ਹੈ, ਨੇੜੇ ਹੋਣ ਦੇ ਕਾਰਣ ਦੂਸਰੇ ਹਿਸਿਆਂ ਨੂੰ ਵੀ ਕਸ਼ਟ ਪਹੁੰਚਾਉਂਦਾ ਹੈ। ਜੇਕਰ ਦੂਸਰੇ ਹਿਸਿਆਂ ਵਿਚ ਤਕਲੀਫ ਨਾ ਪਹੁੰਚਾਉਂਦਾ ਤਾਂ ਸਿਮਰਨ ਸ਼ਕਤੀ ਨਾਸ ਨਾ ਹੁੰਦੀ।

ਜਦ ਕਦੀ ਮਵਾਦ ਦਿਮਾਗ ਦੇ ਸਿਵਾ ਕਿਸੇ ਦੂਸਰੇ ਅੰਗ ਵਿਚ ਠਹਿਰ ਜਾਂਦਾ ਹੈ ਤੇ ਉਸਦੀ ਭਾਫ ਦੇ ਪ੍ਰਮਾਣੂ ਦਿਮਾਗ ਵਿਚ ਚੜ੍ਹਦੇ ਹਨ, ਤਾਂ ਨਿਕੰਮੀ ਹਾਲਤ ਨਾਲ ਜਾਂ ਦਿਮਾਗ ਦੇ ਸੁਕੜਨੇ ਨਾਲ, ਅਥਵਾ ਭਾਫ ਦੇ ਪ੍ਰਮਾਣੂਆਂ ਦੀ ਅਧਿਕਤਾ ਨਾਲ ਰਸਤੇ ਭਰ ਜਾਂਦੇ ਹਨ, ਤਦ ਵੀ ਗੰਢ ਪੈਦਾ ਹੋ ਜਾਂਦੀ ਹੈ ਅਤੇ ਉਸ ਗੰਠ ਦੇ ਕਾਰਣ ਮਿਰਗੀ ਹੋ ਜਾਂਦੀ ਹੈ।

ਕਦੀ ਕਦੀ ਐਸਾ ਵੀ ਹੁੰਦਾ ਹੈ ਕਿ ਦੋਸ਼ ਯਾ ਮਵਾਦ ਬਿਲਕੁਲ ਵੀ ਨਾ ਹੋਵੇ, ਪਰ ਕੋਈ ਜ਼ਹਰੀਲਾ ਜਾਨਵਰ ਬਿਛੂ ਆਦਿਕ ਕਿਸੇ ਅੰਗ ਵਿਚ ਇਸ ਤਰਾਂ ਡੰਗ ਮਾਰੇ ਕਿ ਉਸਦਾ ਜ਼ਹਰ ਉਸ ਅੰਗ ਦੇ ਪਠੇ ਵਿਚ ਫੈਲਕੇ, ਦੂਸਰੇ ਅੰਗਾਂ ਦੇ ਸੰਜੋਗ ਨਾਲ ਦਿਮਾਗ ਵਿਚ ਜਾ ਪਹੁੰਚੇ ਦਿਮਾਗ ਨੂੰ ਉਸ ਜ਼ਹਰ ਦਾ ਉਥੇ ਪਹੁੰਚਨਾ ਬੁਰਾ ਲਗੇ ਅਤੇ ਉਹ ਆਪਣੇ ਤਾਈਂ ਉਸ ਤੋਂ ਬਚਾਉਣ ਲਈ ਸੁਕੜ ਜਾਵੇ ਇਸ ਤਰਾਂ ਸੁਕੜਨ ਤੇ ਵੀ ਮਿਰਗੀ ਰੋਗ ਪੈਦਾ ਹੁੰਦਾ ਹੈ।

## ਮਿਰਗੀ ਦੀਆਂ ਅਲਾਮਤਾਂ

ਦੌਰੇ ਦੇ ਵੇਲੇ ਮਰੀਜ ਇਕ ਚੀਕ ਮਾਰਕੇ ਬੇਹੋਸ਼ ਹੋਕੇ ਡਿਗ ਪੈਂਦਾ ਹੈ। ਹੱਥ ਪੈਰ ਵਿੰਗੇ ਹੋ ਜਾਂਦੇ ਹਨ। ਚਿਹਰਾ ਡਰਾਉਣਾ ਤੇ ਨੀਲਾ ਹੋ ਜਾਂਦਾ ਹੈ। ਅੱਖਾਂ ਦੇ ਡੇਲੇ ਉਤੇ ਚੜ ਜਾਂਦੇ ਹਨ। ਸਾਹ ਬੜੀ ਮੁਸ਼ਕਲ ਨਾਲ ਆਉਂਦਾ ਹੈ। ਮਰੀਜ ਦੇ ਮੂੰਹੋਂ ਝਗ ਆਉਂਦੀ ਹੈ ਅਤੇ ਸਾਹ ਦੇ ਨਾਲ ਘੁਰਾੜਿਆਂ ਦੀ ਆਵਾਜ ਹੁੰਦੀ ਹੈ। ਕਦੀ ਜਬਾਨ ਦੰਦਾਂ ਦੇ ਹੇਠਾਂ ਆਕੇ ਕਟੀ ਜਾਂਦੀ ਹੈ। ਕਈ ਵਾਰੀ ਟੱਟੀ ਪੇਸ਼ਾਬ ਤੇ ਮਣੀ ਬੇਖਬਰੀ ਵਿਚ ਹੀ ਖਾਰਜ ਹੋ ਜਾਂਦੇ ਹਨ। ਫਿਰ ਇਕ ਪਾਸੇ ਦੇ ਹੱਥਾਂ, ਪੈਰਾਂ ਵਿਚ ਝਟਕਾ ਜਿਹਾ ਲਗਕੇ ਅਕੜੇਵਾਂ ਹੋ ਜਾਂਦਾ ਹੈ। ਫਿਰ ਮਰੀਜ ਇਕ ਠੰਡਾ ਹਾਉਕਾ ਭਰਦਾ ਹੈ ਤੇ ਕੁਝ ਦੇਰ ਤਕ ਬੇਹੋਸ਼ ਪਿਆ ਰਹਿੰਦਾ ਹੈ ਜਦ ਹੋਸ਼ ਵਿਚ ਆਉਂਦਾ ਹੈ ਤਾਂ ਉਸਦੇ ਹਵਾਸ ਠੀਕ ਨਹੀਂ ਹੁੰਦੇ ਇਸ ਮਰਜ ਵਿਚ ਦੌਰਾ ੩ ਮਿੰਟ ਤੋਂ ਦਸ ਮਿੰਟ ਤਕ ਤੇ ਕਈ ਵਾਰੀ ਅਧੇ ਘੰਟੇ ਤਕ ਵੀ ਰਹਿੰਦਾ ਹੈ। ਮਰਜ ਦੇ ਦੌਰੇ ਤੋਂ ਪਹਿਲੇ ਡਰਾਉਣੀਆਂ ਸ਼ਕਲਾਂ ਨਜਰ ਆਉਂਦੀਆਂ ਹਨ। ਕੰਨਾਂ ਵਿਚ ਵਾਜੇ ਜਿਹੇ ਵਜਦੇ ਸੁਣਾਈ ਦੇਂਦੇ ਹਨ। ਅਕਲ ਵਿਚ ਗੜਬੜ ਹੋ ਜਾਂਦੀ ਹੈ। ਕਈ ਵਾਰੀ ਨਾਲ ਬੁਖਾਰ ਜਿਹਾ ਵੀ ਹੋ ਜਾਂਦਾ ਹੈ ਤੇ ਮਨ ਵਿਚ ਵਿਆਕੁਲਤਾ ਹੁੰਦੀ ਹੈ।

## ਹਕੀਮ ਦਾ ਮ੍ਰਿਗੀ ਦਾ ਇਲਾਜ

੫੧੫. ਕੁਠ, ਸੁੰਡ, ਕਬਾਬਾ, ਦੇਵ ਦਾਰੂ, ਹਰ ਇਕ ੧ ਤੋਲਾ। ਕਾਲਾ ਭੰਗਰਾ, ਕਾਲੀ ਮਿਰਚ, ਅਕਰਕਰਾ, ਗਜ

ਬੇਲਿ, ਸਣ ਦੇ ਬੀਜ ਹਰ ਇਕ ੩ ਤੋਲੇ। ਗੁਗਲ ਸਭ ਦੇ ਬਰਾਬਰ ਲੈ ਕੇ ਕੁਟ ਛਾਣ ਕੇ ਸ਼ਹਦ ਸ਼ਾਲ ਗੋਲੀਆਂ ਬਣਾ ਲਵੋ। ਖੁਰਾਕ ੯ ਮਾਸੇ ਗਰਮ ਪਾਣੀ ਨਾਲ ਨਿਗਲੋ ਇਸ ਨਾਲ ਮ੍ਰਿਗੀ ਅਵਸ਼ਜ ਹੀ ਚਲੀ ਜਾਂਦੀ ਹੈ।

੫੧੬. ਅੱਧੇ ਮਹੂਣੇ ਦੀ ਗੁਠਲੀ ਢਾਈ ਕਾਲੀਆਂ ਮਿਰਚਾਂ ਪਾਣੀ ਵਿਚ ਪੀਸ ਕੇ ਨੱਕ ਵਿਚ ਟਪਕਾਉ ਤਾਂ ਦੌਰਾ ਠੀਕ ਹੋਵੇ।

੫੧੭. ਦੋ ਭਾਗ ਨਸ਼ਾਦਰ ਤੇ ਅਧਾ ਹਿੱਸਾ ਸਬਰ ਸਕੂਤਰੀ ਤਿਲਾਂ ਦੇ ਤੇਲ ਵਿਚ ਪੀਸ ਕੇ ਨਕ ਵਿਚ ਟਪਕਾਓ ਤਾਂ ਦੌਰਾ ਠੀਕ ਹੋਵੇ।

੫੧੮. ਕੰਡਿਆਰੀ ਦੀ ਜੜ ਭੰਗ ਦੇ ਬੀਜ ਬ੍ਰਾਬਰ ਲੈਕੇ ਲੜਕੇ ਦੇ ਪੇਸ਼ਾਬ ਵਿਚ ਰਗੜ ਕੇ ਨੱਕ ਵਿਚ ਨਸਵਾਰ ਲੈਣ ਨਾਲ ਮਿਰਗੀ ਜਾਵੇ।

## (੫੧੯) ਗੁਲ ਲਾਲੇ ਦਾ ਸ਼ਰਬਤ

ਲਾਲੇ ਦੇ ਫੁਲ ੭ ਤੋਲੇ ਲੈਕੇ ਪਾਣੀ ਵਿਚ ਕਾੜ੍ਹੇ ਅਤੇ ਸਾਫ ਕਰਕੇ ੩ ਛਟਾਂਕ ਮਿਸਰੀ ਪਾਕੇ ਸ਼ਰਬਤ ਬਣਾ ਲਵੋ। ਮਾਤ੍ਰਾ ਬਚੇ ਨੂੰ ਦੋ ਮਾਸੇ ਤੇ ਦਾਈ ਯਾ ਉਸਦੀ ਮਾਤਾ ਨੂੰ ੯ ਮਾਸੇ ਤਕ ਦਿਓ। ਇਸਦੇ ਨਾਲ ਬਚਿਆਂ ਦੀ ਮਿਰਗੀ ਜਾਵੇ।

## (੫੨੦) ਹਬ ਸਰਾ

ਹਬੁਲ ਮਲੂਕ, (ਅੰਗੂਰ ਦੇ ਹਰੇ ਪਤਿਆਂ ਵਿਚ ਸੋਧੇ ਹੋਏ) ੩ ਤੋਲੇ ਤੁਰਬਦ ਸੁਫੈਦ, ਉਸਤਖਦੂਸ, ਮਿਠੇ ਬਦਾਮਾਂ ਦੀਆਂ ਗਿਰੀਆਂ, ਹਰ ਇਕ ੨ ਤੋਲੇ, ਜੰਜਬੀਲ, ਊਦ

ਸਲੀਬ, ਫਿਲ ਫਿਲ ਸਿਆਹ ਹਰ ਇਕ ੧ ਤੋਲਾ, ਕਤੀਰਾ ੯ ਮਾਸ਼ੇ, ਸਾਰੀਆਂ ਚੀਜ਼ਾਂ ਨੂੰ ਬਰੀਕ ਪੀਸ ਕੇ ਚਨੇ ਸਮਾਨ ਗੋਲੀਆਂ ਬਣਾ ਲਵੋ । ਮਾਤ੍ਰਾ ੩ ਗੋਲੀਆਂ ਰਾਤ ਨੂੰ ਸੌਣ ਲਗਿਆਂ, ੨ ਗੋਲੀਆਂ ਸਵੇਰੇ ਗਰਮ ਪਾਣੀ ਦੇ ਨਾਲ ਸੇਵਨ ਕਰੋ । ਇਹ ਗੋਲੀਆਂ ਮਿਰਗੀ ਦੇ ਮਾਦੇ ਨੂੰ ਖਾਰਜ ਕਰਨ ਲਈ ਨਿਹਾਇਤ ਹੀ ਮੁਫੀਦ ਹਨ ।

ਨੋਟ-ਪਿਛੇ ਉਨਮਾਦ ਰੋਗ ਵਿਚ ਲਿਖੀਆਂ ਚੀਜ਼ਾਂ ਵੀ ਇਸ ਰੋਗ ਵਿਚ ਲਾਭਦਾਇਕ ਹਨ ਉਹਨਾਂ ਨੂੰ ਸੇਵਨ ਕਰਾਕੇ ਲਾਭ ਉਠਾਓ ।

## ਸੁਪਨੇ ਵਿਚ ਡਰਨਾ

ਇਹ ਮਰਜ਼ ਅਕਸਰ ਮੇਦੇ ਦੀ ਖਰਾਬੀ ਤੇ ਬਦ-ਹਜ਼ਮੀ ਤੋਂ ਹੋਇਆ ਕਰਦੀ ਹੈ । ਕਈ ਵਾਰੀ ਪੇਟ ਵਿਚ ਕੀੜੇ ਪੈਦਾ ਹੋਣ ਤੋਂ ਵੀ ਇਹ ਰੋਗ ਹੋ ਜਾਂਦਾ ਹੈ । ਬੱਚਿਆਂ ਨੂੰ ਦੰਦ ਨਿਕਲਣ ਦੇ ਸਮਯ ਯਾ ਪਠਿਆਂ ਵਿਚ ਤਕਲੀਫ ਹੋ ਜਾਣ ਦੀ ਵਜਾ ਕਰਕੇ ਖਿਚਾਉ ਪੈਦਾ ਹੋ ਕੇ ਦਮ ਘੁਟਿਆ ਜਾਂਦਾ ਹੈ ।

### ਅਲਾਮਤਾਂ

ਮਰੀਜ਼ ਨੂੰ ਨੀਂਦ ਦੀ ਹਾਲਤ ਵਿਚ ਦਹਸ਼ਤ ਛਾ ਜਾਂਦੀ ਹੈ । ਅਤੇ ਉਸ ਹਾਲਤ ਵਿਚ ਸਾਹ ਦੁਸ਼ਵਾਰੀ ਨਾਲ ਲੈਂਦਾ ਹੈ । ਨਾ ਬੋਲ ਸਕਦਾ ਹੈ ਤੇ ਨਾ ਹੀ ਹਿਲ ਸਕਦਾ ਹੈ । ਅਤੇ ਇਹ ਖਿਆਲ ਕਰਦਾ ਹੈ ਕਿ ਕਿਸੇ ਭਾਰੀ ਚੀਜ਼ ਨੇ ਸੀਨੇ ਨੂੰ ਦਬਾ ਲਿਆ ਹੈ ।

ਇਸ ਤਰਾਂ ਦੀ ਹਾਲਤ ਨੂੰ ਵੇਖਕੇ ਲੋਕ ਟੂਣੇ ਟਾਮਣਾ ਵਲ ਭਜ ਤੁਰਦੇ ਹਨ ਕਈ ਤਰਾਂ ਦੇ ਤਵੀਤ ਬਣਾ ਕੇ ਗਲ ਪਾਉਂਦੇ ਹਨ ਅਤੇ ਹੋਰ ਕਈ ਉਲਟ ਪੁਲਟ ਕਸਬ ਕਰਦੇ ਹਨ। ਪਰ ਇਹ ਬੀਮਾਰੀ ਨਹੀਂ ਜਾਂਦੀ।

## ਡਰਨ ਦਾ ਇਲਾਜ

ਹਾਜ਼ਮੇ ਨੂੰ ਠੀਕ ਕਰੋ ਜੇਕਰ ਕਬਜੀ ਹੋਵੇ ਤਾਂ ਅਤਰੀਫਲ ਜਬਾਨੀ ੭ ਮਾਸੇ ਰਾਤ ਨੂੰ ਸੌਣ ਲਗਿਆਂ ਖੁਵਾ ਦਿਓ ਇਸ ਤਰਾਂ, ਜਿਸ ਤਰਾਂ ਦਾ ਦੋਸ਼ ਹੋਵੇ ਉਸ ਤਰਾਂ ਦਾ ਇਲਾਜ ਕਰੋ ਤਾਂ ਇਹ ਮਰਜ ਠੀਕ ਹੋ ਜਾਵੇਗੀ।

## ਉਦਾਸੀ ਵੈਦ ਦੀ ਅਪਸਮਾਰ ਦੀ ਚਿਕਿਤਸਾ

੫੨੧. ਸਰ੍ਹੋਂ ਨੂੰ ਗੋ ਮੂਤ੍ਰ ਵਿਚ ਪੀਸ ਕੇ ਸਰੀਰ ਤੇ ਮਲਿਆ ਜਾਵੇ ਤਾਂ ਅਪਸਮਾਰ ਦਾ ਰੋਗ ਜਾਵੇ।

੫੨੨. ਬ੍ਰਹਮੀ ਦਾ ਰਸ ੧ ਤੋਲਾ ਲੈ ਕੇ ਇਕ ਤੋਲਾ ਸ਼ਹਿਦ ਰਲਾ ਲਵੋ। ਇਸ ਦੇ ਰੋਜ਼ਾਨਾ ਸੇਵਨ ਕਰਨ ਤੇ ਮ੍ਰਿਗੀ ਰੋਗ ਨਾਸ ਹੋਵੇ। ਸਤਾਵਰ ਨੂੰ ਦੁਧ ਵਿਚ ਉਬਾਲ ਕੇ ਪੀਣ ਨਾਲ ਰੋਗ ਜਾਵੇ।

੫੨੩. ਉੱਤਰ ਦਿਸ਼ਾ ਵਿਚ ਪੈਦਾ ਹੋਈ ਨਾਗਰ ਮੋਥੇ ਦੀ ਜੜ੍ਹ ਪੁਟ ਕੇ ਸੁਕਾ ਲਵੋ, ਅਤੇ ਪੀਸ ਛਾਣ ਕੇ ਰਖ ਲਵੋ। ਇਸ ਚੂਰਨ ਨੂੰ ਇਕ ਰੰਗ ਵਾਲੇ ਵੱਛੇ ਵਾਲੀ ਗਊ ਦੇ ਦੁਧ ਨਾਲ ਸੇਵਨ ਕਰਨ ਤੇ ਮ੍ਰਿਗੀ ਜਾਵੇ।

੫੨੪. ਅੱਕ ਦਾ ਇਕ ਬੂਟਾ ਲਭੋ ਜਿਹੜਾ ਕਿ ਬਹੁਤ ਪੁਰਾਣਾ ਹੋਵੇ, ਉਸ ਨੂੰ ਧੀਰੇ ਧੀਰੇ ਧਿਆਨ ਨਾਲ ਖੋਦੋ, ਉਸਦੀਆਂ

ਜੜ੍ਹਾਂ ਵਿਚੋਂ ਆਪ ਨੂੰ ਦੋ ਕੀੜੇ ਸਿਰ ਜੁੜੇ ਹੋਏ ਮਿਲਣਗੇ, ਉਨ੍ਹਾਂ ਨੂੰ ਹਫਾਜ਼ਤ ਨਾਲ ਉਠਾ ਲਵੋ ਅਤੇ ਉਨ੍ਹਾਂ ਨੂੰ ਚੋਲਾਂ ਦੀ ਭਰੀ ਹੋਈ ਡੱਬੀ ਵਿਚ ਰਖ ਲਵੋ। ਇਕ ਹਫਤੇ ਵਿਚ ਉਹ ਕੀੜੇ ਭਸਮ ਹੋ ਜਾਣਗੇ। ਇਸ ਭਸਮ ਨੂੰ ਸਾਂਭ ਲਵੋ, ਇਹ ਦਵਾਈ ਤਿਆਰ ਹੈ। ਰਾਤ ਦੇ ਵੇਲੇ ਥੋੜੀ ਜੇਹੀ ਇਹ ਭਸਮ ਮਿਰਗੀ ਵਾਲੇ ਦੇ ਨੱਕ ਵਿਚ ਫੂਕ ਦਿਓ। ਬਸ ਇਸ ਤਰ੍ਹਾਂ ਕਰਨ ਨਾਲ ਮ੍ਰਿਗੀ ਜਾਵੇ।

੫੨੫. ਚੂਹੇ ਦੇ ਹੋਠ, ਜੰਤ੍ਰ ਵਿਚ ਮੜ੍ਹਾ ਕੇ ਬਾਲਕ ਦੇ ਗਲ ਵਿਚ ਲਟਕਾ ਦੇਣ ਨਾਲ ਮ੍ਰਿਗੀ ਚਲੀ ਜਾਂਦੀ ਹੈ।

੫੨੬. ਹਰੀ 'ਊਦ ਸਲੀਬ' ਨੂੰ ਡੋਲੇ ਨਾਲ ਬੰਨ੍ਹਣ ਤੇ ਮ੍ਰਿਗੀ ਚਲੀ ਜਾਂਦੀ ਹੈ।

੫੨੭. ਇਕ ਤੋਲਾ ਅਸਲੀ ਹਿੰਗ ਲੈਕੇ ਕਪੜੇ ਵਿਚ ਬੰਨ੍ਹ ਕੇ ਗਲ ਵਿਚ ਪਾਉਣ ਤੇ ਮ੍ਰਿਗੀ ਜਾਵੇ।

੫੨੮. ਸੂਰ ਦੇ ਸੁੰਮ ਦੀ ਅੰਗੂਠੀ ਬਣਾ ਕੇ, ਮੰਗਲ ਵਾਰ ਦੇ ਦਿਨ ਸੱਜੇ ਹੱਥ ਦੀ ਛੋਟੀ ਉਂਗਲੀ ਵਿਚ ਪਾਵੇ ਤਾਂ ਮ੍ਰਿਗੀ ਜਾਵੇ।

੫੨੯. ਸੰਖਾ ਹੋਲੀ ਨੂੰ ਭੰਗ ਦੀ ਤਰ੍ਹਾਂ ਰਗੜ ਕੇ ਪਾਣੀ ਵਿਚ ਘੋਲ ਕੇ ਸਰਦਾਈ ਬਣਾ ਕੇ ਖੰਡ ਪਾਕੇ ਸ਼ਾਮ ਵੇਲੇ ਸੇਵਨ ਕਰਨ ਨਾਲ ਬੜਾ ਲਾਭ ਹੁੰਦਾ ਹੈ।

੫੩੦. ਸੰਖ ਦਾ ਕੀੜਾ ਨਿੰਮ ਦੇ ਤੇਲ ਵਿਚ ਪਕਾ ਕੇ ਇਸ ਤੇਲ ਦੀ ਬੂੰਦ ਨਕ ਵਿਚ ਟਪਕਾਵੇ ਤਾਂ ਬੇਹੋਸ਼ੀ ਜਾਵੇ।

੫੩੧. ਕਾਲੀ ਮਿਰਚ ਨੂੰ ਪਾਣੀ ਵਿਚ ਘਿਸਾ ਕੇ ਬਾਲਕ ਵਿਚ ਪਾਉਣ ਨਾਲ ਦੌਰਾ ਜਾਵੇ।

੫੩੨. ਫਰ ਫਯੂਨ ਨੂੰ ਘਸਾ ਕੇ ਹਲਕ ਵਿਚ ਟਪਕਾਉਣ ਨਾਲ ਦੌਰਾ ਜਾਵੇ।

੫੩੩. ਸੁੰਡ ਨੂੰ ਪਾਣੀ ਵਿਚ ਘਸਾ ਕੇ ਹਲਕ ਵਿਚ ਪਾਉਣ ਨਾਲ ਦੌਰਾ ਹਟੇ।

੫੩੪. ਹਿੰਗ ੧ ਮਾਸਾ ਯਾ ਦੋ ਮਾਸੇ ਨੂੰ ੬ ਮਾਸੇ ਸ਼ਹਿਦ ਨਾਲ ਹਰ ਰੋਜ਼ ਚਟਾਈ ਜਾਵੇ ਤਾਂ ਮ੍ਰਿਗੀ ਜਾਵੇ।

੫੩੫. ਬਾਦਰੰਜ ਬੋਆ ੩ ਮਾਸੇ, ਸ਼ਹਿਦ ੯ ਮਾਸੇ ਵਿਚ ਮਿਲਾ ਕੇ ਹਰ ਰੋਜ ਸਵੇਰੇ ਚਟਾਉਣ ਨਾਲ ਮਿਰਗੀ ਨੂੰ ਫਾਇਦਾ ਹੋਵੇ।

੫੩੬. ਜਾਇਫਲ ਨੂੰ ਗਲ ਵਿਚ ਲਟਕਾਇਆ ਜਾਵੇ ਤਾਂ ਦੌਰਾ ਨਹੀਂ ਆਉਂਦਾ।

੫੩੭. ਰਤਨ ਜੋਤ ਦੀ ਨਸਵਾਰਲੈਣਨਾਲ ਦੌਰਾਜਾਵੇ।

੫੩੮. ਸਬੂਤ ਰੀਠੇ ਨੂੰ ਪੀਸ ਕੇ ਨਸਵਾਰ ਲੈਣ ਨਾਲ ਦੌਰਾ ਜਾਵੇ।

## (੫੩੯) ਅਮਰ ਸੁੰਦਰੀ ਬਟੀ

ਸੁਧ ਪਾਰਾ, ਸੁਧ ਗੰਧਕ, ਲੋਹਾ ਭਸਮ, ਸੁਧ ਮਿੱਠਾ ਤੇਲੀਆ, ਸੰਭਾਲੂ ਬੀਜ, ਸੁੰਡ, ਕਾਲੀ ਮਿਰਚ, ਮੱਘਾ, ਹਰੜ, ਬਹੇੜੇ, ਆਉਲੇ, ਪਿਪਲਾ ਮੂਲ, ਚਿਤ੍ਰਾ ਮੂਲ, ਦਾਰਚੀਨੀ, ਤੇਜ ਪੱਤਰ, ਛੋਟੀ ਲਾਚੀ, ਨਾਗ ਕੇਸਰ, ਵਾਇੜਿੰਗ, ਅਕਰਕਰਾ ਅਤੇ ਨਾਗਰਮੋਥਾ, ਸਭ ੧-੧ ਤੋਲਾ ਲਵੋ। ਪਾਰੇ, ਗੰਧਕ ਦੀ ਕਜਲੀ ਕਰਕੇ ਲੋਹੇ ਦੀ ਭਸਮ ਤੇ ਮਿਠਾ ਤੇਲੀਆ ਮਿਲਾ ਦੇਵੇ। ਫਿਰ ਬਾਕੀ ਦਵਾਈਆਂ ਦਾ

बारीक चूरण मिला के ४० तोले गुड़ मिला के चने प्रमाण गोलीआं बणा लवे । गुड़ दी चाशनी विच चूरण मिला लैण नाल गोलीआं चंगीआं बणदीआं हन । मात्रा १ तों ३ गोलीआं तक दिन विच २ तों तिंन वार तक इह औशधी अपसमार, संनीपात, स्वास, कास बवासीर अते सभ तरां दे वायू दे रोग दूर करदी है। ताजे जल नाल या अदरक दे रस नाल दिती जा सकदी है। अपसमार वासते बड़ी लाभ-दाइक चीज़ है।

५४०. स्वास रोग विच लिखिआ स्वास-कुठार रस दी नसवार दिती जावे तां अपसमार दा दौरा हटे। इस स्वास कुठार दे सुंघाउण नाल हर तरां दी बेहोशी चली जांदी है । रोगी जलदी ही होश विच आ जांदा है।

## (५४१) सिमरती सागर रस

सुध पारा, गंधक, सुध हड़ताल, सुध मनशिल सुध सोना मखी, तांमे दी भसम, हर इक चीज नूं ३-३ मासे लैके पारे गंधक दी कजली कर लवे फिर सभ चीजां मिलाके खूब खरल करे। फिर इस विच बच दा काड़ा बणा के ते ब्रहमी दे रस दीआं २१-२१ भावना दिओ ते इक भावना माल कंगनी दे तेल दी दे के १-२ रती दीआं गोलीआं बनाके मिरगी रोग विच

੧ ਗੋਲੀ ਸੁਬਹ ੧ ਗੋਲੀ ਸ਼ਾਮ ਨੂੰ ਘਿਓ ਨਾਲ ਚਟਾਕੇ ਉਤੋਂ ਬ੍ਰਹਮੀ ਦਾ ਸ਼ਰਬਤ ਪਿਆਓ ਯਾਦਾਸ਼ਤ ਵਧੇ।

## (੫੪੨) ਮਿਰਗੀ ਲਈ ਚੰਡ ਭੈਰਵ ਰਸ

ਸੁਧ ਪਾਰਾ, ਸੁਧ ਗੰਧਕ, ਤਾਂਬਾ ਭਸਮ, ਲੋਹਾ ਭਸਮ, ਹਰਤਾਲ ਵਰਕੀਆ, ਮਨਸ਼ਿਲ, ਇਹ ਸਭ ਬਰਾਬਰ ਲੈ ਕੇ ਗੋ ਮੂਤ੍ਰ ਵਿਚ ਖਰਲ ਕਰਕੇ ਲੋਹੇ ਦੇ ਭਾਂਡੇ ਵਿਚ ਸੰਪਟ ਕਰਕੇ ਪਕਾਓ ਤਾਂ ਰਸ ਸਿਧ ਹੈ, ਮਾਤ੍ਰਾ ੫ ਰਤੀਆਂ ਅਨੁਪਾਨ ਹਿੰਗ ਸੌਂਚਰ ਲੂਣ, ਕੁਠ ਘਿਉ ਅਤੇ ਗੋ ਮੂਤਰ ਇਹ ਸਭ ੧ ਤੋਲਾ ਲੈਕੇ ਖਾਵੇ ਤਾਂ ਮਿਰਗੀ ਜਾਵੇ, ਮੂਰਛਾ ਹਟੇ।

## (੫੪੩) ਵਾਤ ਕੁਲਾਂਤਕ ਰਸ

ਕਸਤੂਰੀ, ਸੁਧ ਮਨਸਿਲ, ਨਾਗ ਕੇਸਰ, ਬਹੇੜਾ, ਸੁਧ ਪਾਰਾ ਸੁਧ ਗੰਧਕ ਜਾਇਵਲ ਬੂਜੀ ਲਾਚੀ ਤੇ ਲੌਂਗ ਹਰ ਇਕ ੨-੨ ਤੋਲੇ ਲਵੋ। ਜਲ ਨਾਲ ਖਰਲ ਕਰਕੇ ੨-੨ ਰੱਤੀ ਦੀਆਂ ਗੋਲੀਆਂ ਬਣਾ ਲਵੋ ਮਾਤ੍ਰਾ ੧-੧ ਗੋਲੀ ਦਿਨ ਵਿਚ ੨ ਵਾਰ ਜਟਾ ਮਾਸੀ ਦੇ ਕਾੜ੍ਹੇ ਨਾਲ ਦਿਉ। ਇਹ ਵਾਤ ਕੁਲਾਂਤਕ ਰਸ ਮਹਾ ਘੋਰ ਅਪਸਮਾਰ ਹਿਸਟੇਰੀਆ, ਮੂਰਛਾ, ਵਾਤ ਰੋਗ, ਅਨੀਂਦੇ ਸਭ ਨੂੰ ਦੂਰ ਕਰਦਾ ਹੈ। ਮਨ ਨੂੰ ਪ੍ਰਸੰਨ ਬਨਾਉਂਦਾ ਹੈ। ਸਨਾਯੂ ਜਾਲ ਨੂੰ ਚੇਤਨਤਾ ਦਿੰਦਾ ਹੈ।

## ਚਾਰ ਰਸਾਇਣੀਆਂ ਦੀ

# ਬਾਰਵੀਂ ਚੌਕੜੀ

## ਵਾਤ ਰੋਗ ਦਾ ਵਰਣਨ

ਕਵਿਰਾਜ—ਰੁਖੇ ਅਤੇ ਸੀਤਲ ਪਦਾਰਥ ਖਾਣ ਨਾਲ, ਘਟ ਖਾਣ ਨਾਲ, ਹਲਕੇ ਪਦਾਰਥ ਖਾਣ ਨਾਲ, ਕੌੜੇ ਕਸੈਲੇ ਖਾਣ ਨਾਲ, ਬਹੁਤ ਇਸਤ੍ਰੀ ਪ੍ਰਸੰਗ ਕਰਨ ਨਾਲ, ਪੂਰਬ ਦੀ ਹਵਾ ਲਗਣ ਨਾਲ, ਬਹੁਤ ਜਾਗਣ ਨਾਲ, ਪਾਣੀ ਵਿਚ ਬਹੁਤ ਤਰਨ ਨਾਲ, ਚੋਟ ਆਦਿਕ ਲਗਣ ਨਾਲ, ਬ੍ਰਤ ਬਹੁਤ ਰਖਣ ਨਾਲ, ਮਲ ਮੂਤ੍ਰ ਆਦਿਕ ਬੇਗਾਂ ਨੂੰ ਰੋਕਣ ਨਾਲ, ਸ਼ੋਕ ਵਾ ਰੰਜ ਕਰਨ ਨਾਲ, ਚਿੰਤਾ ਫਿਕਰ ਕਰਨ ਨਾਲ, ਬਹੁਤ ਡਰਨ ਨਾਲ, ਬਹੁਤ ਖੂਨ ਨਿਕਲਵਾਣ ਨਾਲ, ਉਲਟੀਆਂ ਤੇ ਦਸਤ ਬਹੁਤ ਲੈਣ ਨਾਲ, ਬਹੁਤ ਰਸਤਾ ਚਲਣ ਨਾਲ, ਨਰਮ ਅਸਥਾਨਾਂ ਵਿਚ ਚੋਟ ਲਗਨ ਨਾਲ, ਬਲਵਾਨ ਵਾਯੂ ਕੁਪਤ ਹੋ ਜਾਂਦਾ ਹੈ ਭਾਵ ਇਨ੍ਹਾਂ ਉਪ੍ਰੋਕਤ ਕਾਰਨਾਂ ਕਰਕੇ ਵਾਯੂ ਸਰੀਰ ਵਿਚ ਵਧ ਜਾਂਦਾ ਹੈ।

## ਵਾਤ ਰੋਗ ਦੀ ਸੰਪ੍ਰਾਪਤੀ

ਉਤਲੇ ਲਿਖੇ ਕਾਰਨਾਂ ਕਰਕੇ ਵਾਯੂ ਵਧ ਕੇ ਸ਼ਰੀਰ ਦੇ ਖਾਲੀ ਸ੍ਰੋਤਰ ਯਾ ਨਸਾਂ ਵਿਚ ਭਰ ਕੇ ਅਨੇਕ ਤਰ੍ਹਾਂ ਦੇ ਰੋਗਾਂ ਨੂੰ ਕਰਦਾ ਹੈ।

ਅੰਗਾਂ ਦੇ ਭੇਦ ਕਰਕੇ ਪੁਰਾਣੇ ਵੈਦਾਂ ਨੇ ਵਾਯੂ ਦੇ

ਅੱਸੀ ਰੋਗ ਲਿਖੇ ਹਨ।

## ਵਾਤ ਕੁਪਿਤ ਹੋਣ ਦੇ ਲੱਛਨ

ਜਦ ਆਪਣੇ ਕਾਰਣਾਂ ਕਰਕੇ ਵਾਯੂ ਕੁਪਿਤ ਜਾ ਖ਼ਾਬ ਹੋ ਜਾਂਦੀ ਹੈ ਤਾਂ ਜੋੜ ਖਿੱਚੇ ਜਾਂਦੇ ਹਨ। ਸ਼ਰੀਰ ਆਕੜ ਜਾਂਦਾ ਹੈ। ਹਡ ਫੁਟਣੀ ਹੁੰਦੀ ਹੈ। ਅੰਗਾਂ ਵਿਚ ਦਰਦ ਹੁੰਦਾ ਹੈ। ਮਨੁੱਖ ਪਿੰਗਲਾ, ਕੁੱਬਾ ਤੇ ਲੰਗੜਾ ਹੋ ਜਾਂਦਾ ਹੈ। ਅੰਗ ਸੁਕ ਜਾਂਦੇ ਹਨ, ਨੀਂਦ ਨਾਸ ਹੋ ਜਾਂਦੀ ਹੈ। ਗਰਭ ਨਾਸ, ਸ਼ੁਕਰ ਨਾਸ, ਰਜੋ ਨਾਸ, ਕਾਂਬਾ ਹੁੰਦਾ ਹੈ। ਸਿਰ, ਨਕ, ਮੂੰਹ, ਅੱਖ, ਹਸਲੀ ਅਤੇ ਗਰਦਨ ਅੰਦਰ ਦੀ ਤਰਫ ਧਸ ਜਾਂਦੀਆਂ ਹਨ। ਸਰੀਰ ਸੌਂ ਜਾਂਦਾ ਹੈ। ਸੂਲ ਹੁੰਦਾ ਹੈ, ਸ਼ਰੀਰ ਵਿਚ ਚੋਭਾਂ ਪੈਂਦੀਆਂ ਹਨ। ਹਰ ਵੇਲੇ ਥਕਾਨ ਬਣੀ ਰਹਿੰਦੀ ਹੈ। ਇਸ ਤਰ੍ਹਾਂ ਦੇ ਹੋਰ ਕਈ ਵਾਯੂ ਕੋਪ ਦੇ ਲਛਣ ਹਨ।

## ਸਪਤ ਧਾਤੂ ਗਤ ਵਾਤ

ਜਦ ਵਾਯੂ ਰਸ ਧਾਤੂ ਦੇ ਵਿਚ ਇਸਥਿਤ ਹੁੰਦੀ ਹੈ, ਤਾਂ ਸਰੀਰ ਦਾ ਚਮੜਾ ਰੁੱਖਾ, ਫਟਿਆ ਹੋਇਆ, ਜੜ, ਪਤਲਾ ਕਾਲਾ, ਖਿਚਿਆ ਹੋਇਆ ਤੇ ਲਾਲੀ ਵਾਲਾ ਹੁੰਦਾ ਹੈ। ਜਦ ਵਾਯੂ ਖ਼ੂਨ ਵਿਚ ਪ੍ਰਵੇਸ਼ ਕਰਦੀ ਹੈ, ਤਦ ਤੇਜ ਦਰਦ ਤੇ ਸੰਤਾਪ ਹੁੰਦਾ ਹੈ, ਸ਼ਰੀਰ ਦਾ ਰੰਗ ਵਿਗੜ ਜਾਂਦਾ ਹੈ। ਕਮਜ਼ੋਰੀ ਹੋ ਜਾਂਦੀ ਹੈ। ਸਰੀਰ ਵਿਚ ਫੋੜੇ ਹੋ ਜਾਂਦੇ ਹਨ। ਭੋਜਨ ਤੋਂ ਬਾਦ ਸਰੀਰ ਵਿਚ ਅਕੜੇਂਵਾਂ ਜਿਹਾ ਹੋ ਜਾਂਦਾ ਹੈ।

ਜਦ ਵਾਯੂ ਮਾਂਸ ਦੇ ਵਿਚ ਪ੍ਰਵੇਸ਼ ਕਰਦੀ ਹੈ ਤਦ ਸ਼ਰੀਰ ਦੇ ਅੰਗ ਭਾਰੇ ਹੋ ਜਾਂਦੇ ਹਨ। ਡਾਂਗ ਯਾ ਘਸੁੰਨ

ਮਾਰਨ ਸਮਾਨ ਪੀੜਾ ਹੁੰਦੀ ਹੈ।

ਜਦ ਮੇਦ ਵਿਚ ਵਾਯੂ ਪ੍ਰਵੇਸ਼ ਕਰੇ ਤਾਂ ਮਾਂਸ ਗਤ ਵਾਯੂ ਦੇ ਸਾਰੇ ਲੱਛਣ ਪਾਏ ਜਾਂਦੇ ਹਨ। ਪੀੜ ਵਾਲੀਆਂ ਗੰਢਾਂ ਸਰੀਰ ਤੇ ਪੈਦਾ ਹੋ ਜਾਂਦੀਆਂ ਹਨ ਅਤੇ ਫੋੜੇ ਹੁੰਦੇ ਹਨ।

ਜਦ ਦੁਸ਼ਟ ਵਾਯੂ ਹੱਡੀਆਂ ਵਿਚ ਠਹਿਰ ਜਾਂਦੀ ਹੈ, ਤਦ ਹੱਡੀਆਂ ਦੇ ਜੋੜਾਂ ਵਿਚ ਪੀੜ ਹੁੰਦੀ ਹੈ। ਮਾਸ ਅਤੇ ਬਲ ਦਾ ਨਾਸ ਹੁੰਦਾ ਹੈ। ਨੀਂਦ ਨਹੀਂ ਆਉਂਦੀ ਅਤੇ ਤੇਜ਼ ਪੀੜ ਹੁੰਦੀ ਹੈ।

ਮੱਜਾ ਵਿਚ ਠਹਿਰੀ ਹੋਈ ਵਾਯੂ ਦੇ ਹੱਡੀ ਗਤ ਵਾਯੂ ਦੇ ਸਮਾਨ ਲੱਛਣ ਹੁੰਦੇ ਹਨ, ਇਸ ਦਾ ਵਾਧਾ ਇਤਨਾ ਹੁੰਦਾ ਹੈ ਕਿ ਇਸ ਦੀ ਪੀੜਾ ਲਗਾਤਾਰ ਹੁੰਦੀ ਰਹਿੰਦੀ ਹੈ।

ਜਦ ਵਧੀ ਹੋਈ ਵਾਯੂ ਸ਼ੁਕਰ ਵੀਰਜ ਵਿਚ ਪ੍ਰਵੇਸ਼ ਕਰ ਜਾਂਦੀ ਹੈ ਤਦ ਉਸ ਨੂੰ ਸੁਕਾ ਦਿੰਦੀ ਹੈ। ਉਸ ਦੇ ਰੰਗ ਨੂੰ ਬਦਲ ਦਿੰਦੀ ਹੈ ਅਤੇ ਉਸ ਨੂੰ ਖਰਾਬ ਕਰ ਦਿੰਦੀ ਹੈ। ਵਾਯੂ ਕਰਕੇ ਦੂਸ਼ਿਤ ਵੀਰਜ ਦਾ ਗਰਭ ਜਾਂ ਤਾਂ ਗਿਰ ਜਾਂਦਾ ਹੈ ਯਾ ਖਰਾਬ ਹੋ ਜਾਂਦਾ ਹੈ।

## ਕੋਸ਼ਟ ਗਤ ਵਾਯੂ

ਕੋਸ਼ਟ ਵਿਚ ਵਾਯੂ ਕੁਪਿਤਹੋਣ ਤੇ ਮੂਤ੍ਰ ਅਤੇ ਮਲ ਰੁਕ ਜਾਂਦਾ ਹੈ, ਵਾਯੂ ਗੋਲਾ, ਦਿਲ ਦੇ ਰੋਗ, ਬਦ, ਬਵਾਸ਼ੀਰ ਅਤੇ ਪਸਲੀਆਂ ਵਿਚ ਦਰਦ ਇਹ ਸਭ ਲਛਣ ਹੁੰਦੇ ਹਨ।

## ਆਮਾਸ਼ਯ ਗਤ ਵਾਯੂ

ਜਦ ਦੁਸ਼ਟ ਵਾਯੂ ਅਮਾਸ਼ਯ ਵਿਚ ਰਹਿੰਦੀ ਹੈ, ਹਿਰਦੇ,

ਪਸਲੀ, ਪੇਟ ਅਤੇ ਨਾਭੀ ਵਿਚ ਪੀੜ ਹੁੰਦੀ ਹੈ, ਪਿਆਸ ਲਗਦੀ ਹੈ, ਡਕਾਰ ਆਉਂਦੇ ਹਨ, ਹੈਜ਼ਾ, ਖਾਂਸੀ, ਗਲ ਸਦਾ ਸੁਕਣਾ ਅਤੇ ਸ੍ਵਾਸ ਰੋਗ ਹੁੰਦੇ ਹਨ।

## ਪਕਵਾਸ਼ਯ ਗਤ ਵਾਯੂ ਦੇ ਲੱਛਣ

ਪਕਵਾਸ਼ਯ ਦੀ ਵਾਯੂ ਕੁਪਿਤ ਹੋਣ ਨਾਲ ਪੇਟ ਦੀਆਂ ਆਂਦਰਾਂ ਗੁੜ ਗੁੜ ਕਰਦੀਆਂ ਹਨ। ਸੂਲ ਹੁੰਦਾ ਹੈ। ਵਾਯੂ ਖਰਾਬ ਹੁੰਦੀ ਹੈ। ਮੂਤ੍ਰ ਤੇ ਟੱਟੀ ਥੋੜੀ ਆਉਂਦੀ ਹੈ। ਪੇਟ ਫੁਲ ਜਾਂਦਾ ਹੈ। ਪਿੱਠ ਦੇ ਬਾਂਸੇ ਤੇ ਕਮਰ ਵਿਚ ਦਰਦ ਹੁੰਦੀ ਹੈ।

## ਗੁਦਾ ਗਤ ਵਾਯੂ ਦੇ ਲੱਛਣ

ਗੁਦਾ ਦੀ ਵਾਯੂ ਕੁਪਿਤ ਹੋਣ ਤੇ ਟੱਟੀ ਪੇਸ਼ਾਬ ਤੇ ਵਾਯੂ ਰੁਕ ਜਾਂਦੀ ਹੈ। ਸੂਲ ਹੁੰਦਾ ਹੈ, ਪੇਟ ਆਫਰ ਜਾਂਦਾ ਹੈ। ਪੱਥਰੀ ਅਤੇ ਸ਼ੁਕਰ ਦਾ ਰੋਗ ਹੋ ਜਾਂਦਾ ਹੈ, ਪਿੰਨੀਆਂ, ਪੱਟ, ਲੱਕ, ਪਸਲੀ, ਮੋਢਿਆਂ ਤੇ ਪਿੱਠ ਵਿਚ ਦਰਦ ਹੁੰਦਾ ਹੈ।

## ਸਿਰਾ ਗਤ ਵਾਯੂ ਦੇ ਲੱਛਣ

ਸਿਰਾ (ਨਾੜੀਆਂ) ਵਿਚ ਵਾਯੂ ਦੇ ਖਰਾਬ ਹੋਣ ਨਾਲ ਨਾੜੀਆਂ ਵਿਚ ਪੀੜਾ ਹੁੰਦੀ ਹੈ, ਨਾੜੀਆਂ ਸੁਕੜ ਜਾਂਦੀਆਂ ਹਨ ਅਤੇ ਮੋਟੀਆਂ ਹੋ ਜਾਂਦੀਆਂ ਹਨ।

## ਸਨਾਯੂ ਗਤ ਵਾਯੂ ਦੇ ਲੱਛਣ

ਜਦ ਵਾਯੂ ਸਨਾਯੂ ਵਿਚ ਕੁਪਿਤ ਹੁੰਦੀ ਹੈ ਤਾਂ ਸੂਲ, ਅਖੇਪਕ ਅਤੇ ਸਤੰਭ ਆਦਿਕ ਲੱਛਣ ਹੁੰਦੇ ਹਨ।

## ਸੌਧੀ ਗਤ ਵਾਯੂ ਦੇ ਲੱਛਣ

ਜੋੜਾਂ ਵਿਚ ਰਹਿਣ ਵਾਲੀ ਵਾਯੂ ਜੋੜਾਂ ਨੂੰ ਤੋੜ ਦਿੰਦੀ ਹੈ ਅਤੇ ਸੂਲ ਤੇ ਸੋਜ ਪੈਦਾ ਕਰ ਦਿੰਦੀ ਹੈ।

## ਵਾਤ ਅਸਟੀਲਾ ਦੇ ਲੱਛਣ

ਨਾਭੀ ਦੇ ਹੇਠਾਂ ਜੋ ਗੋਲ, ਪੱਥਰੀ ਦੇ ਸਮਾਨ ਸਖਤ ਅਤੇ ਭਾਰੀ, ਉੱਚੀ ਉਤਲੇ ਪਾਸੇ ਲੰਬੀ ਅਤੇ ਇਕ ਥਾਂ ਠਹਿਰੀ ਹੋਈ ਅਥਵਾ ਫਿਰਨ ਤੁਰਨ ਵਾਲੀ ਗੰਢ ਹੁੰਦੀ ਹੈ, ਉਸ ਨੂੰ ਵਾਤ ਅਸ਼ਟੀਲਾ ਕਹਿੰਦੇ ਹਨ। ਇਸ ਗੰਢ ਨਾਲ ਮਲ ਮੂਤਰ ਅਤੇ ਅਧੋ ਵਾਯੂ ਰੁਕ ਜਾਂਦੇ ਹਨ।

## ਤੂਨੀ ਦੇ ਲੱਛਣ

ਮਲਆਸ਼ਯ ਅਤੇ ਮੂਤ੍ਰਾਸ਼ਯ ਤੋਂ ਪੈਦਾ ਹੋ ਕੇ ਗੁਦਾ ਲਿੰਗ ਅਤੇ ਯੋਨੀ ਵਿਚ ਕੱਟਣ ਸਮਾਨ ਪੀੜ ਕਰਦੀ ਹੈ। ਜਿਸ ਦੀ ਪੀੜ ਹੇਠਾਂ ਨੂੰ ਜਾਂਦੀ ਹੈ ਉਸ ਨੂੰ ਤੂਨੀ ਕਹਿੰਦੇ ਹਨ। ਜੇ ਇਹੋ ਪੀੜਾ ਉਤਾਂਹ ਨੂੰ ਜਾਵੇ ਤਾਂ ਇਸ ਨੂੰ ਪ੍ਰਤੂਨੀ ਕਹਿੰਦੇ ਹਨ।

## ਕ੍ਰੋਸ਼ਟੁਰ ਸ਼ੀਰਖਕ ਦੇ ਲੱਛਣ

ਵਾਯੂ ਅਤੇ ਖੂਨ ਨਾਲ ਗੋਡਿਆਂ ਵਿਚ ਗਿਦੜ ਦੇ ਸਿਰ ਜੇਹੀ ਬਹੁਤ ਵੱਡੀ ਮੋਟੀ ਅਤੇ ਅਤਿਸੈ ਪੀੜਾ ਵਾਲੀ ਸੋਜ ਹੁੰਦੀ ਹੈ ਉਸ ਨੂੰ ਕ੍ਰੋਸ਼ਟੁਰ ਸ਼ੀਰਖਕ ਕਹਿੰਦੇ ਹਨ। 'ਕ੍ਰੋਸ਼ਟਰ' ਨਾਮ ਗਿਦੜ ਦਾ ਹੈ ਤੇ ਸ਼ੀਰਖਕ ਨਾਮ ਸਿਰ ਦਾ ਹੈ। ਗਿਦੜ ਦੇ ਸਿਰ ਸਮਾਨ।

## ਆਖੇਪਕ ਵਾਤ ਦੇ ਲੱਛਣ

ਜਦ ਵਾਯੂ ਕੁਪਿਤ ਹੋ ਕੇ ਸਾਰੀਆਂ ਧਮਨੀਆਂ ਨਾੜੀਆਂ ਵਿਚ ਵੜ ਜਾਂਦੀ ਹੈ, ਤਦ ਉਹ ਬਾਰ ਬਾਰ ਚਲ ਕੇ ਦੇਹ ਨੂੰ ਹਿਲਾਉਂਦੀ ਹੈ। ਹਾਥੀ ਉੱਤੇ ਬੈਠੇ ਆਦਮੀ ਦੀ ਤਰ੍ਹਾਂ ਸਾਰੀ ਦੇਹ ਹਿਲਾਉਂਦੀ ਹੈ। ਦੇਹ ਦੇ ਬਾਰ ਬਾਰ ਹਿੱਲਣ ਨੂੰ ਹੀ 'ਅਖੇਪਕ ਰੋਗ' ਕਹਿੰਦੇ ਹਨ।

ਜੇ ਕਫ ਨਾਲ ਮਿਲ ਕੇ ਵਾਯੂ ਧਮਨੀ ਨਾੜੀਆਂ ਵਿਚ ਵੜ ਕੇ ਸਰੀਰ ਡੰਡੇ ਸਮਾਨ ਅਕੜਾ ਦਿੰਦੀ ਹੈ ਤਾਂ ਉਸ ਨੂੰ ਦੰਡ ਅਪਤਾਨਕ ਕਹਿੰਦੇ ਹਨ।

ਖਰਾਬ ਹੋਈ ਹੋਈ ਵਾਯੂ ਨਸਾਂ ਨੂੰ ਸੁਕੇੜ ਕੇ ਸ਼ਰੀਰ ਨੂੰ ਧਨੁਸ਼ ਸਮਾਨ ਨਿਵਾ ਦਿੰਦੀ ਹੈ ਉਸ ਨੂੰ ਵੈਦ 'ਧਨੁਸਤੰਭ' ਕਹਿੰਦੇ ਹਨ।

## ਗ੍ਰਿਧਸੀ ਵਾਤ ਦੇ ਲੱਛਣ

ਚੂਲੇ ਦੇ ਜੋੜ, ਕਮਰ, ਪਿੱਠ, ਪੱਟ, ਲੱਤਾਂ ਅਤੇ ਪੈਰਾਂ ਵਿਚ ਅਕੜੇਵਾਂ, ਪੀੜ ਅਤੇ ਚੋਭਾਂ ਹੁੰਦੀਆਂ ਹਨ। ਚੂਲੇ ਦੇ ਜੋੜ ਦੀਆਂ ਸਿਰਾ ਬਾਰ ਬਾਰ ਕੰਬਦੀਆਂ ਹਨ। ਜਿਸ ਰੋਗ ਵਿਚ ਇਹ ਲੱਛਣ ਹੁੰਦੇ ਹਨ, ਉਸ ਨੂੰ ਗ੍ਰਿਧਸੀ ਕਹਿੰਦੇ ਹਨ।

## ਅਰਦਿਤ ਵਾਤ ਦੇ ਲੱਛਣ

ਉੱਚੇ ਬੋਲਣ ਨਾਲ, ਸੁਪਾਰੀ ਆਦਿਕ ਸਖਤ ਚੀਜ਼ਾਂ ਖਾਣ ਨਾਲ, ਬਹੁਤ ਹੱਸਣ ਨਾਲ, ਜ਼ਿਆਦਾ ਬੋਝ ਉਠਾਉਣ ਨਾਲ ਅਤੇ ਗਰਦਨ ਉੱਤੇ ਹੇਠਾਂ ਟੇਢੀ ਕਰਨ

ਦੇ ਨਾਲ ਸਿਰ, ਨੱਕ, ਹੋਠ, ਠੋਡੀ, ਮੱਥਾ ਅਤੇ ਅੱਖਾਂ ਦੀਆਂ ਸੰਧੀਆਂ ਵਿਚ ਰਹਿਣ ਵਾਲੀ ਵਾਯੂ ਖਰਾਬ ਹੋ ਜਾਂਦੀ ਹੈ। ਉਹ ਕੁਪਿਤ ਹੋਈ ਹੋਈ ਵਾਯੂ ਮੂੰਹ ਵਿਚ ਪੀੜ ਕਰਦੀ ਹੈ ਯਾਨੀ ਅਰਦਿਤ ਰੋਗ ਪੈਦਾ ਕਰਦੀ ਹੈ।

## ਅਰਦਿਤ ਵਾਤ ਦੇ ਰੂਪ

ਜਦ ਅਰਦਿਤ ਰੋਗ ਪੈਦਾ ਹੋ ਜਾਂਦਾ ਹੈ ਤਦ ਮਨੁਖ ਦਾ ਅੱਧਾ ਮੂੰਹ ਟੇਢਾ ਹੋ ਜਾਂਦਾ ਹੈ। ਗਰਦਨ ਟੇਢੀ ਹੋ ਜਾਂਦੀ ਹੈ। ਸਿਰ ਕੰਮਣ ਲਗ ਜਾਂਦਾ ਹੈ। ਰੋਗੀ ਬੋਲ ਨਹੀਂ ਸਕਦਾ, ਅੱਖ, ਨੱਕ, ਭੁਵਾਂ ਅਤੇ ਗੱਲ੍ਹਾਂ ਵਿਚ ਪੀੜ ਹੁੰਦੀ ਹੈ। ਇਹ ਟੇਢੇ ਹੋ ਜਾਂਦੇ ਹਨ ਅਤੇ ਫੜਕਦੇ ਹਨ। ਅਰਦਿਤ ਰੋਗ ਚੇਹਰੇ ਯਾ ਮੂੰਹ ਦੀ ਜਿਸ ਤਰਫ ਹੁੰਦਾ ਹੈ, ਉਸ ਤਰਫ ਗਰਦਨ, ਠੋਡੀ ਅਤੇ ਦੰਦਾਂ ਵਿਚ ਪੀੜ ਹੁੰਦੀ ਹੈ। ਇਸ ਰੋਗ ਵਿਚ ਕਿਸੇ ਦਾ ਸੱਜੇ ਪਾਸੇ ਦਾ ਅਤੇ ਕਿਸੇ ਦਾ ਖੱਬੇ ਪਾਸੇ ਦਾ ਮੂੰਹ ਟੇਢਾ ਹੋ ਜਾਂਦਾ ਹੈ। ਇਹ ਰੋਗ ਵਾਤ, ਪਿੱਤ ਅਤੇ ਕਫ ਵਖੋ ਵਖ ਤਿੰਨਾਂ ਦੋਸ਼ਾਂ ਦਾ ਹੁੰਦਾ ਹੈ।

ਵਾਤ ਅਰਦਿਤ ਰੋਗੀ ਦੇ ਮੂੰਹ ਵਿਚੋਂ ਲਾਲ੍ਹਾਂ ਵਗਦੀਆਂ ਹਨ। ਪੀੜ ਹੁੰਦੀ ਹੈ। ਨਸਾਂ ਫੜਕਦੀਆਂ ਹਨ। ਠੋਡੀ ਜਕੜੀ ਜਾਂਦੀ ਹੈ। ਘਟ ਬੋਲਿਆ ਜਾਂਦਾ ਹੈ। ਹੋਠ ਸੁਜ ਜਾਂਦੇ ਹਨ ਅਤੇ ਸੂਲ ਹੁੰਦਾ ਹੈ।

ਪਿੱਤ ਦੇ ਅਰਦਿਤ ਵਾਲੇ ਦਾ ਮੂੰਹ ਪੀਲਾ ਹੋ ਜਾਂਦਾ ਹੈ, ਤਾਪ ਚੜ੍ਹ ਜਾਂਦਾ ਹੈ, ਪਿਆਸ ਬਹੁਤ ਲਗਦੀ ਹੈ ਤਥਾ ਮੋਹ ਬੇਹੋਸ਼ੀ ਅਤੇ ਗਰਮੀ ਹੁੰਦੀ ਹੈ।

ਕਫ ਦੇ ਅਰਦਿਤ ਰੋਗ ਵਾਲੇ ਦੇ ਗਲ, ਮਥੇ ਅਤੇ ਮਨਿਆ ਨਾੜੀ ਯਾਨੀ ਗਰਦਨ ਦੀ ਨਾੜੀ ਵਿਚ ਸੋਜ ਅਤੇ ਅਕੜਾਉ ਹੁੰਦਾ ਹੈ।

## ਅਸਾਧਯ ਅਰਦਿਤ

ਜੋ ਰੋਗੀ ਅਤਿਸੈ ਖੀਣ ਹੋ ਗਿਆ ਹੋਵੇ, ਜਿਹੜਾ ਪਲਕਾਂ ਝਮਕ ਨਾ ਸਕਦਾ ਹੋਵੇ, ਜੋ ਸ਼ੁਧ ਬੋਲ ਨਾ ਸਕਦਾ ਹੋਵੇ। ਜਿਸ ਦੇ ਅਰਦਿਤ ਪੈਦਾ ਹੋਇਆਂ ਤਿੰਨ ਸਾਲ ਹੋ ਗਏ ਹੋਣ। ਜਿਸ ਦੇ ਅੱਖਾਂ, ਨੱਕ ਅਤੇ ਮੂੰਹ ਵਿਚੋਂ ਪਾਨੀ ਵਗਦਾ ਹੋਵੇ। ਜਿਸ ਦਾ ਸਰੀਰ ਕੰਬਦਾ ਹੋਵੇ। ਉਹ ਅਰਦਿਤ ਰੋਗੀ ਹੈ ਉਸ ਨੂੰ ਆਰਾਮ ਨਹੀਂ ਹੋ ਸਕਦਾ।

## ਪਖਿਆਘਾਤ (ਪਾਸੇ ਦਾ ਮਾਰਿਆ ਜਾਣਾ)

ਜਦ ਕੁਪਿਤ ਹੋਈ ਹੋਈ ਵਾਯੂ ਸ਼ਰੀਰ ਦੇ ਅਧੇ ਹਿੱਸੇ ਵਿਚ ਫੈਲ ਜਾਂਦੀ ਹੈ, ਤਦ ਉਸ ਹਿੱਸੇ ਦੇ ਸਿਰਾ ਅਤੇ ਸਨਾਯੂ ਸੁਕੜ ਯਾ ਸੁਕ ਜਾਂਦੇ ਹਨ ਅਤੇ ਜੋੜਾਂ ਦੇ ਬੰਨ੍ਹ ਢਿਲੇ ਹੋ ਜਾਂਦੇ ਹਨ। ਇਸ ਹਾਲਤ ਵਿਚ ਮਨੁਖ ਦਾ ਅੱਧਾ ਸ਼ਰੀਰ ਨਕੰਮਾ ਹੋ ਜਾਂਦਾ ਹੈ। ਇਸ ਹਿਸੇ ਨਾਲ ਮਨੁਖ ਕੁਝ ਵੀ ਕੰਮ ਨਹੀਂ ਕਰ ਸਕਦਾ। ਇਸ ਹਿਸੇ ਵਿਚ ਸਪਰਸ਼ ਗਿਆਨ ਵੀ ਨਹੀਂ ਰਹਿੰਦਾ। ਰੋਗੀ ਦੇ ਸਾਰੇ ਯਾ ਅਧੇ ਅੰਗਾਂ ਦਾ ਹਿਲਨਾ ਜੁਲਨਾ ਬੰਦ ਹੋ ਜਾਂਦਾ ਹੈ। ਇਹ ਰੋਗ ਕਿਸੇ ਦੇ ਸੱਜੇ ਪਾਸੇ ਅਤੇ ਕਿਸੇ ਦੇ ਖੱਬੇ ਪਾਸੇ ਹੁੰਦਾ ਹੈ। ਕਿਸੇ ਨੂੰ ਕਮਰ ਦੇ ਉਤੇ ਅਤੇ ਕਿਸੇ ਨੂੰ ਕਮਰ ਦੇ ਹੇਠਾਂ ਹੁੰਦਾ ਹੈ।

# ਆਮ ਵਾਤ ਦਾ ਵਰਨਣ

## ਆਮ ਵਾਤ ਦੀ ਸੰਪ੍ਰਾਪਤੀ

ਦੁਧ, ਮੱਛੀ ਆਦਿਕ ਵਿਰੋਧੀ ਚੀਜ਼ਾਂ ਖਾਣ ਤੇ, ਕਸਰਤ ਨਾ ਕਰਨ ਤੇ, ਅਗਨੀ ਮੰਦ ਰਹਿਣ ਤੇ, ਚਿਕਨਾ ਭੋਜਨ ਕਰਕੇ ਕਸਰਤ ਕਰਨ ਕਰਕੇ, 'ਆਮ ਰਸ' ਯਾਨੀ ਖਾਧੇ ਹੋਏ ਪਦਾਰਥਾਂ ਦਾ ਕੱਚਾ ਰਸ ਵਾਯੂ ਦਵਾਰਾ ਆਮਾਸ਼ਯ ਅਤੇ ਸੰਧੀਆਂ ਆਦਿਕ ਕਫ ਦੇ ਅਸਥਾਨਾਂ ਵਿਚ ਇਕੱਠਾ ਹੋ ਕੇ ਅਤੇ ਖਰਾਬ ਹੋ ਕੇ 'ਆਮ ਵਾਤ' ਰੋਗ ਪੈਦਾ ਕਰ ਦਿੰਦਾ ਹੈ।

ਅਗਨੀ ਮੰਦ ਹੋਣ ਦੇ ਕਾਰਨ ਖਾਧੇ ਪੀਤੇ ਅੰਨ ਨਾ ਪੱਕਣ ਤੇ ਜੋ ਕੱਚਾ ਰਸ ਬਣਦਾ ਹੈ, ਉਹ ਧੀਰੇ ਧੀਰੇ ਇਕੱਠਾ ਹੋ ਜਾਂਦਾ ਹੈ, ਉਸ ਨੂੰ ਆਮ ਕਹਿੰਦੇ ਹਨ ਯਾਨੀ 'ਕੱਚਾ ਰਸ' ਇਹ ਕੱਚਾ ਰਸ ਆਮਾਸ਼ਯ ਵਿਚ ਰਹਿੰਦਾ ਹੈ। ਇਹ ਇਕ ਕਿਸਮ ਦਾ ਤੇਜ਼ਾਬੀ ਮਾਦਾ ਹੁੰਦਾ ਹੈ ਅਰ ਜ਼ਹਿਰੀਲਾ ਹੁੰਦਾ ਹੈ, ਇਸ ਨੂੰ ਹੀ ਵਾਯੂ ਪਰੇਰਕੇ ਜੋੜਾਂ ਵਿਚ ਲੈ ਜਾਂਦੀ ਹੈ ਤੇ ਇਸ ਨੂੰ ਅਗੇ ਲਾਕੇ ਉਨ੍ਹਾਂ ਜੋੜਾਂ ਵਿਚ ਸੋਜ ਤੇ ਪੀੜ ਪੈਦਾ ਕਰ ਦਿੰਦੀ ਹੈ।

## ਸਾਮਾਨ ਲੱਛਣ

ਖਰਾਬ ਹੋਏ 'ਆਮ ਅਤੇ ਵਾਤ' ਦੋਵੇਂ ਹੀ ਕਮਰ ਦੇ ਜੋੜਾਂ ਵਿਚ ਪ੍ਰਵੇਸ਼ ਕਰਕੇ ਪੀੜਾ ਕਰਦੇ ਹੋਏ ਸਰੀਰ ਨੂੰ ਜਕੜ ਦੇਂਦੇ ਹਨ। ਸ਼ਰੀਰ ਟੁਟਦਾ ਖੁਸਦਾ ਹੈ, ਅਰੁਚੀ, ਪਿਆਸ, ਆਲਸ, ਭਾਰੀ ਪਨ, ਜੁਰ, ਅੰਨ ਦਾ ਨਾ ਪਚਣਾ ਤੇ ਅੰਗਾਂ

ਉੱਤੇ ਸੋਜ ਹੋਣੀ ਇਹ ਆਮ ਵਾਤ ਦੇ ਸਮਾਨ ਲੱਛਣ ਹਨ। ਯਾਨੀ ਇਹ ਉਪਰੋਕਤ ਲਛਣ ਜਿਸ ਵਿਚ ਪਾਏ ਜਾਣ ਉਸ ਨੂੰ ਆਮ ਵਾਤ ਕਹਿੰਦੇ ਹਨ। ਬੋਲ ਚਾਲ ਵਿਚ ਇਸ ਨੂੰ ਗੰਠੀਆ ਕਹਿੰਦੇ ਹਨ।

ਇਹ ਆਮ ਵਾਤ ਰੋਗ ਸਭ ਰੋਗਾਂ ਨਾਲੋਂ ਅਧਿਕ ਦੁਖਦਾਈ ਹੈ। ਜਦ ਇਹ ਅਤਿਸੇ ਕੁਪਿਤ ਹੁੰਦਾ ਹੈ ਤਦ ਹਥ, ਪੈਰ, ਸਿਰ ਗਿੱਟੇ, ਕਮਰ, ਗੋਡੇ, ਲੱਤਾਂ ਅਤੇ ਗੋਡਿਆਂ ਦੇ ਜੋੜਾਂ ਵਿਚ ਪੀੜਾ ਸਹਿਤ ਸੋਜ ਪੈਦਾ ਕਰ ਦੇਂਦਾ ਹੈ।

ਖਰਾਬ ਹੋਇਆ 'ਆਮ' ਸ਼ਰੀਰ ਦੇ ਜਿਸ ਹਿਸੇ ਵਿਚ ਜਾਂਦਾ ਹੈ ਉਸ ਹਿਸੇ ਵਿਚ ਬਿਛੂ ਦੇ ਕੱਟਣ ਸਮਾਨ ਭਿਆਨਕ ਪੀੜਾ ਪੈਦਾ ਕਰ ਦਿੰਦਾ ਹੈ। ਉਤਸ਼ਾਹ ਨਾਸ ਹੋ ਜਾਂਦਾ ਹੈ, ਮੂੰਹ ਵਿਚ ਥੁਕ ਭਰ ਭਰ ਆਉਂਦਾ ਹੈ। ਮੂੰਹ, ਨੱਕ ਵਿਚੋਂ ਪਾਣੀ ਵਗਦਾ ਹੈ।

## ਕਵੀਰਾਜੀ ਵਾਤ ਰੋਗ ਦੀ ਚਿਕਿਤਸਾ

੫੪੪. ਲਸਨ ੪ ਤੋਲੇ ਲੈਕੇ ਮਹੀਨ ਪੀਸ ਕੇ ਉਸ ਵਿਚ ਸੇਂਧਾ ਲੂਣ, ਸੌਂਚਰ ਲੂਣ, ਸਫੈਦ ਜੀਰਾ, ਤ੍ਰਿਕੁਟਾ ਅਤੇ ਭੁੰਨੀ ਹੋਈ ਹਿੰਗ ਹਰ ਇਕ ੪ ਮਾਸੇ ਮਿਲਾ ਕੇ ਖਾਣ ਨਾਲ ਤੇ ਉਤੋਂ ਹਿਰੰਡੀ ਦੀ ਜੜ ਦਾ ਕਾਹੜਾ ਬਣਾ ਕੇ ਪੀਣ ਨਾਲ ਹਰ ਤਰਾਂ ਦੇ ਵਾਤ ਵਿਕਾਰ ਚਲੇ ਜਾਂਦੇ ਹਨ। ਹਰ ਕਿਸਮ ਦੀਆਂ ਦਰਦਾਂ ਨੂੰ ਅਰਾਮ ਆਉਂਦਾ ਹੈ। ਮਾਤ੍ਰਾ ੧ ਮਾਸਾ ਹੈ।

## ੫੪੫. ਇੰਦ੍ਰ ਬੀਜਾਦਿ ਚੂਰਣ

ਇੰਦਰ ਜੌਂ, ਚਿਤ੍ਰਾ ਅਤੇ ਸੁੰਢ ਇਨ੍ਹਾਂ ਨੂੰ ਸਮਾਨ ਭਾਗ ਲੈ ਕੇ ਅਤੇ ਪੀਸ ਛਾਣ ਕੇ ਚੂਰਣ ਬਣਾ ਲਵੇ। ਇਸ ਚੂਰਣ ਦੇ ਖਾਣ ਨਾਲ ਵਾਤ ਵਿਕਾਰ ਨਸ਼ਟ ਹੋ ਜਾਂਦੇ ਹਨ।

## ੫੪੬. ਰਾਸ਼ਨਾਦਿ ਚੂਰਨ

ਰਾਸਨਾ, ਪੋਹਕਰ ਮੂਲ, ਸੁਹਾਜਣਾ, ਬਿਲ ਗਿਰੀ, ਚਿਤ੍ਰਾ, ਸੇਂਧਾ ਲੂਣ, ਭੁਖੜਾ ਅਤੇ ਮਘਾ ਇਹਨਾਂ ਨੂੰ ਸਮਾਨ ਭਾਗ ਲੈ ਕੇ ਕੁਟ ਪੀਸ ਛਾਣ ਲਵੇ, ਇਸ ਚੂਰਣ ਦੀ ਮਾਤ੍ਰਾ ੧।। ਮਾਸੇ ਤੋਂ ੩ ਮਾਸੇ ਤਕ ਹੈ। ਇਸ ਨੂੰ ਘਿਉ ਵਿਚ ਮਿਲਾਕੇ ਖਾਣ ਨਾਲ ਵਾਤ ਰੋਗ ਨਾਸ ਹੋ ਜਾਂਦੇ ਹਨ।

## ੫੪੭. ਰਾਸਨਾਦਿ ਕ੍ਵਾਥ

ਰਾਸਨਾ, ਇਟਸਿਟ, ਸੁੰਢ, ਗਲੋ ਅਤੇ ਅਰਿੰਡੀ ਦੀ ਜੜ੍ਹ ਇਹਨਾਂ ਸਾਰੀਆਂ ਚੀਜ਼ਾਂ ਨੂੰ ੬-੬ ਮਾਸੇ ਲੈ ਕੇ ਅਤੇ ਕਾਹੜਾ ਬਣਾ ਕੇ ਪੀਣ ਨਾਲ ਸਪਤ ਧਾਤੂ ਗਤ ਵਾਯੂ, ਆਮ ਮਿਲੀ ਵਾਯੂ ਸਭ ਨਾਸ ਹੋ ਜਾਂਦੀਆਂ ਹਨ।

## ੫੪੮. ਵਿਸ਼ਗਰਭ ਤੇਲ

ਕਾਲੇ ਤਿਲਾਂ ਦਾ ਤੇਲ ੪ ਸੇਰ, ਢਾਣ ਬੂਰੇ ਦਾ ਕਵਾਥ ੪ ਸੇਰ, ਕਨੇਰ ਦਾ ਰਸ ੪ ਸੇਰ, ਧਤੂਰੇ ਦਾ ਰਸ ੪ ਸੇਰ, ਸੰਭਾਲੂ ਦਾ ਰਸ ੪ ਸੇਰ, ਅੱਕ ਦਾ ਰਸ ੪ ਸੇਰ, ਜਟਾ ਮਾਂਸੀ ਦਾ ਰਸ ੪ ਸੇਰ। ਇਹਨਾਂ ਸਾਰਿਆਂ ਨੂੰ ਮਿਲਾ ਕੇ ਮੰਦੀ ਮੰਦੀ ਅੱਗ ਤੇ ਪਕਾਓ। ਜਦ ਰਸ ਸੜ ਕੇ ਤੇਲ ਮਾਤ੍ਰ

ਰਹਿ ਜਾਵੇ ਤਾਂ ਉਸ ਵਿਚ ਧਤੂਰਾ, ਕੁਠ, ਪ੍ਰਯੰਗੂ ਦੇ ਫੁਲ, ਮਿਠਾ ਤੇਲੀਆ, ਚੋਕ, ਰਾਸਨਾ, ਸੁਫੈਦ ਕਣੇਰ ਦੀ ਜੜ੍ਹ, ਮਾਲ ਕੰਗਨੀ, ਕਾਲੀ ਮਿਰਚ, ਗੁਗਲ, ਮਜੀਠ, ਜਟਾਮਾਂਸੀ, ਬਚ, ਚਿਤ੍ਰਾ, ਸਰ੍ਹੋਂ, ਦੇਵਦਾਰੂ, ਦਾਰ ਹਲਦੀ, ਅਰਿੰਡ ਦੀ ਜੜ੍ਹ ਅਤੇ ਤ੍ਰਿਫਲਾ ਇਹਨਾਂ ਸਾਰੀਆਂ ਚੀਜ਼ਾਂ ਨੂੰ ੪-੪ ਤੋਲੇ ਲੈ ਕੇ ਮਹੀਨ ਪੀਸ ਕੇ ਵਿਚ ਪਾ ਦਿਓ । ਇਹ ਵਿਸ਼ਗਰਭ ਤੇਲ ਹੈ । ਇਸ ਦੀ ਮਾਲਸ਼ ਕਰਨ ਨਾਲ ਹਰ ਤਰਾਂ ਦੇ ਵਾਤ ਰੋਗ ਨਾਸ ਹੋਵਣ । ਇਸ ਦੀ ਮਾਲਸ਼ ਪੁਸ਼ਟੀ ਕਾਰਕ ਹੈ ।

## ੫੪੯. ਅਸਗੰਧ ਘ੍ਰਿਤ

ਅਧ ਸੇਰ ਅਸਗੰਧ ਨੂੰ ਪਾਣੀ ਨਾਲ ਪੀਸ ਲਵੋ । ਦੋ ਸੇਰ ਅਸਗੰਧ ਨੂੰ ੩੨ ਸੇਰ ਪਾਣੀ ਵਿਚ ਕਾਹੜੋ ਜਦ ਅੱਠ ਸੇਰ ਰਹਿ ਜਾਵੇ ਤਾਂ ਛਾਣ ਲਵੋ ।

ਦੋ ਸੇਰ ਘਿਉ ਤੇ ਅਠ ਸੇਰ ਦੁਧ ਉਤਲੇ ਕਾਹੜੇ ਅਤੇ ਰਗੜੀ ਹੋਈ ਅਸਗੰਧ ਨੂੰ ਇਕ ਥਾਂ ਮਿਲਾਕੇ ਕਲਈ ਦਾਰ ਕੜਾਹੀ ਵਿਚ ਪਕਾਓ । ਜਦ ਘਿਉ ਮਾਤ੍ਰ ਰਹਿ ਜਾਵੇ ਤਾਂ ਛਾਣਕੇ ਰਖ ਲਵੋ । ਇਸ ਘਿਉ ਨੂੰ ੬ ਮਾਸੇ ਯਾ ੨ ਤੋਲਾ ਸੇਵਨ ਕਰਨ ਨਾਲ ਤਮਾਮ ਵਾਤ ਰੋਗ ਨਾਸ ਹੋਵਣ ।

## ੫੫੦. ਨਰਾਇਣ ਤੇਲ

ਅਸਗੰਧ, ਗੁੰਗੇਰਨ ਦੀ ਛਿਲ, ਬਿਲਗਿਰੀ, ਪਾਟਲਾ, ਦੋਵੇਂ ਕੰਡਿਆਰੀਆਂ, ਭਖੜਾ, ਖਰੇਟੀ, ਨਿੰਮ ਦੀ ਛਿਲ, ਪਾਠਾ ਇਟ ਸਿਟ, ਪ੍ਰਸਾਰਣੀ ਅਤੇ ਅਰਣੀ ਇਹਨਾਂ ਤੇਰਾਂ ਦਵਾਈਆਂ ਨੂੰ ਪਾ ਪਾ ਪੱਕੀਆਂ ਲਵੋ । ਇਹਨਾਂ ਦਾ ਦਰੜਾ ਕਰਕੇ ੨੫।

ਸੇਰ ਪਾਣੀ ਵਿਚ ਪਾਕੇ ਕਾਹੜੋ ਜਦ ਕਾਹੜਾ ਚੌਥਾ ਹਿੱਸਾ ਰਹਿ ਜਾਵੇ ਤਾਂ ਛਾਣ ਲਵੇ। ਇਸ ਵਿਚ ਤਿਲੀ ਦਾ ਤੇਲ ੧ ਸੇਰ ੯ ਛਟਾਂਕ ਪਾ ਦਿਓ। ਇਤਨਾ ਹੀ ਸਤਾਵਰ ਦਾ ਰਸ ਪਾ ਦਿਓ ਅਤੇ ਗੌਕਾ ਦੁਧ ਛੇ ਸੇਰ ਛੇ ਛਟਾਂਕ ਪਾਵੇ। ਫਿਰ ਕੁਠ, ਲਾਚੀ, ਸੁਫੇਦ ਚੰਦਨ, ਮਰੋੜ ਫਲੀ, ਵਚ ਛੜ, ਸੇਂਧਾ ਲੂਣ, ਅਸਗੰਧ, ਰੀਗੋਰਨ ਦੀ ਛਿਲ, ਢਿੰਜਣ, ਸੌਂਫ, ਦੇਵ ਦਾਰੂ, ਸਾਲ ਪਰਣੀ, ਪ੍ਰਿਸ਼ਟ ਪਰਣੀ, ਮੁਦਗ ਪਰਣੀ ਅਤੇ ਤਗਰ, ਇਹ ਸਤਾਰਾਂ ਔਸ਼ਧੀਆਂ ਚਾਰ ਚਾਰ ਤੋਲੇ ਲੈ ਕੇ, ਸਭ ਦਾ ਕਲਕ ਬਣਾ ਕੇ ਉਸ ਤੇਲ ਵਿਚ ਮਿਲਾ ਦਿਓ, ਫਿਰ ਤੇਲ ਨੂੰ ਚੁਲੇ ਉਤੇ ਰਖ ਕੇ ਨਰਮ ਨਰਮ ਅੱਗ ਬਾਲ ਕੇ ਪਕਾਓ। ਜਦ ਤੇਲ ਹੀ ਰਹਿ ਜਾਵੇ ਤਾਂ ਉਤਾਰਕੇ ਛਾਣ ਲਵੇ। ਇਹ ਨਾਰਾਇਣ ਤੇਲ ਹੈ। ਵਾਤ ਦੀਆਂ ਦਰਦਾਂ ਲਈ ਬੜੀ ਮਸ਼-ਹੂਰ ਚੀਜ਼ ਹੈ। ਇਸ ਦੀ ਮਾਲਸ਼ ਕਰਨ ਨਾਲ ਵਾਯੂ ਨਾਸ ਹੋ ਜਾਂਦੀ ਹੈ।

## ੫੫੧. ਕਲਿਆਣ ਲੇਹ

ਹਲਦੀ, ਬਚ, ਕੁਠ, ਮਘ, ਸੁੰਢ, ਸੁਫੇਦ ਜੀਰਾ, ਅਜਮੋਦ ਅਤੇ ਮੁਲੱਠੀ ਇਹਨਾਂ ਨੂੰ ਸਮਾਨ ਭਾਗ ਲੈਕੇ ਕੁਟ ਪੀਸਕੇ ਛਾਣ ਲਵੇ। ਇਸ ਚੂਰਣ ਨੂੰ ਘਿਉ ਵਿਚ ਮਿਲਾਕੇ ਚਟਣ ਨਾਲ ਸਭ ਤਰਾਂ ਦੀਆਂ ਦਰਦਾਂ ਜਾਵਣ।

## ੫੫੨. ਹਰਿੰਡ ਪਾਕ

ਅਰਿੰਡੀ ਦੀਆਂ ਗਿਰੀਆਂ ੬੪ ਤੋਲੇ। ਇਹਨਾਂ ਗਿਰੀਆਂ ਨੂੰ ਛੇ ਸੇਰ ਸਾਢੇ ਛੇ ਛਟਾਂਕ ਭੈਂਸ ਦੇ ਦੁਧ ਵਿਚ

ਪਕਾਓ ਜਦ ਖੋਆ ਹੋ ਜਾਵੇ ਤਾਂ ਉਤਾਰ ਕੇ ਗਿਰੀਆਂ ਨੂੰ ਪੀਸ ਲਵੋ ਅਤੇ ਖੋਏ ਵਿਚ ਮਿਲਾ ਦੇਵੋ। ਇਸ ਖੋਏ ਨੂੰ ਸਾਢੇ ਛੇ ਛਟਾਂਕ ਘਿਉ ਵਿਚ ਭੂੰਨ ਲਵੋ। ਜਦ ਲਾਲ ਹੋ ਜਾਵੇ ਤਾਂ ਉਤਾਰ ਲਵੋ ।

ਸੁੰਢ, ਕਾਲੀ ਮਿਰਚ, ਮਘਾਂ, ਦਾਰਚੀਨੀ, ਇਲਾ-ਇਚੀ, ਤੇਜ ਪੱਤ੍ਰ, ਨਾਗ ਕੇਸਰ, ਪਿਪਲਾਮੂਲ, ਚਿਤ੍ਰਾ, ਚਬ, ਸੌਂਫ, ਕਚੂਰ, ਬਿਲਗਿਰੀ, ਅਜਮੋਦ, ਸਫੈਦ ਜੀਰਾ, ਕਾਲਾ ਜੀਰਾ, ਦਾਰੂਹਲਦੀ, ਹਲਦੀ, ਅਸਗੰਧ, ਖਰੈਂਟੀ, ਪਾਢਲ, ਅਰਨੀ, ਵਾਵੜਿੰਗ, ਪੋਹਕਰ ਮੂਲ, ਵਡਾ ਭੱਖੜਾ, ਕੁਠ, ਤ੍ਰਿਫਲਾ, ਦੇਵਦਾਰ, ਬਿਧਾਰਾ, ਕਕਰੌਲੀ ਦੇ ਬੀਜ, ਪਾਠਾ ਅਤੇ ਸਤਾਵਰ ਹਰ ਇਕ ੧ ਤੋਲਾ ਲੈਕੇ ਪੀਸ ਲਵੋ ਅਤੇ ਕਪੜੇ ਵਿਚ ਛਾਣਕੇ ਫਿਰ ਇਸ ਚੂਰਣ ਨੂੰ ਥੋੜੇ ਜਿਹੇ ਘਿਉ ਵਿਚ ਭੁੰਨ ਲਵੋ ।

ਹੁਣ ਇਕ ਸੇਰ ਸਾਢੇ ਦਸ ਛਟਾਂਕ ਖੰਡ ਦੀ ਚਾਸਣੀ ਬਣਾ ਕੇ ਉਸ ਵਿਚ ਖੋਏ ਨੂੰ ਅਤੇ ਘਿਉ ਵਿਚ ਭੁੰਨੀਆਂ ਦਵਾਈਆਂ ਨੂੰ ਪਾ ਕੇ ਮਿਲਾ ਦੇਵੋ, ਚੰਗੀ ਤਰਾਂ ਮਿਲ ਜਾਣ ਤੇ ਇਸ ਦੇ ਦੋ ਦੋ ਤੋਲੇ ਦੇ ਲਡੂ ਬਣਾ ਲਵੋ। ਇਹਨਾਂ ਲਡੂਆਂ ਨੂੰ ਬਲ ਅਗਨੀ ਦੇਖਕੇ ਖਾਣ ਨਾਲ ਸਮਸਤ ਰੋਗ ਦੂਰ ਹੋ ਜਾਂਦੇ ਹਨ। ਵਾਯੂ ਦੀ ਪ੍ਰਕ੍ਰਿਤੀ ਖੁਸ਼ਕ ਹੁੰਦੀ ਹੈ, ਇਸ ਲਈ ਜਿਸ ਨੂੰ ਵਾਤ ਰੋਗ ਹੋਵੇਗਾ ਉਸ ਨੂੰ ਕਬਜ਼ੀ ਜ਼ਰੂਰ ਹੋਵੇਗੀ। ਉਹ ਕਬਜ਼ੀ ਉਸ ਵਾਤ ਰੋਗ ਵਿਚ ਜ਼ਿਆਦਾ ਕਸ਼ਟ ਦੇਣ ਵਾਲੀ ਬਣੇਗੀ। ਇਸ ਪਾਕ ਦੇ ਨਾਲ ਰੋਗੀ ਨੂੰ ਖੁਲ ਕੇ ਟੱਟੀ ਆ ਜਾਇਆ ਕਰੇਗੀ ਅਤੇ ਸੁਕੇ ਹੋਏ ਮੁਵਾਦ

ਨਿਕਲ ਕੇ ਰੋਗ ਦਾ ਆਰਾਮ ਹੋਵੇਗਾ। ਇਹ ਪਾਕ ਪੁਸ਼ਟੀ ਕਾਰਕ ਹੈ, ਇਸ ਦੇ ਨਾਲ ਪੇਟ ਦਾ ਅਫਾਰਾ, ਉਰੂ ਸਤੰਭ, ਆਮ ਵਾਤ (ਗੰਠੀਆ) ਗੋਲਾ, ਵਸਤੀ ਵਾਤ ਅਤੇ ਪੇਟ ਦੇ ਹੋਰ ਰੋਗ ਵੀ ਇਸ ਤਰਾਂ ਭਜਦੇ ਹਨ, ਜਿਸਤਰਾਂ ਸ਼ੇਰ ਪਾਸੋਂ ਡਰ ਕੇ ਬਨ ਦੇ ਪਸ਼ੂ ਭਜਦੇ ਹਨ।

## ਅਸਗੰਧ ਪਾਕ

ਨਗੌਰੀ ਅਸਗੰਧ ३२ ਤੋਲੇ ਲੈਕੇ ਚੂਰਣ ਬਣਾ ਕੇ ਛੇ ਸੇਰ ਦੁਧ ਵਿਚ ਪਕਾਉ, ਜਦ ਖੋਆ ਹੋ ਜਾਵੇ ਤਾਂ ਉਸ ਨੂੰ ਇਕ ਸੇਰ ਘਿਉ ਵਿਚ ਭੁੰਨ ਕੇ ਰਖ ਲਵੋ।

ਦਾਲ ਚੀਨੀ, ਛੋਟੀ ਲਾਚੀ, ਤੇਜ ਪੱਤ੍ਰ ਨਾਗ ਕੇਸਰ ਹਰ ਇਕ १ ਤੋਲਾ ਜਾਇਫਲ, ਕੇਸਰ, ਤਬਾਸੀਰ, ਮੋਚਰਸ ਜਟਾਂਮਾਸੀ ਲਾਲ ਚੰਦਨ, ਸੁਫੇਦ ਚੰਦਨ, ਜਵਤਰੀ, ਮਘਾਂ, ਪਿਪਲਾ ਮੂਲ, ਲੌਂਗ ਕੰਕੋਲ ਬਿਜਯ ਸਾਰ ਮੇਢਾ ਸਿੰਗੀ ਅਖਰੋਟ, ਭਿਲਾਵੇ, ਸੰਘਾੜੇ ਤੇ ਵਡਾ ਗੋਖਰੂ। ਹਰ ਇਕ ३ ਮਾਸੇ। ਇਹਨਾਂ ਦਵਾਈਆਂ ਨੂੰ ਪੀਸਕੇ ਕਪੜ ਛਾਣ ਕਰ ਲਵੋ। ਫਿਰ ਇਸ ਚੂਰਣ ਵਿਚ ਰਸ ਸੰਧੂਰ, ਅਭਰਕ ਭਸਮ ਸਿਕਾ ਭਸਮ, ਰੰਗ ਭਸਮ, ਅਤੇ ਲੋਹਾ ਭਸਮ ਹਰ ਇਕ ३ ਮਾਸੇ ਮਿਲਾ ਦੇਵੋ। ਇਹਨਾਂ ਸਾਰੀਆਂ ਚੀਜਾਂ ਨੂੰ ਘਿਉ ਵਿਚ ਜਰਾ ਭੁੰਨ ਲਵੋ।

ਪੰਜ ਸੇਰ ਮਿਸਰੀ ਦੀ ਚਾਸਣੀ ਬਣਾਉ। ਜਦ ਚਾਸਣੀ ਬਣ ਜਾਏ। ਉਸ ਵਿਚ ਤਿਆਰ ਕੀਤਾ ਹੋਇਆ ਖੋਆ ਤੇ ਚੂਰਣ ਮਿਲਾ ਦੇਵੋ ਅਤੇ ਉਤਾਰ ਕੇ ਰਖ ਲਵੋ।

## (੫੫੮) ਸਨਾਯੂ ਗਤ ਵਾਯੂ ਦੀ ਚਿਕਿਤਸਾ

ਕੁਪਿਤ ਵਾਯੂ ਜਦ ਸਨਾਯੂ ਦੇ ਵਿਚ ਪ੍ਰਵੇਸ਼ ਕਰ ਜਾਵੇ ਤਾਂ ਪਸੀਨੇ ਕਢਣੇ ਚਾਹੀਏ ਹਨ। ਤੇਲ ਆਦਿਕ ਚਿਕਣੀਆਂ ਚੀਜ਼ਾਂ ਦੀ ਮਾਲਿਸ਼ ਕਰਨੀ ਚਾਹੀਦੀ ਹੈ।

## (੫੫੯) ਸੰਧੀ ਗਤ ਵਾਯੂ ਦੀ ਚਿਕਿਤਸਾ

ਇਸ ਹਾਲਤ ਵਿਚ ਵੀ ਪਸੀਨੇ ਦੇਣੇ ਚਾਹੀਦੇ ਹਨ ਅਤੇ ਮਘਾਂ ਅਤੇ ਤੁੰਮੇ ਦੀ ਜੜ੍ਹ ਹਰ ਇਕ ਛੇ ਮਾਸੇ ਤੇ ਗੁੜ ਇਕ ਤੋਲਾ ਮਿਲਾ ਕੇ ਸੇਵਨ ਕਰਾਉਣਾ ਚਾਹੀਦਾ ਹੈ।

ਸੁੰਢ ੬ ਮਾਸੇ, ਸੁਧ ਗੁਗਲ ੬ ਮਾਸੇ ਅਤੇ ਘਿਉ ੧ ਤੋਲਾ ਇਨ੍ਹਾਂ ਤਿੰਨਾਂ ਨੂੰ ਮਿਲਾ ਕੇ ਤੇ ਚੰਗੀ ਤਰ੍ਹਾਂ ਕੁਟ ਪੀਸ ਕੇ ਖਾਣ ਨਾਲ ਸੰਧੀਆਂ ਜੋੜਾਂ ਦੀ ਵਾਯੂ ਨਾਸ ਹੋਵੇ।

## ੫੬੦. ਸੰਧੀ ਵਾਤ ਨਾਸਕ

ਇਰੰਡ ਦੇ ਬੀਜਾਂ ਦੀ ਗਿਰੀ ੧੦ ਤੋਲੇ, ਬਾਦਾਮ ਦੀ ਗਿਰੀ ੫ ਤੋਲੇ, ਲੌਂਗ ੬ ਮਾਸੇ, ਕੇਸਰ ੬ ਮਾਸੇ, ਛੋਟੀਆਂ ਮਘਾਂ ੬ ਮਾਸੇ ਅਤੇ ਬੁੱਜੀ ਲਾਚੀ ੬ ਮਾਸੇ ਇਨ੍ਹਾਂ ਸਾਰੀਆਂ ਚੀਜਾਂ ਨੂੰ ਮਹੀਨ ਪੀਸ ਕੇ ਸੇਰ ਦੁਧ ਵਿਚ ਕਾੜ੍ਹੋ। ਜਦ ਖੋਆ ਬਣ ਜਾਵੇ ਤਾਂ ਤਿੰਨ ਪਾ ਮਿਸਰੀ ਦੀ ਚਾਸਣੀ ਬਣਾ ਕੇ ਖੋਏ ਨੂੰ ਵਿਚ ਪਾ ਦਿਓ। ਅਤੇ ਚੰਗੀਤਰਾਂ ਮਿਲਾ ਕੇ ਮਿਟੀ ਦੇ ਚਿਕਨੇ ਭਾਂਡੇ ਵਿਚ ਪਾ ਕੇ ਮੂੰਹ ਬੰਦ ਕਰਕੇ ਜਵਾਂ ਦੇ ਢੇਰ ਵਿਚ ਚਾਲੀ ਦਿਨਾਂ ਤਕ ਰਖ ਛਡੋ। ਫਿਰ ਕਢ ਕੇ ੩ ਮਾਸੇ ਖਾਓ ਦੁਧ ਨਾਲ ਯਾ ਹੋਰ ਕਿਸੇ ਅਨੁਪਾਨ ਨਾਲ ਸਰਦੀਆਂ ਵਿਚ ਖਾਣ ਨਾਲ ਰੋਗੀਏ ਨੂੰ ਨਿਸਚੇ ਹੀ ਆਰਾਮ ਹੋਵੇ।

ਇਸਦੀ ਮਾਤ੍ਰਾ ਧੀਰੇ ਧੀਰੇ ਵਧਾ ਵੀ ਸਕਦੇ ਹੋ।

## ੫੬੧. ਤੂਨੀ ਰੋਗ ਚਿਕਿਤਸਾ

ਘਿਉ, ਤੇਲ ਦੀ ਪਿਚਕਾਰੀ ਕਰੋ ਤਾਂ ਤੂਨੀ ਵਾਤ ਜਾਵੇ। ਘਿਉ ਦੇ ਨਾਲ ਹਿੰਗਾਸ਼ਟਕ ਚੂਰਣ ਗੁਦਾ ਉੱਤੇ ਰਖਣ ਨਾਲ ਤੂਨੀ ਪੀੜਾ ਜਾਵੇ।

## ੫੬੨. ਕ੍ਰੋਸ਼ਟਰ ਸ਼ੀਰਖ ਚਿਕਿਤਸਾ

ਗਿਲੋ, ਹਰੜ, ਬਹੇੜੇ, ਆਉਲੇ ਹਰ ਇਕ ੪ ਤੋਲੇ ਲੈ ਕੇ ੬੪ ਤੋਲੇ ਪਾਣੀ ਵਿਚ ਕਾੜ੍ਹਾ ਬਣਾਓ। ਜਦ ੮ ਤੋਲੇ ਪਾਣੀ ਰਹਿ ਜਾਵੇ ਤਾਂ ਉਤਾਰ ਕੇ ਛਾਣ ਲਵੋ। ਫਿਰ ਇਕ ਤੋਲਾ ਸੁਧ ਗੁਗਲ ਖਾ ਕੇ ਫਿਰ ਉਤੋਂ ਇਹ ਗਰਮਾ ਗਰਮ ਕਾੜ੍ਹਾ ਪੀਓ, 'ਕ੍ਰੋਸ਼ਟਰ ਸ਼ੀਰਖ' ਰੋਗ ਨਾਸ ਹੋ ਜਾਂਦਾ ਹੈ।

ਹਰਿੰਡ ਦਾ ਤੇਲ ੧ ਤੋਲਾ, ਗਊ ਦਾ ਦੁਧ ੪ ਤੋਲੇ ਮਿਲਾ ਕੇ ਪੀਣ ਨਾਲ ਕ੍ਰੋਸ਼ਟਰ ਸ਼ੀਰਖ ਜਾਵੇ।

## ੫੬੩. ਅਖੇਪਕ ਵਾਤ ਚਿਕਿਤਸਾ

ਹਰੜਾਂ, ਬਚ, ਰਾਸਨਾ, ਸੇਂਧਾ ਲੂਣ ਅਤੇ ਅਮਲਵੇਤ ਇਨ੍ਹਾਂ ਨੂੰ ਬਰਾਬਰ ਲੈ ਕੇ ਪੀਸ ਕੇ ਛਾਣ ਲਵੋ। ਫਿਰ ਇਸ ਚੂਰਣ ਨੂੰ ਘਿਉ ਅਤੇ ਅਧਰਕ ਦੇ ਰਸ ਵਿਚ ਮਿਲਾ ਕੇ ਚਟਾਓ ਇਸਦੇ ਚੱਟਣ ਨਾਲ ਅਖੇਪਕ ਰੋਗ ਨਾਸ ਹੋ ਜਾਂਦਾ ਹੈ।

## ਗ੍ਰਿਧਸੀ ਵਾਤ ਚਿਕਿਤਸਾ

## ੫੬੪. ਰਾਸ਼ਨਾ ਗੁੱਗਲ

ਚਾਰ ਤੋਲੇ ਰਾਸਨਾ ਅਤੇ ਪੰਜ ਤੋਲੇ ਸੁਧ ਗੁਗਲ

ਇਨ੍ਹਾਂ ਦੋਹਾਂ ਨੂੰ ਮਿਲਾ ਕੇ ਘਿਉ ਦੇ ਦੇ ਕੇ ਕੁਟੋ ਅਤੇ ਗੋਲੀਆਂ ਬਣਾ ਲਵੋ। ਇਨ੍ਹਾਂ ਗੋਲੀਆਂ ਦੇ ਸੇਵਨ ਕਰਨ ਤੇ ਗ੍ਰਿਧਸੀ ਰੋਗ ਚਲਾ ਜਾਂਦਾ ਹੈ। ਗ੍ਰਿਧਸੀ ਰੋਗ ਵਾਸਤੇ ਬੜੀ ਸੁੰਦਰ ਚੀਜ਼ ਹੈ।

## (ਪ੬ਪ) ਅਰਦਿਤ ਵਾਤ ਚਿਕਿਤਸਾ

ਬਚ ਅਧ ਪਾ, ਸੁੰਢ ੪ ਤੋਲੇ ਅਤੇ ਕਾਲਾ ਜੀਰਾ ੪ ਤੋਲੇ ਲੈ ਕੇ ਪੀਸ ਛਾਣ ਲਵੋ। ਇਸਦੀ ਮਾਤ੍ਰਾ ੩॥ ਮਾਸੇ ਦੀ ਹੈ। ਇਕ ਇਕ ਮਾਤ੍ਰਾ ਸ਼ਹਿਦ ਵਿਚ ਮਿਲਾ ਕੇ ਚੱਟਣ ਨਾਲ ਅਰਦਿਤ ਵਾਤ ਨਾਸ ਹੋ ਜਾਂਦੀ ਹੈ।

ਬਚ ੩ ਤੋਲੇ, ਕਾਲਾ ਜੀਰਾ ੧੦ ਮਾਸੇ, ਕਲੌਂਜੀ ੧੦ ਮਾਸੇ, ਪੂਦਨਾ ੧੦ ਮਾਸੇ ਅਤੇ ਕਾਲੀ ਮਿਰਚਾਂ ੧੦ ਮਾਸੇ ਪੀਸ ਕੇ ਕਪੜੇ ਵਿਚੋਂ ਛਾਣ ਲਵੋ, ਫਿਰ ਇਸ ਚੂਰਨ ਨੂੰ ੨੦ ਤੋਲੇ ਸ਼ਹਿਦ ਵਿਚ ਮਿਲਾ ਕੇ ਰਖੋ। ਇਸ ਵਿਚ ੬ ਤੋਂ ੯ ਮਾਸੇ ਤਕ ਦਵਾ ਚੱਟਣ ਨਾਲ ਲਕਵਾ ਅਤੇ ਪਖਿਆ-ਘਾਤ ਨਾਸ ਹੋਵੇ।

ਕਾਲੇ ਧਤੂਰੇ ਦੇ ਪੱਤੇ ੨੮ ਮਾਸੇ, ਸੁਫੇਦ ਕਨੇਰ ਦੀ ਜੜ੍ਹ ਦੀ ਛਿੱਲ ੨੮ ਮਾਸੇ ਅਤੇ ਸੁਫੇਦ ਫਤਕਾਂ ੨੮ ਮਾਸੇ ਇਨ੍ਹਾਂ ਨੂੰ ਪਾਣੀ ਨਾਲ ਚੰਗੀ ਤਰਾਂ ਪੀਸ ਕੇ ਨੁਗਦੀ ਬਣਾ ਲਵੋ ਫਿਰ ਇਸ ਨੁਗਦੀ ਨੂੰ ਪਾ ਪੱਕੇ ਤਿਲਾਂ ਦੇ ਤੇਲ ਵਿਚ ਤਿੰਨ ਘੰਟੇ ਤਕ ਖਰਲ ਕਰੋ। ਫਿਰ ਇਸਨੂੰ ਕੜਾਹੀ ਵਿਚ ਪਾ ਕੇ ਅਗ ਉਤੇ ਪਕਾਉ। ਜਦ ਦਵਾਈ ਸੜ ਜਾਵੇ ਤਾਂ ਉਤਾਰ ਕੇ ਛਾਣ ਲਵੋ, ਇਸ ਤੇਲ ਦੇ ਮਲਨ ਨਾਲ ਅਰਦਿਤ ਵਾਤ,

ਪਖਿਆ ਘਾਤ, ਏਕਾਂਗਵਾਤ ਅਤੇ ਅਰਧਾਂਗ ਵਾਤ ਹੋਰ ਨਿਸਚੇ ਹੀ ਨਾਸ ਹੋਵਨ।

## ਪਖਿਆ ਘਾਤ ਚਿਕਿਤਸਾ

੫੬੬. ਭੰਗ ਅਤੇ ਕਾਲੀ ਮਿਰਚ ਸਮਾਨ ਭਾਗ ਲੈਕੇ ਪੀਸ ਕੇ ਇਹਨਾਂ ਦਾ ਚੂਰਣ ਬਣਾ ਲਵੋ ਅਤੇ ਬਲ ਅਗਨੀ ਦੇਖ ਕੇ ਇਸ ਦੀ ਮਾਤ੍ਰਾ ੧ ਯਾ ੨ ਮਾਸੇ ਸੇਵਨ ਕਰਨ ਨਾਲ ਪਖਿਆ ਘਾਤ ਰੋਗ ਜਾਵੇ। ਸਣ ਦੇ ਬੀਜ ੧॥ ਤੋਲਾ ਸ਼ਹਦ ੧ ਤੋਲਾ [illegible] ਤਕ ਖਾਣ ਨਾਲ ਪਖਿਆ

[illegible] ਬਟੀ

[illegible] ਮਾਉਲੇ ਹਰ ਇਕ [illegible] ਅਤੇ ਮਘਾਂ ੩੦— [illegible] ਪੁਰਾਣਾ ੧ ਸੇਰ। [illegible] ਸਮਾਨ ਗੋਲੀਆਂ [illegible] ਨ ਵਿਚ ਦੋ ਵਾਰੀ [illegible] ਨਾਲ ਪਖਿਆ ਘਾਤ [illegible] ਨਾਲ ਆਮਾਸ਼ਯ [illegible] ਸਭ ਤਰਾਂ ਦੇ [illegible] ਅਤੇ ਸੁਜਾਕ

[illegible] ਕਿਤਸਾ

[illegible] ਲੂਣ, ਸੁਫੇਦ ਜੀਰਾ

ਇਨ੍ਹਾਂ ਦੋਹਾਂ ਨੂੰ ਮਿਲਾ ਕੇ ਘਿਉ ਦੇ ਦੇ ਕੇ ਕੁਟੇ ਅਤੇ ਗੋਲੀਆਂ ਬਣਾ ਲਵੋ। ਇਨ੍ਹਾਂ ਗੋਲੀਆਂ ਦੇ ਸੇਵਨ ਕਰਨ ਤੇ ਗ੍ਰਿਧਸੀ ਰੋਗ ਚਲਾ ਜਾਂਦਾ ਹੈ। ਗ੍ਰਿਧਸੀ ਰੋਗ ਵਾਸਤੇ ਬੜੀ ਸੁੰਦਰ ਚੀਜ਼ ਹੈ।

## (੫੬੫) ਅਰਦਿਤ ਵਾਤ ਚਿਕਿਤਸਾ

ਤਿੰਨ ਘੰਟੇ ਤਕ ਖਰਲ ਕਰੇ। ਫਿਰ ਇਸਨੂੰ ਕੜਾਹੀ ਵਿਚ ਪਾ ਕੇ ਅਗ ਉਤੇ ਪਕਾਉ। ਜਦ ਦਵਾਈ ਸੜ ਜਾਵੇ ਤਾਂ ਉਤਾਰ ਕੇ ਛਾਣ ਲਵੋ, ਇਸ ਤੇਲ ਦੇ ਮਲਨ ਨਾਲ ਅਰਦਿਤ ਵਾਤ,

ਪਖਿਆ ਘਾਤ, ਏਕਾਂਗਵਾਤ ਅਤੇ ਅਰਧਾਂਗ ਵਾਤ ਹੋਰ ਨਿਸਚੇ ਹੀ ਨਾਸ ਹੋਵਨ।

## ਪਖਿਆ ਘਾਤ ਚਿਕਿਤਸਾ

੫੬੬. ਭੰਗ ਅਤੇ ਕਾਲੀ ਮਿਰਚ ਸਮਾਨ ਭਾਗ ਲੈਕੇ ਪੀਸ ਕੇ ਇਹਨਾਂ ਦਾ ਚੂਰਣ ਬਣਾ ਲਵੋ ਅਤੇ ਬਲ ਅਗਨੀ ਦੇਖ ਕੇ ਇਸ ਦੀ ਮਾਤ੍ਰਾ ੧ ਯਾ ੨ ਮਾਸੇ ਸੇਵਨ ਕਰਨ ਨਾਲ ਪਖਿਆ ਘਾਤ ਰੋਗ ਜਾਵੇ। ਸਣ ਦੇ ਬੀਜ ੧॥ ਤੋਲਾ ਸ਼ਹਦ ੧ ਤੋਲਾ, ਮਿਲਾਕੇ ਰੋਜ ੨੧ ਦਿਨ ਤਕ ਖਾਣ ਨਾਲ ਪਖਿਆ ਘਾਤ ਨਾਸ ਹੋ ਜਾਂਦਾ ਹੈ।

## (੫੬੭) ਧਾਤ੍ਰੀ ਭਲਾਤਕ ਬਟੀ

ਭਿਲਾਵੇ ੧ ਸੇਰ, ਹਰੜ ਬਹੇੜੇ ਆਉਲੇ ਹਰ ਇਕ ੪੦-੪੦ ਤੋਲੇ। ਸੁੰਢ ਕਾਲੀਆਂ ਮਿਰਚਾਂ, ਅਤੇ ਮਘਾਂ ੩੦-੩੦ ਤੋਲੇ, ਕਾਲੇ ਤਿਲ ੧ ਸੇਰ। ਗੁੜ ਪੁਰਾਣਾ ੧ ਸੇਰ। ਸਭ ਚੀਜ਼ਾਂ ਨੂੰ ਕੁਟ ਕੇ ਗੁੜ ਵਿਚ ਛੋਟੇ ਬੇਰ ਸਮਾਨ ਗੋਲੀਆਂ ਬਣਾ ਲਵੋ। ਮਾਤ੍ਰਾ ੧ ਤੋਂ ੨ ਗੋਲੀਆਂ ਦਿਨ ਵਿਚ ਦੋ ਵਾਰੀ ਪਾਣੀ ਨਾਲ। ਕੁਝ ਦਿਨ ਸੇਵਨ ਕਰਨ ਨਾਲ ਪਖਿਆ ਘਾਤ ਨਿਸਚੇ ਹੀ ਨਾਸ ਹੋ ਜਾਂਦਾ ਹੈ। ਇਸ ਗੋਲੀ ਨਾਲ ਆਮਾਸ਼ਯ ਤੇ ਉਦਰ ਦੇ ਸਭ ਵਿਕਾਰ। ਸੂਲ ਆਮਵਾਤ ਸਭ ਤਰਾਂ ਦੇ ਵਾਤ ਰੋਗ ਉਪਦੰਸ਼ ਸੰਧੀਵਾਤ, ਉਰੂ ਸਤੰਭ ਅਤੇ ਸੁਜਾਕ ਦੇ ਉਪਦਰਵ ਸਭ ਦੂਰ ਹੋਵਨ।

## (੫੬੯) ਆਮ ਵਾਤ ਚਿਕਿਤਸਾ

ਲਸਨ, ਹਿੰਗ, ਤ੍ਰਿਕੁਟਾ ਸੇਂਧਾ ਲੂਣ, ਸੁਫੇਦ ਜੀਰਾ

ਸੌਂਚਰ ਲੂਣ ਖਿੜ ਲੂਣ ਤੇ ਕਚ ਲੂਣ । ਇਹਨਾਂ ਦਸਾਂ ਦਵਾਈਆਂ ਨੂੰ ਲੈਕੇ ਬਰੀਕ ਪੀਸ ਲਵੇ ਫਿਰ ਤੇਲ ਵਿਚ ਮਿਲਾ ਲਵੇ ਅਤੇ ਇਕ ਇਕ ਤੋਲਾ ਨਿਤ ਖਾਣ ਨਾਲ ਆਮ ਵਾਤ ਨਾਸ ਹੋ ਜਾਂਦਾ ਹੈ ।

## (੫੬੯) ਅਜਮੋਦਾਦਿ ਬਟਕ

ਅਜਮੋਦ, ਕਾਲੀ ਮਿਰਚ, ਮਘਾਂ, ਵਾਵੜਿੰਗ, ਦੇਵ ਦਾਰ, ਚਿੜ੍ਹਾ, ਸੋਏ, ਸੇਂਧਾ ਲੂਣ ਅਤੇ ਪਿਪਲਾਮੂਲ ਇਹ ਸਭ ਦਵਾਈਆਂ ਚਾਰ ਚਾਰ ਤੋਲੇ, ਸੁੰਢ ੪੦ ਤੋਲੇ ਬਿਧਾਰਾ ੪੦ ਤੋਲੇ ਤੇ ਹਰੜ ੨੦ ਤੋਲੇ ਇਨ੍ਹਾਂ ਸਾਰੀਆਂ ਦਵਾਈਆਂ ਨੂੰ ਪੀਸ ਛਾਣ ਲਵੇ । ਫਿਰ ਸਭ ਦੀ ਬਰਾਬਰ ੧੩੬ ਤੋਲੇ ਗੁੜ ਲੈ ਕੇ ਉਸ ਵਿਚ ਪਾਣੀ ਪਾ ਕੇ ਅੱਗ ਉਤੇ ਰਖੇ ਤੇ ਚਾਸ਼ਨੀ ਬਣਾ ਲਵੇ ਜਦ ਚਾਸ਼ਨੀ ਬਣ ਜਾਵੇ ਤਾਂ ਉਸ ਵਿਚ ਉਤਲਾ ਪਿਸਿਆ ਛਾਣਿਆਂ ਚੂਰਣ ਮਿਲਾ ਕੇ ਚਾਰ ਚਾਰ ਮਾਸੇ ਦੀਆਂ ਗੋਲੀਆਂ ਬਣਾ ਲਵੇਂ । ਗਰਮ ਪਾਣੀ ਦੇ ਨਾਲ ਸਵੇਰੇ ਸ਼ਾਮ ਇਕ ਇਕ ਗੋਲੀ ਖਾਣ ਨਾਲ ਵਾਯੂ ਦੇ ਤਮਾਮ ਰੋਗ ਨਾਸ ਹੋਵਨ । ਤਾਰੀਫ ਕਰਨ ਦੇ ਲਾਇਕ ਹੈ ।

## ੫੭੦. ਆਮ ਵਾਤ ਅਰੀ ਗੁਟਿਕਾ

ਸੌਂਫ ੧ ਤੋਲਾ, ਸੁਹਾਗਾ ੧ ਤੋਲਾ, ਲੌਂਗ ੧ ਤੋਲਾ, ਤ੍ਰਿਵੀ ੧ ਤੋਲਾ, ਤ੍ਰਿਫਲਾ ੧ ਤੋਲਾ, ਜੌਂਖਾਰ ੧ ਤੋਲਾ, ਮਘਾ ੧ ਤੋਲਾ, ਧਨੀਆਂ ੨ ਤੋਲੇ, ਸੁਫੇਦ ਜੀਰਾ ੨ ਤੋਲੇ, ਜਵੈਣ ੮ ਤੋਲੇ, ਅਤੇ ਸੁੰਢ ੧੬ ਤੋਲੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਕੁਟ ਪੀਸ ਕੇ ਛਾਣ ਲਵੇ ।

ਕਚੂਰ ੬ ਮਾਸੇ, ਬੁੱਜੀ ਲਾਚੀ ਦੇ ਬੀਜ ੬ ਮਾਸੇ, ਤੇਜ ਪੱਤ੍ਰ ੬ ਮਾਸੇ, ਦਾਲਚੀਨੀ ੬ ਮਾਸੇ ਇਨ੍ਹਾਂ ਨੂੰ ਵੀ ਪੀਸ ਕੇ ਰਖ ਲਵੋ। ਫਿਰ ੧ ਸ਼ੇਰ ੧੨ ਛਟਾਂਕ ੪ ਤੋਲੇ ਮਿਸ਼ਰੀ ਦੀ ਚਾਸਣੀ ਬਣਾ ਕੇ ਹੇਠਾਂ ਉਤਾਰ ਕੇ ਉਤਲੇ ਚੂਰਣ ਵਿਚ ਪਾ ਕੇ ਇਕ ਜਾਨ ਕਰ ਲਵੋ। ੫ ਤੋਲੇ ਸ਼ਹਿਦ ਮਿਲਾ ਕੇ ਤੋਲੇ ਤੋਲੇ ਭਰ ਦੇ ਲਡੂ ਬਣਾ ਲਵੋ। ਹਰ ਰੋਜ ਸਵੇਰੇ ਹੀ ਇਕ ਲਡੂ ਖਾਣ ਨਾਲ ਅਸਾਧਜ ਆਮ ਵਾਤ ਵੀ ਨਾਸ ਹੋ ਜਾਂਦੀ ਹੈ। ਭਾਵ ਜੋੜਾਂ ਦਾ ਦਰਦ ਪੁਰਾਣੇ ਤੋਂ ਪੁਰਾਣਾ ਵੀ ਨਾਸ ਹੋਵੇ।

## ਹਕੀਮ ਵਲੋਂ ਲਕਵਾ ਰੋਗ ਵਰਣਨ

ਕਵੀਰਾਜ ਜੀ ਨੇ ਪਿਛੇ ਅਰਦਿਤ ਦਾ ਵਰਣਨ ਕੀਤਾ ਹੈ ਉਸਨੂੰ ਤਿੱਬ ਵਾਲੇ ਲਕਵਾ ਕਹਿੰਦੇ ਹਨ। ਇਹ ਰੋਗ ਜਿਸਨੂੰ ਹੋਣ ਵਾਲਾ ਹੁੰਦਾ ਹੈ। ਉਸਦੇ ਮੂੰਹ ਦੀਆਂ ਹੱਡੀਆਂ ਵਿਚ ਦਰਦ ਮਲੂਮ ਹੁੰਦਾ ਹੈ। ਚੇਹਰੇ ਦੀ ਚਮੜੀ ਦੀ ਸਪਰਸ਼ ਸ਼ਕਤੀ ਘਟ ਹੋ ਜਾਂਦੀ ਹੈ ਅਤੇ ਮੂੰਹ ਦਾ ਅੱਧਾ ਹਿੱਸਾ ਬਹੁਤ ਫੜਕਦਾ ਹੈ। ਇਨ੍ਹਾਂ ਨਿਲਾਮਤਾਂ ਤੋਂ ਸਮਝੋ ਕਿ ਲਕਵਾ ਹੋਣ ਵਾਲਾ ਹੈ।

## ਲਕਵੇ ਦੇ ਲੱਛਣ

ਜਦ ਮਨੁਖ ਨੂੰ ਲਕਵਾ ਰੋਗ ਹੁੰਦਾ ਹੈ ਤਾਂ ਹੋਠ ਆਪਸ ਵਿਚ ਮਿਲ ਨਹੀਂ ਸਕਦੇ, ਤੇ ਨਾ ਹੀ ਕਿਸੇ ਚੀਜ ਨੂੰ ਚੂਸਿਆ ਜਾ ਸਕਦਾਹੈ। ਮੂੰਹ ਦੀ ਫੂਕਸਿਧੀ ਨਹੀਂ ਨਿਕਲਦੀ, ਅੱਖਾਂ ਦੀਆਂ ਪਲਕਾਂ ਭੀ ਚੰਗੀ ਤਰਾਂ ਬੰਦ ਨਹੀਂ ਹੋਸਕਦੀਆਂ। ਇਹ ਸਾਰੇ ਲੱਛਣ ਉਸ ਵੇਲੇ ਹੁੰਦੇ ਹਨ ਜਦ ਬੀਮਾਰੀ ਚੇਹਰੇ

ਦੇ ਇਕ ਤਰਫ ਹੁੰਦੀ ਹੈ। ਕਦੀ ਕਦੀ ਇਹ ਰੋਗ ਚੇਹਰੇ ਦੇ ਦੋਵੇਂ ਪਾਸੇ ਹੁੰਦਾ ਵੇਖਿਆ ਗਿਆ ਹੈ। ਦੋਵੇਂ ਪਾਸੇ ਲਕਵਾ ਹੋਣ ਨਾਲ ਚੇਹਰੇ ਦਾ ਟੇਢਾ ਪਨ ਤਾਂ ਮਲੂਮ ਨਹੀਂ ਹੁੰਦਾ ਪਰ ਪਲਕਾਂ ਮੇਲਣ ਲਗਿਆਂ ਤਕਲੀਫ ਹੁੰਦੀ ਹੈ।

ਹਕੀਮਾਂ ਨੇ ਲਕਵੇ ਦੇ ਦੋ ਭੇਦ ਮੰਨੇ ਹਨ:—

(੧) ਤਸ਼ਨਜੀ। (੨) ਇਸਤਰਖਾਈ। ਤਸ਼ੱਨਜੀ ਦਾ ਅਰਥ ਹੈ ਏਂਠਨਾ, ਖਿਚਣਾ, ਯਾ ਸਿਮਟਨਾ ਅਤੇ ਇਸਤਰਖਾਈ ਦਾ ਅਰਥ ਹੈ ਢਿੱਲਾ ਯਾ ਸੁਸਤ ਹੋਣਾ, ਆਮ ਤੌਰ ਤੇ ਤਸ਼ੱਨਜੀ ਲਕਵਾ ਹੀ ਹੁੰਦਾ ਹੈ। ਇਸਤਰਖਾਈ ਬਹੁਤ ਘਟ ਹੁੰਦਾ ਹੈ।

## ਤਸ਼ਨਜੀ ਲਕਵੇ ਦੇ ਲੱਛਣ

ਤਸ਼ੱਨਜੀ ਲਕਵਾ ਹੋਣ ਤੇ ਜਿਸ ਤਰਫ ਰੋਗ ਹੁੰਦਾ ਹੈ ਉਸ ਤਰਫ ਮੱਥੇ ਦਾ ਚਮੜਾ ਸਖਤ ਹੋ ਜਾਂਦਾ ਹੈ। ਮੂੰਹ ਵਿਚੋਂ ਥੁਕ ਬਹੁਤ ਘਟ ਨਿਕਲਦਾ ਹੈ। ਜਿਸ ਤਰਫ ਰੋਗ ਹੁੰਦਾ ਹੈ ਉਸ ਪਾਸੇ ਦੀ ਅੱਖ ਬੰਦ ਕਰਨੀ ਬਹੁਤ ਮੁਸ਼ਕਲ ਹੋ ਜਾਂਦੀ ਹੈ। ਸਿਰ ਵਿਚ ਦਰਦ ਬਹੁਤ ਹੁੰਦੀ ਹੈ। ਗਿਆਨ ਸ਼ਕਤੀਆਂ ਜਿਉਂ ਦੀਆਂ ਤਿਉਂ ਰਹਿੰਦੀਆਂ ਹਨ ਅਤੇ ਨੱਕ ਕੰਨ ਆਦਿਕ ਇੰਦਰੀਆਂ ਨਹੀਂ ਵਿਗੜਦੀਆਂ।

## ਇਸਤਰਖਾਈ ਲਕਵੇ ਦੇ ਲੱਛਣ

ਇਸਤਰਖਾਈ ਲਕਵੇ ਵਿਚ ਦਿਮਾਗ ਵਿਚੋਂ ਪਤਲੀ ਰਤੂਬਤ ਉਤਰ ਕੇ ਇਕ ਪਾਸੇ ਦੇ ਪਠਿਆਂ ਨੂੰ ਤਰ ਕਰ ਦਿੰਦੀ ਹੈ। ਉਸ ਵੇਲੇ ਪੜਦੇ ਅਤੇ ਝਿਲੀਆਂ ਦੇ ਸੁਸਤ ਹੋ

ਜਾਣ ਤੇ ਰੂਹ ਦੇ ਰਸਤੇ ਬੰਦ ਹੋ ਜਾਂਦੇ ਹਨ, ਇਸ ਲਈ ਉਹ ਅੰਗ ਸੁਸਤ ਹੋਕੇ ਢਿਲੇ ਹੋ ਜਾਂਦੇ ਹਨ । ਇਸ ਲਕਵੇ ਵਿਚ ਮੂੰਹ ਦਾ ਅਗਲਾ ਹਿੱਸਾ ਢਿੱਲਾ ਹੋ ਜਾਂਦਾ ਹੈ। ਚਲਨ ਸ਼ਕਤੀ ਨਿਰਬਲ ਹੋ ਜਾਂਦੀ ਹੈ । ਉਸ ਅੱਖ ਵਿਚੋਂ ਆਂਸੂ ਵਗਦੇ ਰਹਿੰਦੇ ਹਨ ਅਤੇ ਜੀਭ ਦੀ ਚੱਖਣ ਦੀ ਸ਼ਕਤੀ ਜਾਂਦੀ ਰਹਿੰਦੀ ਹੈ ।

## ਫਾਲਿਜ ਦਾ ਵਰਣਨ

ਫਾਲਿਜ ਦਾ ਅਰਥ 'ਅੱਧਾ' ਹੈ। ਭਾਵ ਅਧੇ ਜਿਸਮ ਦੇ ਨਕੰਮੇ ਹੋ ਜਾਣ ਨੂੰ 'ਫਾਲਿਜ' ਰੋਗ ਕਹਿਆ ਜਾਂਦਾ ਹੈ।

ਜਦ ਪਠਿਆਂ ਤੇ ਅਜਲਾਂ ਵਿਚ ਗੰਢ ਪੈ ਜਾਂਦੀ ਹੈ ਯਾ ਪੱਠੇ ਕੱਟੇ ਜਾਂਦੇ ਹਨ ਤਦ ਗਿਆਨ-ਸ਼ਕਤੀ ਤੇ ਗਮਨ (ਚਲਨ) ਸ਼ਕਤੀ ਦੀ ਰੂਹ ਉਨ੍ਹਾਂ ਵਿਚ ਜਾ ਨਹੀਂ ਸਕਦੀ। ਇਸ ਤੋਂ ਫਾਲਿਜ ਰੋਗ ਹੋ ਜਾਂਦਾ ਹੈ।

ਕਿਸੇ ਅੰਗ ਵਿਚ ਗਰਮੀ ਯਾ ਸਰਦੀ ਨਾਲ ਸੂਜਨ ਆ ਜਾਣ ਤੇ ਉਨ੍ਹਾਂ ਦੋਹਾਂ ਸ਼ਕਤੀਆਂ ਦੀ ਰੂਹ ਦੀ ਰਾਹ ਬੰਦ ਹੋ ਜਾਂਦੀ ਹੈ। ਰੂਹ ਦੇ ਨਾ ਪਹੁੰਚਣ ਤੇ ਫਾਲਿਜ ਮਾਰ ਜਾਂਦਾ ਹੈ।

ਕਿਸੇ ਪੱਠੇ ਦੀ ਜੜ੍ਹ ਉਤੇ ਧਮਕ ਯਾ ਚੋਟ ਲੱਗਣ ਤੇ ਉਨ੍ਹਾਂ ਦੋਹਾਂ ਸ਼ਕਤੀਆਂ ਦੀ ਫਿਰਨ ਦੀ ਰਾਹ ਬੰਦ ਹੋ ਜਾਂਦੀ ਹੈ। ਰੂਹ ਦੇ ਨਾ ਪਹੰਚਣ ਤੇ ਉਸ ਪੱਠੇ ਨਾਲ ਸਬੰਧ ਰੱਖਣ ਵਾਲੇ ਅੰਗ ਨੂੰ ਫਾਲਿਜ ਮਾਰ ਜਾਂਦਾ ਹੈ।

ਅਗਰ ਗਰਦਨ ਯਾ ਪੱਠੇ ਦਾ ਕੋਈ ਜੋੜ ਆਪਣੀ ਜਗਾ ਤੋਂ ਹਿਲ ਜਾਂਦਾ ਹੈ ਤਾਂ ਉਨ੍ਹਾਂ ਦੋਹਾਂ ਸ਼ਕਤੀਆਂ ਦਾ

ਰਾਹ ਬੰਦ ਹੋ ਜਾਂਦਾ ਹੈ। ਇਸ ਲਈ ਜਿਸ ਅੰਗ ਵਿਚ ਰੂਹ ਨਹੀਂ ਪਹੁੰਚਦੀ ਉਸ ਅੰਗ ਨੂੰ ਫਾਲਿਜ ਮਾਰ ਜਾਂਦਾ ਹੈ।

ਸਰਦੀ ਜ਼ਿਆਦਾ ਹੋਣ ਨਾਲ ਯਾ ਪੱਠੇ ਦੇ ਗਾੜ੍ਹਾ ਹੋਣ ਨਾਲ ਪੱਠਾ ਸੁਕੜ ਜਾਂਦਾ ਹੈ। ਪੱਠੇ ਦੇ ਸੁਕੜ ਜਾਣ ਤੇ ਰੂਹ ਨੂੰ ਰਾਹ ਨਹੀਂ ਮਿਲਦਾ ਤੇ ਫਾਲਿਜ ਹੋ ਜਾਂਦਾ ਹੈ।

ਕਿਸੇ ਅੰਗ ਦੇ ਜੋੜ ਵਿਚੋਂ ਨਿਕਲ ਜਾਣ ਤੇ ਵੀ ਫਾਲਿਜ ਮਾਰ ਜਾਂਦਾ ਹੈ।

ਸਭ ਦਾ ਭਾਵ ਇਹ ਹੀ ਹੈ ਕਿ ਜਦ ਕਿਸੇ ਤਰ੍ਹਾਂ ਨਾਲ ਰੂਹ ਦੇ ਰਾਹ ਬੰਦ ਹੋ ਜਾਂਦੇ ਹਨ ਯਾ ਜਿਥੇ ਰੂਹ ਨਹੀਂ ਪਹੁੰਚ ਸਕਦੀ, ਉਥੇ ਉਸ ਦੇ ਨਾ ਪਹੁੰਚਣ ਨਾਲ ਫਾਲਿਜ ਰੋਗ ਹੋ ਜਾਂਦਾ ਹੈ। ਤੇ ਉਹ ਹਿੱਸਾ ਨਕਾਰਾ ਹੋ ਜਾਂਦਾ ਹੈ।

## ਰੀਂਗਣ ਦੀ ਦਰਦ

ਇਸ ਮਰਜ ਵਿਚ ਦਰਦ ਚੂਲੇ ਦੇ ਜੋੜ ਤੋਂ ਸ਼ੁਰੂ ਹੋ ਕੇ ਪੈਰਾਂ ਦੀਆਂ ਉਂਗਲੀਆਂ ਤਕ ਫੈਲ ਜਾਂਦਾ ਹੈ। ਇਸ ਮਰਜ ਦੇ ਅਸਬਾਬ ਵੀ ਗੰਠੀਏ ਦੇ ਸਮਾਨ ਹੀ ਸਮਝੋ। ਪਰ ਅਕਸਰ ਬਲਗਮੀ ਮਾਦਾ 'ਨਸਾ' ਨਾਮੀ ਰਗ ਵਿਚ ਜਾ ਕੇ ਦਰਦ ਦਾ ਬਾਇਸ ਹੁੰਦਾ ਹੈ। ਕਦੀ ਰੀਹ ਦੀ ਕਸਰਤ ਨਾਲ ਇਹ ਸ਼ਿਕਾਇਤ ਹੋ ਜਾਂਦੀ ਹੈ। ਕਵਿਰਾਜ ਜੀ ਇਸ ਮਰਜ ਨੂੰ ਗ੍ਰਿਧਸੀ ਕਹਿੰਦੇ ਹਨ।

## ਜੋੜਾਂ ਦਾ ਦਰਦ (ਗੰਠੀਆ)

ਇਸ ਰੋਗ ਦੀ ਬਾਬਤ ਕਵੀਰਾਜ ਜੀ ਨੇ ਜੋ ਕੁਝ ਲਿਖਿਆ ਹੈ, ਉਹ ਠੀਕ ਹੈ, ਆਮ ਰਸ ਨੂੰ ਪਰੇਰ ਕੇ ਵਾਯੂ

ਜੋੜਾਂ ਵਿਚ ਲੈ ਜਾਂਦੀ ਹੈ ਅਤੇ ਦਰਦਾਂ ਪੈਦਾ ਕਰ ਦੇਂਦੀ ਹੈ। ਇਸੇ ਤਰਾਂ:—ਬਾਦੀ ਯਾ ਸ਼ਰਦ ਤਰ ਚੀਜਾਂ ਬਹੁਤ ਜ਼ਿਆਦਾ ਖਾਣ ਤੇ ਰਤੂਬਾਤ ਬਲਗਮੀ ਪੈਦਾ ਹੋਕੇ ਜੋੜਾਂ ਵਿਚ ਆਕੇ ਰੁਕ ਜਾਂਦੀਆਂ ਹਨ। ਫਿਰ ਉਹਨਾਂ ਰਤੂਬਤਾਂ ਤੋਂ ਰਿਆਹ ਪੈਦਾ ਹੋ ਕੇ ਜੋੜਾਂ ਵਿਚ ਸਖਤ ਦਰਦ ਪੈਦਾ ਕਰ ਦੇਂਦੀ ਹੈ। ਆਤਸ਼ਕ, ਸੁਜਾਕ ਨਾਲ ਵੀ ਇਹ ਰੋਗ ਹੋ ਜਾਂਦਾ ਹੈ। ਹਾਜਮੇ ਦੇ ਖਰਾਬ ਹੋਣ ਨਾਲ ਹੀ ਆਮ ਬਣਦੀ ਹੈ ਅਤੇ ਉਹ ਇਸ ਰੋਗ ਨੂੰ ਪੈਦਾ ਕਰ ਦੇਂਦੀ ਹੈ।

ਇਸ ਦੇ ਨਾਲ ਜਿਸਮ ਦੇ ਤਮਾਮ ਜੋੜਾਂ ਵਿਚ ਦਰਦ ਹੁੰਦਾ ਹੈ। ਖਾਸ ਕਰਕੇ ਕੁਹਣੀ ਗੋਡੇ ਤੇ ਗਿੱਟੇ ਆਦਿਕਾਂ ਵਿਚ ਦਰਦ ਅਤੇ ਸੋਜ ਹੁੰਦੀ ਹੈ ਕਈ ਵਾਰੀ ਜੋੜ ਸਖਤ ਹੋ ਜਾਂਦੇ ਹਨ। ਕਈ ਦਫਾ ਜੋੜ ਆਪਸ ਵਿਚ ਜੁੜਕੇ ਨਾਕਾਰਾ ਹੋ ਜਾਂਦੇ ਹਨ। ਜੋੜ ਨੂੰ ਛੁਹਨ ਨਾਲ ਯਾ ਹਰਕਤ ਕਰਨ ਨਾਲ ਬੜੀ ਸਖਤ ਦਰਦ ਹੁੰਦੀ ਹੈ। ਕਈ ਵਾਰੀ ਨਾਲ ਬੁਖਾਰ ਵੀ ਹੋ ਜਾਂਦਾ ਹੈ।

## ਨਕਰਸ (ਗਾਊਟ)

ਆਮ ਤੌਰ ਤੇ ਔਧੇ ਮਰੀਜਾਂ ਨੂੰ ਤਾਂ ਇਹ ਰੋਗ ਖਾਨਦਾਨੀ ਹੀ ਹੋਇਆ ਕਰਦਾ ਹੈ। ਕਦੀ ਐਸਾ ਹੁੰਦਾ ਹੈ ਕਿ ਇਕ ਪੁਸ਼ਤ ਛਡ ਕੇ ਦੂਸਰੀ ਪੁਸ਼ਤ ਵਿਚ ਜ਼ਾਹਰ ਹੁੰਦਾ ਹੈ। ਚਾਲੀ ਸਾਲ ਦੀ ਉਮਰ ਵਿਚ ਆਮ ਤੌਰ ਤੇ ਹੁੰਦਾ ਹੈ। ਇਹ ਮਰਜ ਜਿਆਦਾ ਤਰ ਅਮੀਰ ਲੋਕਾਂ ਨੂੰ ਹੁੰਦਾ ਹੈ, ਜਿਹੜੇ ਐਸ਼ੋ ਅਰਾਮ ਦੀ ਜਿੰਦਗੀ ਭੋਗਦੇ ਹਨ ਅਤੇ ਮਾਸ ਸ਼ਰਾਬ ਆਦ

ਜ਼ਿਆਦਾ ਸੇਵਨ ਕਰਦੇ ਹਨ। ਪੁਰਾਣੀ ਬਦਹਜ਼ਮੀ ਤੇ ਸਿਕੇ ਦਾ ਜਹਰ ਵੀ ਇਸ ਮਰਜ ਦੇ ਕਾਰਣ ਹਨ। ਇਸ ਲਈ ਸਿੱਕੇ ਦੇ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ, ਰੰਗ ਸਾਜੀ ਵਗੈਰਾ ਕਰਨ ਵਾਲੇ ਵੀ ਕਈ ਵਾਰੀ ਇਸ ਮਰਜ ਵਿਚ ਮੁਬਤਿਲਹਾ ਹੋ ਜਾਂਦੇ ਹਨ।

## ਮਰਜ ਦਾ ਹਮਲਾ

ਇਸ ਮਰਜ ਦਾ ਹਮਲਾ ਯਾ ਦੌਰਾ ਆਮ ਤੌਰ ਤੇ ਰਾਤ ਦੇ ਪਿਛਲੇ ਹਿੱਸੇ ਵਿਚ ਯਾਨੀ ੨ ਵਜੇ ਤੋਂ ੫ ਵਜੇ ਦੇ ਦਰਮਿਆਨ ਹੋਇਆ ਕਰਦਾ ਹੈ। ਅਕਸਰ ਸੱਜੇ ਪੈਰ ਦੇ ਅੰਗੂਠੇ ਦੇ ਜੋੜ ਵਿਚ ਪਰ ਕਦੀ ਦੋਹਾਂ ਪੈਰਾਂ ਦੇ ਅੰਗੂਠਿਆਂ ਦੇ ਜੋੜਾਂ ਵਿਚ ਅਤੇ ਕਦੀ ਅੱਡੀ ਯਾ ਗਿਟੇ ਦੇ ਜੋੜ ਵਿਚ ਇਤਨੀ ਤੇਜ਼ ਦਰਦ ਹੋਣ ਲਗਦੀ ਹੈ ਕਿ ਮਰੀਜ਼ ਬੇਚੈਨ ਹੋ ਕੇ ਜਾਗ ਪੈਂਦਾ ਹੈ। ਉਸ ਜੋੜ ਵਿਚ ਸੋਜ ਹੁੰਦੀ ਹੈ ਅਤੇ ਲਾਲ ਸੁਰਖ ਹੋ ਜਾਂਦਾ ਹੈ। ਦਰਦ ਦੇ ਮਾਰਿਆਂ ਉਸ ਜੋੜ ਨੂੰ ਨਾ ਤਾਂ ਛੋਹਿਆ ਜਾਂਦਾ ਹੈ ਤੇ ਨਾ ਹੀ ਹਿਲਾਇਆ ਜਾਂਦਾ ਹੈ। ਇਸ ਮਰਜ਼ ਦੇ ਹਮਲੇ ਨਾਲ ਸੁਤੇ ਹੋਇ ਮਨੁਖ ਦੀ ਚੀਖ ਨਿਕਲ ਜਾਂਦੀ ਹੈ।

## ਨਕਰਸ ਦੇ ਲੱਛਨ

ਅਕਸਰ ਮਰੀਜਾਂ ਵਿਚ ਹਮਲਾ ਹੋਣ ਤੋਂ ਇਕ ਦੋ ਦਿਨ ਪਹਿਲੇ ਹਾਜ਼ਮਾ ਖਰਾਬ ਹੋ ਜਾਂਦਾ ਹੈ, ਰਾਤ ਨੂੰ ਨੀਂਦ ਨਹੀਂ ਆਉਂਦੀ, ਮਜਾਜ ਚਿੜਚਿੜਾ ਹੋ ਜਾਂਦਾ ਹੈ, ਕਦੀ ਦਿਲ ਧੜਕਣ ਲਗ ਜਾਂਦਾ ਹੈ, ਕਦੀ ਸਿਰ ਦਰਦ ਕਰਦਾ

ਹੈ। ਯਾ ਚੱਕਰ ਆਉਣ ਲਗ ਜਾਂਦੇ ਹਨ ਹਥਾਂ ਪੈਰਾਂ ਦੀਆਂ ਉਂਗਲੀਆਂ ਖਿਚੀਆਂ ਜਾਂਦੀਆਂ ਹਨ ਅਤੇ ਫੜਕਦੀਆਂ ਹਨ ਯਾ ਉਹਨਾਂ ਵਿਚ ਕੁਝ ਸਰਕਦਾ ਜਾਪਦਾ ਹੈ। ਕਦੀ ਗਲ ਵਿਚ ਦਰਦ ਜਾਪਦਾ ਹੈ। ਪੇਸ਼ਾਬ ਘਟ ਅਤੇ ਗਲੀਜ ਆਉਂਦਾ ਹੈ ਯਾ ਜਿਆਦਾ ਮਿਕਦਾਰ ਵਿਚ ਆਉਂਦਾ ਹੈ।

ਇਹ ਮਰਜ ਪੁਰਾਣਾ ਹੋਣ ਤੇ ਜੋੜ ਸੁਜ ਜਾਂਦੇ ਹਨ। ਉਂਗਲੀਆਂ ਦੀ ਜੜ੍ਹਾਂਵਿਚ ਵਡੀਆਂ ੨ ਗੁਠਲੀਆਂ ਯਾ ਉਭਾਰ ਬਣ ਜਾਂਦੇ ਹਨ। ਜਿਹਨਾਂ ਦਾ ਉਤਲਾ ਚਮੜਾ ਫਟ ਜਾਂਦਾ ਹੈ ਤੇ ਵਿਚੋਂ ਖੜੀਆ ਮਿਟੀ ਦੀ ਤਰ੍ਹਾਂ ਰੰਗ ਦੀਆਂ ਗੁਠਲੀਆਂ ਨੰਗੀਆਂ ਹੋ ਜਾਂਦੀਆਂ ਹਨ।

## ਹਕੀਮੀ ਇਲਾਜ ਪਿੱਠ ਦੀ ਦਰਦ ਦਾ

੫੭੧. ਫਾਲਿਜ ਵਿਚ ਲਿਖਿਆ ਹੋਇਆ ਮਾਇਉਲ ਅਸਲ ਪਿਆਇਆ ਜਾਵੇ ਤਾਂ ਅਰਾਮ ਆਵੇ।

੫੭੨. ਤਾਰੇ ਮੀਰੇ ਦੇ ਦਾਣੇ ੪ ਤੋਲੇ। ਸੁੰਢ ੪ ਤੋਲੇ ਲੈਕੇ ਰਗੜ ਕੇ ਲੇਪ ਬਣਾ ਲਵੋ ਤੇ ਪਿਠ ਉਤੇ ਲਾਓ ਇਸਦੇ ਨਾਲ ਦਰਦ ਠੀਕ ਹੋਵੇ।

੫੭੩. ਹਰਮਲ, ਮੋਮ ਤੇ ਮਿੱਠਾ ਤੇਲ, ਅੱਗ ਉਤੇ ਗਰਮ ਕਰਕੇ ਛਾਣ ਕੇ ਰਖ ਲਵੋ ਅਤੇ ਪਿੱਠ ਉਤੇ ਇਸ ਦੀ ਮਾਲਸ਼ ਕਰੋ ਤਾਂ ਦਰਦ ਹਟੇ।

੫੭੪. ਜੇਕਰ ਉਲਟੀ ਯਾ ਜਲਾਬ ਦੇਣ ਦੀ ਜ਼ਰੂਰਤ ਭਾਸੇ ਤਾਂ ਉਹਦੇ ਨਾਲ ਅੰਦਰ ਸਾਫ ਕਰ ਲਵੋ।

## (੫੭੫) ਇਲਾਜ ਦਰਦ ਗੀਂਗਣ

ਰਾਈ ਅਤੇ ਅੰਜੀਰ ਖੁਸ਼ਕ ਕੁਟਕੇ ਦਰਦ ਵਾਲੀ ਥਾਂ ਤੇ ਇਤਨਾ ਚਿਰ ਲਾਈ ਰਖੋ ਜਦ ਤਕ ਕਿ ਉਥੋਂ ਦੀ ਜਿਲਦ ਲਾਲ ਨਾ ਹੋ ਜਾਵੇ । ਯਾ ਇਸ ਦਾ ਹੁਕਨਾ ਕਰਨਾ ਵੀ ਫਾਇਦੇਮੰਦ ਹੈ ।

## (੫੭੬) ਗੀਂਗਨ ਲਈ ਲੇਪ

ਸੁੰਡ, ਕਾਲੀ ਜੀਰੀ, ਕਸਤਤਲਖ, ਸੁਰੰਜਾ ਕੌੜੀਆਂ, ਗੁਲ ਅੱਕ, ਮਕੋ ਖੁਸ਼ਕ, ਬਰਗ ਹਿਨਾ, ਹਰ ਇਕ ੬ ਮਾਸੇ ਸਿਰਕਾ ਖਾਲਸ ੫ ਤੋਲੇ, ਵਿਚ ਪੀਸ ਕੇ ਰੋਗਨ ਗੁਲ ੧ ਤੋਲਾ ਪਾਕੇ ਨੀਮ ਗਰਮ ਲੇਪ ਕਰੋ ।

## (੫੭੭) ਗੀਂਗਣ ਲਈ ਗੋਲੀਆਂ

ਏਲੂਆ, ਸੁਰੰਜਾਂ, ਪੀਲੀਆਂ ਹਰੜਾਂ ਦੀ ਛਿਲ, ਸਿਨਾ ਮੱਕੀ, ਮਸਤਕੀ ਰੂਮੀ ਸਮਾਨ ਭਾਗ ਲੈਕੇ ਕੁਟ ਛਾਣਕੇ ਚਨੇ ਸਮਾਨ ਗੋਲੀਆਂ ਬਣਾਕੇ ਤਿਆਰ ਕਰੋ ੫ ਮਾਸੇ ਤੋਂ ੭ ਮਾਸੇ ਤਕ ਪਾਣੀ ਨਾਲ ਸੇਵਨ ਕਰੋ । ਇਸ ਦੇ ਨਾਲ ਗੀਂਗਣ ਵਾਤ ਗੰਠੀਆ ਜਾਵੇ ।

## (੫੭੮) ਹਬ ਸੁਰੰਜਾਂ

ਸਬਰ ਸਕੂਤਰੀ (ਏਲੂਆ) ਪੀਲੀਆਂ ਹਰੜਾਂ ਦੀ ਛਿਲ, ਮਿਠੀਆਂ ਸੁਰੰਜਾਂ ਹਰ ਇਕ ੭ ਮਾਸੇ, ਕੁਟ ਛਾਣਕੇ ਚਨੇ ਪ੍ਰਮਾਨ ਗੋਲੀ ਬਣਾਓ ਅਤੇ ੩ ਮਾਸੇ ਪਾਣੀ ਦੇ ਨਾਲ ਸੇਵਨ ਕਰਾਓ । ਤਾਂ ਇਸ ਦੇ ਨਾਲ ਗੀਂਗਣ ਵਾਤ ਗੰਠੀਆ ਜੋੜਾਂ ਦਾ

ਦਰਦ ਵਾਤ ਰਕਤ ਸਭ ਹਟ ਜਾਂਦੇ ਹਨ।

## (੫੭੯) ਹਬਗੁਲ ਅੱਕ

ਗੁਲ ਮਦਾਰ (ਅਕ ਦੇ ਫੁਲ) ਸੁੰਢ, ਕਾਲੀਆਂ ਮਿਰਚਾਂ ਬਰਗ ਬਾਂਸਾ, ਹਰ ਇਕ ਤੋਲਾ। ਸਭ ਨੂੰ ਕੁਟਕੇ ਚਨੇ ਪ੍ਰਮਾਣ ਗੋਲੀਆਂ ਬਣਾ ਲਵੋ। ੨ ਗੋਲੀਆਂ ਸੁਬਾਹ ਤੇ ੨ ਗੋਲੀਆਂ ਸ਼ਾਮ ਨੂੰ ਪਾਣੀ ਨਾਲ ਦਿਓ। ਇਸ ਦੇ ਨਾਲ ਗੰਠੀਆ ਸ਼ਰਤੀਆ ਜਾਵੇ। ਹੋਰ ਵੀ ਵਾਤ ਦੀਆਂ ਪੀੜਾਂ ਨੂੰ ਫਾਇਦਾ ਕਰਦੀ ਹੈ।

## (੫੮੦) ਮਾਜੂਨ ਉਸਬਾ

ਚੋਬ ਚੀਨੀ ੨ ਤੋਲੇ, ਉਸ ਮਗਰਬੀ ੧ ਤੋਲਾ, ਦਾਰਚੀਨੀ ਕਲਮੀ, ਸਾਲਬ ਮਿਸਰੀ, ਮਿਠੀਆਂ ਸੁਰੰਜਾਂ, ਬੋਜੀ ਦਾਨ, ਬਹਮਨ ਸੁਫੈਦ, ਬਹਮਨ ਸੁਰਖ, ਸ਼ਕਾਕਲ ਮਿਸਰੀ, ਤੋਦਰੀ ਸੁਰਖ, ਤੋਦਰੀ ਜਰਦ, ਹਰ ਇਕ ੬ ਮਾਸੇ ਸਭ ਨੂੰ ਕੁਟ ਛਾਣਕੇ ਸਭ ਤੋਂ ਤਿੰਨ ਗੁਣਾਂ ਸ਼ਹਦ ਮਿਲਾਕੇ ਮਾਜੂਨ ਮਿਲਾ ਲਵੋ ਅਤੇ ੨ ਮਾਸੇ ਉਸਬੇ ਦੇ ਅਰਕ ੭ ਤੋਲੇ ਨਾਲ ਖਾਓ ਅਰਕ ਵਿਚ ੧ ਤੋਲਾ ਖੰਡ ਪਾ ਲੈਣੀ ਇਸ ਦੇ ਨਾਲ ਗੰਠੀਆ, ਨੁਕਰਸ, ਅਤੇ ਰੀਂਗਣ ਵਾਤ ਜਾਵੇ। ਬੜੀ ਚੰਗੀ ਚੀਜ਼ ਹੈ। ਆਤਸ਼ਕ ਤੋਂ ਜਿਸ ਨੂੰ ਗੰਠੀਆ ਹੋਇਆ ਹੋਇਆ ਹੋਵੇ ਉਸ ਲਈ ਅੰਮ੍ਰਿਤ ਦਾ ਕੰਮ ਕਰਦੀ ਹੈ।

## (੫੮੧) ਹਬ ਅਸਗੰਧ

ਮੂਸਲੀ ਸੁਫੈਦ, ਮਘਾਂ, ਜਵੈਣ ਦੇਸੀ, ਪਿਪਲਾ ਮੂਲ ਹਰ ਇਕ ੧੪ ਮਾਸੇ, ਸਤਾਵਰ, ਬਿਧਾਰਾ, ਸੁੰਢ, ਨਾਗੌਰੀ

ਅਸਗੰਧ ਹਰ ਇਕ ੧ ਮਾਸਾ ਕੂਟ ਛਾਣ ਕੇ ਗੁੜ ਯਾ ਸ਼ਹਿਦ ਵਿਚ ਉਨਾਬ ਸਮਾਨ ਗੋਲੀਆਂ ਬਣਾ ਲਵੇ, ਦੋ ਗੋਲੀਆਂ ਰਾਤ ਨੂੰ ਸੌਣ ਲਗਿਆਂ ਗਰਮ ਪਾਣੀ ਯਾ ਅਰਕ ਬਾਦੀਆਂ ੧੨ ਤੋਲੇ ਨਾਲ ਸੇਵਨ ਕਰਾਉ। ਇਸ ਦੇ ਨਾਲ ਗੰਠੀਆ ਜਾਵੇ ਪਿੱਠ ਦਾ ਦਰਦ ਜਾਵੇ।

## (੫੯੨) ਰੋਗਨ ਕੁਚਲਾ

ਅਫੀਮ ੨ ਤੋਲੇ ਲੈ ਕੇ ਗਊ ਦੇ ਤਿੰਨ ਪਾ ਦੁਧ ਵਿਚ ਹਲ ਕਰ ਦਿਓ। ਫਿਰ ਕੁਚਲੇ ਦਸ, ਬਰੀਕ ਰਗੜ ਕੇ ਤੇ ਰੋਗਨ ਕੁੰਜਦ ਡੇਢ ਪਾ ਦੁਧ ਵਿਚ ਸ਼ਾਮਲ ਕਰਕੇ ਅਗ ਉਤੇ ਪਕਾਓ। ਜਦ ਦੁਧ ਸੜ ਕੇ ਖੁਸ਼ਕ ਹੋ ਜਾਵੇ ਤਾਂ ਛਾਣ ਲਵੋ ਵਕਤੇ ਜ਼ਰੂਰਤ ਗਰਮ ਕਰਕੇ ਮਾਲਸ਼ ਕਰੋ। ਇਸ ਦੇ ਨਾਲ ਵਾਯੂ ਦੀ ਬੀਮਾਰੀਆਂ ਜਾਵਣ, ਜੋੜਾਂ ਦਾ ਦਰਦ ਗੰਠੀਆ ਇਸ ਦੇ ਨਾਲ ਸ਼ਰਤੀਆ ਜਾਵੇ।

## (੫੯੩) ਰੋਗਨ ਸਰਸ਼ਫ

ਧਤੂਰੇ ਦੇ ਪੱਤੇ, ਅੱਕ ਦੇ ਪੱਤੇ ਹਰ ਇਕ ੨ ਤੋਲੇ, ਸੁੰਢ ੧ ਤੋਲਾ, ਅਫੀਮ ੬ ਮਾਸੇ ਸਭ ਨੂੰ ਲੈ ਕੇ ਦਸ ਤੋਲੇ ਸਰ੍ਹੋਂ ਦੇ ਤੇਲ ਵਿਚ ਪਾ ਕੇ ਪਕਾਓ ਜਦ ਸਾਰੀਆਂ ਚੀਜ਼ਾਂ ਜਲ ਜਾਣ ਤਾਂ ਤੇਲ ਨੂੰ ਸਾਫ ਕਰਕੇ ਸ਼ੀਸ਼ੀ ਵਿਚ ਰਖੋ, ਨੀਮ ਗਰਮ ਮਾਲਸ਼ ਕਰਕੇ ਉਤੋਂ ਰੂੰ ਗਰਮ ਕਰਕੇ ਬੰਨੋ। ਇਸ ਦੇ ਨਾਲ ਗੰਠੀਆ ਤੇ ਹੋਰ ਵਾਤ ਦੀਆਂ ਦਰਦਾਂ ਜਾਵਨ।

## (੫੯੪) ਮਾਜੂਨ ਕੁਚਲਾ

ਕੁਚਲਾ ਸੁਧ ੨॥ ਤੋਲੇ, ਗੁਲ ਕਾਹਜਬਾਨ ੧॥ ਤੋਲਾ,

ਦੋਵੇਂ ਲਾਚੀਆਂ ਕਚੂਰ, ਸ਼ਕਾਕੁਲ, ਚਿੱਟਾ ਸੰਦਲ, ਆਉਲੇ, ਜੰਗੀ ਹਰੜ ਹਰ ਇਕ ੬ ਮਾਸੇ, ਊਦ ੪॥ ਮਾਸੇ, ਲੌਂਗ ੪॥ ਮਾਸੇ, ਉਸਤਖਦੂਸ, ਗੂੰਦ ਕਤੀਰਾ, ਗਿਰੀਖੋਪਾ, ਗਿਰੀ ਨਿਉਜਾ ਹਰ ਇਕ ੧੩॥ ਮਾਸੇ, ਤਿੰਨ ਹਿਸੇ ਸ਼ਹਿਦ ਪਾ ਕੇ ਮਾਜੂਨ ਤਿਆਰ ਕਰ ਲਵੋ ਖੁਰਾਕ ੪ ਤੋਂ ੮ ਮਾਸੇ ਤਕ।

## (੫੯੫) ਫਾਲਿਜ ਦਾ ਇਲਾਜ

ਮਰਜ ਦੇ ਜ਼ਾਹਰ ਹੁੰਦਿਆਂ ਹੀ ਮਰੀਜ ਨੂੰ ਆਰਾਮ ਨਾਲ ਬਿਸਤਰੇ ਉਤੇ ਲਟਾਈ ਰਖੋ ਤੇ ਖਾਣ ਪੀਣ ਲਈ ਉਸ ਨੂੰ ਕੁਝ ਵੀ ਨਾ ਦਿਓ। ਤਿੰਨ ਦਿਨ ਯਾ ਸਤ ਦਿਨ ਤਕ ਸਿਰਫ ਮਾਉਲ ਅਸਲ ਹੀ ਰੋਗੀ ਨੂੰ ਪਿਆਏ।

## (੫੯੬) ਮਾਉਲ ਅਸਲ ਦੀ ਤਰਕੀਬ

ਸ਼ਹਿਦ ੧ ਭਾਗ, ਪਾਣੀ ੨ ਭਾਗ, ਇਨ੍ਹਾਂ ਨੂੰ ਮਿਲਾ ਕੇ ਅੱਗ ਤੇ ਰਖ ਕੇ ਪਕਾਉ ਜਦ ਤੀਸਰਾ ਹਿਸਾ ਸੜ ਜਾਵੇ ਤੇ ਦੋ ਹਿੱਸੇ ਰਹਿ ਜਾਵੇ ਤਾਂ ਸਾਫ ਕਰਕੇ ਰਖ ਲਵੋ। ਇਹ ਮਾਉਲ ਅਸਲ ਹੀ ਚਿਮਚੇ ਨਾਲ ਘੜੀ ਘੜੀ ਪਿਲਾਓ। ਜੇਕਰ ਕਾਰੇ ਕਜਾ ਸ਼ਹਿਦ ਨਾ ਲਭੇ ਤਾਂ ਗੁੜ ਦਾ ਹੀ ਮਾਉਲ ਅਸਲ ਉਤਲੇ ਤਰੀਕੇ ਨਾਲ ਬਣ ਸਕਦਾ ਹੈ।

ਇਨ੍ਹਾਂ ਦਿਨਾਂ ਤੋਂ ਬਾਦ ਕਬਜ ਦੂਰ ਕਰਨ ਲਈ ਹੁਕਨਾ ਕਰਨਾ ਚਾਹੀਦਾ ਹੈ ਯਾ ਹੋਰ ਕੋਈ ਮੁਜਿਜ਼ ਸੇਵਨ ਕਰਾਉ ਪਰ ਹੁਕਨਾ ਬੜਾ ਮੁਫੀਦ ਹੈ।

## (੫੯੭) ਨੁਸਖਾ ਮੁਜ਼ਿਜ

ਜੜ ਅਜਖ਼ਰ, ਜੜ ਕਬਰ, ਜੜ ਕਰਫੱਸ, ਜੜ

ਬਾਦੀਆਂ, ਮੁਲੱਠੀ, ਪਰਸਾਉਂਸਾ, ਉਸਤਖਦੂਸ, ਬਾਦੀਆਂ, ਤੁਖਮ ਖਤਮੀ, ਤੁਖਮ ਖਬਾਜੀ, ਕਾਹਜਬਾਨ ਹਰ ਇਕ ੫ ਮਾਸ਼ੇ। ਬੀਜਾਂ ਤੋਂ ਬਿਨਾਂ ਮੁਨੱਕਾ ੯ ਦਾਣੇ। ਅੰਜ਼ੀਰ ਜ਼ਰਦ ੩ ਅਦਦ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਰਾਤ ਨੂੰ ਗਰਮ ਪਾਣੀ ਵਿਚ ਭਿਗੋ ਕੇ ਸੁਬਹ ਮਲ ਛਾਣ ਕੇ ਸ਼ਹਿਦ ੪ ਤੋਲੇ ਮਿਲਾਵੋ। ਇਸ ਨਾਲ ਟੱਟੀ ਸਾਫ ਆ ਜਾਵੇਗੀ ਅਤੇ ਕਬਜ਼ੀ ਠੀਕ ਹੋਵੇਗੀ।

## (੫੯੮) ਹਬ ਬੀਸ਼

ਮਿੱਠਾ ਤੇਲੀਆ ਸੁਧ ੧ ਮਾਸਾ, ਅਕਰਕਰਾ, ਕਾਲੀ ਮਿਰਚ, ਸੁੰਢ, ਬਿਸਬਾਸਾ ਹਰ ਇਕ ੫ ਮਾਸੇ ਸਭ ਨੂੰ ਬਰੀਕ ਪੀਸ ਕੇ ਅਤੇ ਚੰਗੀ ਤਰਾਂ ਆਪਸ ਵਿਚ ਮਿਲਾਕੇ ਗੁੜ ਅਤੇ ਕੁਝ ਕਦਰੇ ਘਿਉ ਮਿਲਾ ਕੇ ਮੂੰਗੀ ਸਮਾਨ ਗੋਲੀਆਂ ਬਣਾ ਲਵੋ। ਰੋਜ਼ਾਨਾ ਇਕ ਗੋਲੀ ਮਾਉਲ ਅਸਲ ਨਾਲ ਸੇਵਨ ਕਰਨ ਤੇ ਰੋਗ ਜਾਵੇ।

## (੫੯੯) ਫਾਲਿਜ ਦੀ ਗੋਲੀ

ਦਾਰ ਫਿਲਫਿਲ, ਤੁਖਮ ਕੰਡਿਆਰੀ, ਜਵੈਣ ਦੇਸੀ, ਕਬਾਬਚੀਨੀ, ਸੇਂਧਾ ਲੂਣ, ਸਭ ਸਮਾਨ ਭਾਗ ਲੈ ਕੇ ਕੁਆਰ ਗੰਦਲ ਦੇ ਰਸ ਵਿਚ ਯਾ ਅੱਕ ਦੇ ਪੱਤਿਆਂ ਦੇ ਰਸ ਵਿਚ ਅਥਵਾ ਅੱਕ ਦੇ ਦੁਧ ਵਿਚ ਖਰਲ ਕਰਕੇ ਚਣੇ ਸਮਾਨ ਗੋਲੀਆਂ ਬਣਾਓ। ਇਕ ਗੋਲੀ ਸਵੇਰੇ ਇਕ ਸ਼ਾਮ ਸੌਣ ਲਗਿਆਂ ਖਵਾਵੋ। ਕੁਝ ਦਿਨ ਖਵਾਉਣ ਨਾਲ ਫਾਲਿਜ ਜਾਵੇ।

## (੫੯੦) ਫਾਲਿਜ ਲਈ ਗੋਲੀ

ਮਾਲ ਕੰਗਣੀ, ਰਤਨ ਜੋਤ, ਮਘਾਂ, ਹਰ ਇਕ ੧ ਤੋਲਾ, ਮੂਸਲੀ ਕਾਲੀ ੮ ਤੋਲੇ, ਸੁੰਡ ੫। ਤੋਲੇ, ਜਮਾਲ ਗੋਟੇ ਦੀ ਗਿਰੀ ਸੋਧੀ ਹੋਈ ੧੬ ਮਾਸੇ। ਇਹ ਸਭ ਦਵਾਈਆਂ ਕੁਟ ਛਾਣ ਕੇ ਪਾਣੀ ਮਿਲਾ ਕੇ ਖਰਲ ਕਰੋ ਅਤੇ ਕਾਲੀ ਮਿਰਚ ਸਮ ਗੋਲੀਆਂ ਬਣਾਵੋ। ਅਤੇ ੨ ਗੋਲੀਆਂ ਰੋਜ਼ਾਨਾ ਸੇਵਨ ਕਰਾਉ। ਇਸ ਦੇ ਨਾਲ ਖਰਾਬ ਮਾਦਾ ਖਾਰਜ ਹੋਕੇ ਫਾਲਿਜ ਅਤੇ ਲਕਵਾ ਅਰਾਮ ਹੋਵੇ।

## (੫੯੧) ਲਕਵੇ ਦਾ ਇਲਾਜ

ਪਿਛੇ ਦਸਿਆ ਫਾਲਿਜ ਵਿਚ ਉਸੇ ਤਰ੍ਹਾਂ ਤਿੰਨ ਜਾ ਸਤ ਦਿਨ ਪਹਿਲੇ ਪਹਿਲ ਮਾਉਲ ਅਸਲ ਪਿਆਉ। ਅਗਰ ਕਮਜ਼ੋਰੀ ਮਹਸੂਸ ਹੋਵੇ ਤਾਂ ਸ਼ੋਰਬਾ ਚੂਚਾ ਮੁਰਗ ਯਾ ਕਬੂਤਰ ਦਾ ਦਿਉ। ਫਿਰ ਉਸੇ ਤਰ੍ਹਾਂ ਮੁਜ਼ਿਜ ਆਦਿਕ ਦੇਕੇ ਅੰਦਰ ਸਾਫ ਕਰੋ। ਮਰੀਜ ਨੂੰ ਹਨੇਰੇ ਵਿਚ ਰਖਿਆ ਜਾਵੇ ਅਤੇ ਹਲਬੀ ਸ਼ੀਸ਼ਾ ਦਿਖਾਇਆ ਜਾਵੇ।

## (੫੯੨) ਗੋਲੀ ਲਕਵਾ

ਤੁਰਬੁਦ ਸੁਫੈਦ ੧ ਤੋਲਾ, ਜਮਾਲ ਗੋਟਾ ੬ ਮਾਸਾ, ਹਬੁਲ ਨੀਲ ੬ ਮਾਸੇ, ਸੁਰੰਜਾਂ ੬ ਮਾਸੇ, ਤੁੰਮਾਂ ੯ ਮਾਸੇ, ਚਿਤਰਾ, ਬੋਜੀਦਾਨ, ਵਚ, ਅਕਰਕਰਾ, ਦਾਰ ਫਿਲਫਿਲ, ਗੁਗਲ ਹਰ ਇਕ ੫ ਮਾਸੇ, ਜ਼ਾਉਸ਼ੀਰ, ਸਕਬ ਸੰਜ ਹਰ ਇਕ ੩ ਮਾਸੇ, ਜੌਂਦ ਬਦਸਤਰ ਲੌਂਗ, ਹਰ ਇਕ ੨ ਮਾਸੇ। ਸਭ ਦਵਾਈਆਂ ਨੂੰ ਕੁਟ ਛਾਣ ਕੇ ਗੰਦਨੇ ਦੇ ਰਸ ਨਾਲ ਚਨੇ

ਪ੍ਰਮਾਨ ਗੋਲੀਆਂ ਬਣਾ ਲਵੋ। ਰੋਜ਼ਾਨਾ ੫ ਮਾਸੇ ੧੨ ਤੋਲੇ ਅਰਕ ਬਾਦੀਆਂ ਨਾਲ ਦਿਓ ਤਾਂ ਲਕਵਾ ਸ਼ਰਤੀਆ ਜਾਵੇ।

## (੫੯੨) ਲਕਵਾ ਨਾਸਕ ਤੇਲ

ਤਬਕੀ ਹੜਤਾਲ, ਮਨਸ਼ਿਲ ਹਰ ਇਕ ੬ ਮਾਸੇ, ਸਿੰਮਿਲਫਾਰ ੨ ਮਾਸੇ, ਗੰਧਕ ਤਿਨ ਮਾਸੇ, ਮਿਠਾ ਤੇਲੀਆ ੧ ਤੋਲਾ, ਸਭ ਨੂੰ ਚੰਬੇਲੀ ਦੇ ਪਤਰਾਂ ਦੇ ਰਸ ਵਿਚ ਖਰਲ ਕਰਕੇ ਟਿੱਕੀਆਂ ਬਣਾ ਲਵੋ, ਸੁਕਾ ਕੇ ਪਾ ਕੇ ਤਿਲਾਂ ਦੇ ਤੇਲ ਵਿਚ ਪਕਾਉ, ਜਦ ਅਧਾ ਤੇਲ ਸੜ ਜਾਵੇ ਤਾਂ ਉਤਾਰ ਕੇ ਰਖ ਲਵੋ ਅਤੇ ਕੋਸਾ ਜਿਹਾ ਕਰਕੇ ਮਾਲਸ਼ ਕਰਿਆ ਕਰੋ, ਇਸ ਦੇ ਨਾਲ ਲਕਵਾ ਅਤੇ ਫਾਲਿਜ ਰੋਗ ਜਾਵੇ।

## (੫੯੩) ਜੋੜਾਂ ਦੇ ਦਰਦ ਦਾ ਇਲਾਜ

ਮਗਜ਼ ਕਨਵਾਰ, ਨਸ਼ਾਦਰ ਹਰ ਇਕ ੨ ਤੋਲੇ। ਸੁਹਾਗਾ ੨ ਤੋਲੇ, ਅੰਗੂਰ ੬ ਮਾਸੇ, ਮੁਸੱਬਰ ੮ ਤੋਲੇ। ਕੁਟ ਛਾਣ ਕੇ ਚਨੇ ਦੇ ਸਮਾਨ ਗੋਲੀਆਂ ਤਿਆਰ ਕਰੋ, ਪਹਿਲੇ ਦਿਨ ਸਤ ਗੋਲੀਆਂ ਫਿਰ ਰੋਜ਼ਾਨਾ ੧-੧ ਗੋਲੀ ਵਧਾਉਂਦੇ ਜਾਵੋ ਚਾਲੀ ਦਿਨ ਤਕ ਵਧਾਈ ਜਾਵੋ। ਫਿਰ ਇਕ ਇਕ ਘਟਾਉਂਦੇ ਜਾਉ ਸੱਤਾਂ ਤੇ ਆਣ ਕੇ ਬੰਦ ਕਰ ਦਿਓ। ਇਸ ਤਰ੍ਹਾਂ ਕਰਨ ਨਾਲ ਜੋੜਾਂ ਦਾ ਦਰਦ, ਗੰਠੀਆ ਵਗੈਰਾ ਸਭ ਨਾਸ ਹੋਵੇ। ਦਰਦਾਂ ਦਾ ਮਾਦਾ ਇਸ ਨਾਲ ਖਾਰਜ ਹੋਵੇ।

## (੫੯੪) ਸਫੂਫ ਸੁਰੰਜਾਂ

ਸੁਰੰਜਾਂ ਸ਼ੀਰੀਂ ੨ ਤੋਲੇ, ਗੁਲ ਸੁਰਖ, ਸਨਾ ਮੱਕੀ ਹਰ ਇਕ ੧ ਤੋਲਾ ਪੋਸਤ ਹਲੇਲਾ ਜ਼ਰਦ, ਤ੍ਰਿਵੀ, ਮਗਜ਼

ਬਾਦਾਮ, ਹਰ ਇਕ ੧ ਤੋਲਾ, ਮਸਤਕੀ ਰੂਮੀ, ਰਬੁਲਸੂਸ ਹਰ ਇਕ ੭ ਮਾਸੇ ਕੇਸਰ ੫ ਰਤੀਆਂ। ਖੰਡ ੩ ਤੋਲੇ। ਸਭ ਦਵਾਈਆਂ ਨੂੰ ਕੂਟ ਛਾਣ ਕੇ ਸਫੂਫ ਬਣਾ ਲਵੇ। ੭ ਮਾਸੇ ਤੋਂ ਇਕ ਤੋਲੇ ਤਕ ਪਾਣੀ ਨਾਲ ਖੁਵਾਵੇ ਇਸ ਦੇ ਨਾਲ ਛੋਟੇ ਜੋੜਾਂ ਦਾ ਦਰਦ ਅਤੇ ਸਰੀਰ ਦੇ ਹਰ ਪ੍ਰਕਾਰ ਦੇ ਦਰਦ ਸਭ ਨਾਸ ਹੋਵਨ।

## ੫੯੫. ਹੁਬ ਸਬਰ

ਸਬਰ ੩ ਰੱਤੀ, ਸਕਮੂਨੀਆਂ ੬ ਰਤੀ, ਗੁਲ ਸੁਰਖ ੧॥ ਮਾਸਾ, ਸੁਰੰਜਾਂ ਸੁਫੈਦ ੨ ਮਾਸੇ ਸਭ ਨੂੰ ਕੂਟ ਛਾਣ ਕੇ ਪਾਣੀ ਨਾਲ ਗੋਲੀਆਂ ਬਣਾ ਲਵੋ ਇਹ ਸਾਰੀ ਇਕ ਖੁਰਾਕ ਹੈ। ਇਸ ਨੂੰ ਪਾਣੀ ਨਾਲ ਸੇਵਨ ਕਰਨ ਤੇ ਜੋੜਾਂ ਦੀ ਦਰਦ ਜਾਵੇ।

## ੫੯੬. ਹਬ ਨਕਰਸ

ਕੇਸਰ ੨ ਰੱਤੀ, ਸਕਮੂਨੀਆਂ ੬ ਰੱਤੀਆਂ, ਤੁੰਮੇ ਦਾ ਗੁੱਦਾ ੨ ਮਾਸੇ। ਤੁਰਬੁਦ ਸੁਫੈਦ, ਸੁਰੰਜਾਂ ਸੀਰੀ, ਪੋਸਤ ਹਲੇਲਾ ਜਰਦ—ਹਰ ਇਕ ੫ ਮਾਸੇ। ਕੂਟ ਛਾਣ ਕੇ ਗੋਲੀਆਂ ਤਿਆਰ ਕਰੋ ਤੇ ੯ ਮਾਸੇ ਖੁਰਾਕ ਅਰਕ ਬਾਦੀਆਂ ੧੨ ਤੋਲੇ ਨਾਲ ਖੁਵਾਵੇ ਤਾਂ ਇਸ ਦੇ ਨਾਲ ਨਕਰਸ ਯਾਨੀ ਛੋਟੇ ਜੋੜਾਂ ਦਾ ਦਰਦ ਨਾਸ ਹੋਵੇ ਖੂਨ ਸਾਫ ਹੋਵੇ।

## ੫੯੭. ਲਕਵੇ ਵਾਸਤੇ ਗੋਲੀਆਂ

ਅਕਰਕਰਾ, ਕਾਲੀ ਮਿਰਚ, ਮਘਾਂ ਹਰ ਇਕ ੩ ਮਾਸੇ, ਪਿਪਲਾ ਮੂਲ ੬ ਮਾਸੇ, ਸੁੰਡ, ਮਿੱਠਾ ਤੇਲੀਆ ਹਰ

ਇਕ ੧ ਤੋਲਾ, ਕੂਟ ਛਾਨ ਕੇ ਗੁੜ ਘਿਉ ਵਿਚ ਮਿਲਾ ਕੇ ਮੂੰਗ ਦੇ ਸਮਾਨ ਗੋਲੀਆਂ ਬਣਾ ਲਵੇ। ਇਕ ਯਾ ਦੋ ਗੋਲੀਆਂ ਸ਼ਹਿਦ ਯਾ ਗਰਮ ਪਾਣੀ ਨਾਲ ਖਾਣ ਤੇ ਲਕਵਾ ਅਤੇ ਫਾਲਿਜ ਜਾਵੇ।

## ੫੯੮. ਲਕਵੇ ਲਈ ਗੋਲੀਆਂ

ਸੁੰਡ, ਬਚ ਬਰਾਬਰ ਲੈ ਕੇ ਕੁਟ ਛਾਣ ਕੇ ਸ਼ਹਿਦ ਵਿਚ ਮਿਲਾ ਕੇ ਅਖਰੋਟ ਦੇ ਬਰਾਬਰ ਰੋਜ਼ਾਨਾ ਗਰਮ ਪਾਣੀ ਨਾਲ ਦੋ ਵਾਰ ਖਾਵੇ ਤੇ ਮਾਉਲ ਅਸਲ ਵੀ ਪੀਵੇ ਤਾਂ ਲਕਵਾ ਤੇ ਫਾਲਿਜ ਠੀਕ ਹੋਵੇ।

## ੫੯੯. ਬਫਾਰਾ

ਲਸਨ ੪ ਮਾਸੇ, ਸੁੰਡ ੪ ਮਾਸੇ। ਬਕਾਇਣ ਦੇ ਪੱਕੇ ਪੱਤੇ। ਸੰਭਾਲੂ ਦੇ ਪੱਤੇ। ਸਭ ਚੀਜਾਂ ਪਾ ਪਾ ਪਕੀਆਂ ਲੈਣੀਆਂ। ਸੁੰਡ ਨੂੰ ਜੌਂ ਕੁਟ ਕਰਕੇ ਸਭ ਨੂੰ ਮਿਲਾ ਕੇ ਦੋ ਸੇਰ ਪਾਣੀ ਵਿਚ ਉਬਾਲੇ। ਜਦ ਅੱਧਾ ਰਹਿ ਜਾਵੇ ਤਾਂ ਲੇਫ ਵਿਚ ਬੈਠਾ ਕੇ ਉਸ ਨੂੰ ਬਫਾਰਾ ਦੇਵੇ ਤਾਂ ਸਰੀਰ ਖੁਲ ਜਾਵੇ ਤੇ ਫਾਲਿਜ ਜਾਵੇ।

ਪੰਦਰਾਂ ਕੁਚਲੇ ਲੈਕੇ ਪੰਦਰਾਂ ਦਿਨ ਪਾਣੀ ਵਿਚ ਭਿਉਂ ਦਿਉ ਤਿੰਨਾਂ ਦਿਨਾਂ ਬਾਦ ਪਾਣੀ ਨੂੰ ਬਦਲਦੇ ਰਿਹਾ ਕਰਨਾ। ਜਦ ਨਰਮ ਹੋ ਜਾਣ ਤਾਂ ਛਿਲ ਕੇ ਸੁਕਾ ਲਵੇ ਫਿਰ ਅੱਗ ਵਿਚ ਇਤਨਾ ਜਲਾਓ ਕਿ ਧੂੰਆਂ ਬੰਦ ਹੋ ਜਾਵੇ, ਕੋਲਾ ਬਣਾ ਕੇ ਠੰਡਾ ਕਰਕੇ ਉਸ ਦੇ ਬਰਾਬਰ ਕਾਲੀ ਮਿਰਚਾਂ ਮਿਲਾ ਕੇ ਪੀਸਕੇ ਪਾਣੀ ਨਾਲ ਕਾਲੀ ਮਿਰਚ ਸਮਾਨ ਗੋਲੀਆਂ ਬਣਾ

ਲਵੋ । ਇਕ ਗੋਲੀ ਰੋਜ਼ਾਨਾ ਸੁਬਾ ਗਰਮ ਪਾਣੀ ਨਾਲ ਖਾਵੇ ਤਾਂ ਫਾਲਿਜ ਤੇ ਲਕਵਾ ਜਾਵੇ ।

## ਉਦਾਸੀ ਵੈਦ ਦੀ ਚਿਕਿਤਸਾ ਵਾਤ ਰੋਗਾਂ ਦੀ

੬੦੦. ਲਸਨ ਖਾਣ ਨਾਲ ਅਤੇ ਉਸ ਦਾ ਲੇਪ ਕਰਨ ਨਾਲ ਰੀਂਗਣ ਦੀ ਪੀੜ ਜਾਵੇ ।

੬੦੧. ਹਰਮਲ ੬ ਮਾਸੇ ਕਾੜ੍ਹਕੇ ਪੀਣ ਨਾਲ ਅਤੇ ਇਸ ਦਾ ਲੇਪ ਕਰਨ ਨਾਲ ਰੀਂਗਨ ਦੀ ਪੀੜ ਜਾਵੇ ।

੬੦੨. ਸੁੰਡ ੫ ਮਾਸੇ ਖਾਣ ਨਾਲ ਦਰਦ ਰੀਂਗਣ ਜਾਵੇ ।

੬੦੩. ਗੁਗਲ ੨॥ ਮਾਸੇ ਸ਼ਹਿਦ ਵਿਚ ਖਾਣ ਨਾਲ ਰੀਂਗਣ ਜਾਵੇ ।

੬੦੪. ਜਵੈਣ ੮ ਮਾਸੇ ਕਾੜ੍ਹਕੇ ਪੀਣੀ ਅਤੇ ਇਸ ਦਾ ਲੇਪ ਕਰਨਾ ਵਾਤ ਦੀਆਂ ਦਰਦਾਂ ਵਾਸਤੇ ਫਾਇਦੇ ਮੰਦ ਹੈ ।

੬੦੫. ਗਾਰੀਕੂਨ ੩ ਮਾਸੇ ਨੂੰ ਸਕੰਜਬੀ ਨਾਲ ਖਾਇਆ ਜਾਵੇ, ਤਾਂ ਜੋੜਾਂ ਦਾ ਦਰਦ ਹਟ ਜਾਂਦਾ ਹੈ ।

੬੦੬. ਤੁਮੇ ਦਾ ਗੁਦਾ ੩॥ ਮਾਸ਼ੇ ਖਾਣਾ ਅਤੇ ਦਰਦਾਂ ਵਾਲੇ ਥਾਂ ਉਤੇ ਲਾਉਣਾ ਫਾਇਦੇ ਮੰਦ ਹੈ ।

੬੦੭. ਉਸਤਖਦੂਸ ਨੂੰ ਪਕਾਕੇ ਉਸ ਦੀ ਭਾਫ ਨਾਲ ਜੋੜਾਂ ਅਤੇ ਪਠਿਆਂ ਦਾ ਦਰਦ ਦੂਰ ਹੋ ਜਾਂਦਾ ਹੈ ।

੬੦੮. ਮੋਇਆਂ ਨੂੰ ਉਬਾਲਕੇ ਭਾਫ ਦਿਉ ਅਤੇ ਲੇਪ ਲਾਓ ਤਾਂ ਗੀਠੀਏ ਦੇ ਦਰਦਾਂ ਨੂੰ ਅਰਾਮ ਆਵੇ ।

੬੦੯. ਵੜੇਵਿਆਂ ਦੇ ਤੇਲ ਦੀ ਮਾਲਸ਼ ਕਰਨ ਨਾਲ

ਦਰਦ ਗੰਠੀਆ ਜਾਵੇ।

੬੧੦. ਕਾਲੀ ਮਿਰਚ ੧ ਤੋਲਾ ਲੈ ਕੇ ਚੂਰਣ ਕਪੜ ਛਾਣ ਕਰ ਲਵੋ। ਇਸ ਚੂਰਣ ਨੂੰ ਖਟੇ ਦਹੀਂ ਨਾਲ ਯਾ ਇਕ ਨਿੰਬੂ ਦੇ ਰਸ ਨਾਲ ਖਿਲਾਵੋ ਪਰ ਇਸ ਦਵਾਈ ਨੂੰ ਭੋਜਨ ਤੋਂ ਪਹਿਲੇ ਹੀ ਖੁਵਾਵੋ ਤਾਂ ਅਖੇਪਕ (ਸਰੀਰ) ਦਾ ਹਿਲਣਾ ਠੀਕ ਹੋਵੇ।

੬੧੧. ਗਊ ਦੇ ਪਾ ਭਰ ਦੁਧ ਵਿਚ ੪ ਤੋਲੇ ਅਰਿੰਡੀ ਦਾ ਤੇਲ ਮਿਲਾਕੇ ਪੀਣ ਨਾਲ ਅਖੇਪਕ ਜਾਵੇ।

੬੧੨. ਬਕਾਇਣ ਦੀ ਅੰਦਰ ਦੀ ਛਿਲ ਪਾਣੀ ਦੇ ਨਾਲ ਪੀਸ ਕੇ ਛਾਣ ਕੇ ਪੀਣ ਨਾਲ ਅਸਾਧਜ ਗ੍ਰਿਧਸੀ ਵੀ ਠੀਕ ਹੋ ਜਾਂਦੀ ਹੈ।

੬੧੩. ਸੰਭਾਲੂ ਦੇ ੨ ਤੋਲੇ ਪਤਿਆਂ ਵਿਚ ਡੇਢ ਪਾ ਪਾਣੀ ਪਾਕੇ ਕਾੜ੍ਹੋ, ਜਦ ਚੌਥਾ ਹਿਸਾ ਪਾਣੀ ਰਹਿ ਜਾਵੇ ਤਾਂ ਮਲ ਛਾਣਕੇ ਪੀਓ ੧੧ ਦਿਨ ਪੀਣ ਨਾਲ ਗਿਰਧਸੀ ਰੋਗ ਜਾਵੇ।

੬੧੪. ਵਿਧਾਰੇ ਦਾ ਚੂਰਨ ੬ ਮਾਸੇ ਦੁਧ ਦੇ ਨਾਲ ਪੀਣ ਤੇ ਕ੍ਰੋਸ਼ਟਰ ਸੀਰਖ ਜਾਵੇ।

੬੧੫. ਧਤੂਰੇ ਦੇ ਪਤੇ ਗਰਮ ਕਰਕੇ ਜੋੜਾਂ ਉਤੇ ਬੰਨਣ ਨਾਲ ਜੋੜਾਂ ਦਾ ਦਰਦ ਜਾਵੇ।

੬੧੬. ਮੈਦਾ ਲਕੜੀ ਚੰਦਨ ਵਾਂਗ ਰਗੜਕੇ ਕੋਸੀ ਜਿਹੀ ਕਰਕੇ ਬੰਨਣ ਨਾਲ ਪਿੱਠ ਅਤੇ ਗੋਡਿਆਂ ਦੀ ਦਰਦ ਜਾਂਦੀ ਰਹਿੰਦੀ ਹੈ।

੬੧੭. ਨਰਮੇ ਦੇ ਪੱਤੇ ਮਿੱਠੇ ਤੇਲ ਵਿਚ ਪੀਸ ਕੇ

ਲਗਾਉਣ ਨਾਲ ਜੋੜਾਂ ਅਤੇ ਗੋਡਿਆਂ ਦਾ ਦਰਦ ਜਾਵੇ।

੬੧੮. ਇਸਬਗੋਲ ੧॥ ਤੋਲਾ ਖਾਣ ਅਤੇ ਸਿਰਕੇ ਯਾ ਗੁਲ ੋਗਨ ਵਿਚ ਮਿਲਾਕੇ ਲੇਪ ਕਰਨਾ ਗਰਮੀ ਦੀਆਂ ਪੀੜਾਂ ਨੂੰ ਨਾਸ ਕਰਦਾ ਹੈ।

੬੧੯. ਮਿਕਨਾਤੀਸ ਪੱਥਰ ਨੂੰ ਹੱਥ ਵਿਚ ਰਖਣ ਨਾਲ ਗੰਠੀਆ ਜਾਵੇ।

੬੨੦. ਤੁਮੇ ਦਾ ਗੁਦਾ ੩॥ ਮਾਸੇ ਖਾਣ ਨਾਲ ਤੇ ਲੇਪ ਕਰਨ ਨਾਲ ਜੋੜਾਂ ਦਾ ਦਰਦ ਜਾਵੇ।

੬੨੧. ਰੇਵੰਦ ਚੀਨੀ ੪॥ ਮਾਸੇ ਖਾਣੀ ਅਤੇ ਇਸ ਦਾ ਲੇਪ ਕਰਨਾ ਗੰਠੀਏ ਨੂੰ ਨਾਸ ਕਰਦਾ ਹੈ।

੬੨੨. ਸਨਾ ਮੱਕੀ ੫ ਮਾਸੇ ਨੂੰ ਚੂਰਣ ਬਣਾ ਕੇ ਖਾਧਾ ਜਾਵੇ ਤਾਂ ਗੰਠੀਆ ਜਾਵੇ।

੬੨੩. ਹਰਿੰਡ ਗਿਰੀਆਂ ਦਸ ਯਾ ਵੀਹ ਖਾਣ ਨਾਲ ਗੰਠੀਆ ਜਾਵੇ।

੬੨੪. ਚੰਬੇਲੀ ਦੇ ਤੇਲ ਦੀ ਮਾਲਿਸ਼ ਕਰਨ ਨਾਲ ਵੀ ਗੰਠੀਆ ਜਾਵੇ।

੬੨੫. ਬਤਖ ਦੀ ਚਰਬੀ ਨੂੰ ਪੀਤਾ ਜਾਵੇ ਤੇ ਇਸਦੀ ਮਾਲਿਸ਼ ਕੀਤੀ ਜਾਵੇ ਤਾਂ ਗੰਠੀਆ ਜਾਵੇ।

੬੨੬. ਅਫਸਤੀਨ ੬॥ ਮਾਸੇ ਪੀਣ ਨਾਲ ਗੰਠੀਆ ਜਾਵੇ।

੬੨੭. ਸੁਰੰਜਾਂ ਮਿਠੀਆਂ ੬ ਮਾਸੇ ਰੋਜ਼ ਖਾਧੀਆਂ ਜਾਣ ਤਾਂ ਗੰਠੀਆ ਜਾਵੇ।

੬੨੮. ਜੁੰਦ ਬਿਦਸਰ ੩ ਮਾਸੇ ਨੂੰ ਰੋਗਣ ਜੈਤੂਨ ੩

ਤੋਲੇ ਵਿਚ ਮਿਲਾਕੇ ਮਾਲਿਸ਼ ਕਰਨ ਨਾਲ ਅਖੇਪਕ ਜਾਵੇ ।

੬੨੯. ਗਿਰੀ ਨਿਉਜਿਆਂ ਦੀ ੧ ਤੋਲਾ ਪੀਸ ਕੇ ੨ ਤੋਲੇ ਸ਼ਹਦ ਨਾਲ ਮਿਲਾਕੇ ਚਟਾਉਣ ਨਾਲ ਕੰਪਵਾਤ ਜਾਵੇ ।

੬੩੦. ਮਾਲ ਕੰਗਨੀ ਦੇ ਤੇਲ ਦੀ ਮਾਲਿਸ਼ ਕਰਨ ਨਾਲ ਕੰਪਵਾਤ ਜਾਵੇ ।

੬੩੧. ਹਰਮਲ ਦੇ ਤੇਲ ਦੀ ਮਾਲਿਸ਼ ਕਰਨ ਨਾਲ ਕੰਪਵਾਤ ਜਾਵੇ ।

੬੩੨. ਹਿੰਗ ੧ ਮਾਸਾ ਮਾਉਲ ਅਸਲ ਦੇ ਨਾਲ ਸੇਵਨ ਕਰਨ ਤੇ ਕੰਪਵਾਤ ਜਾਵੇ ।

੬੩੩. ਸੰਦਲ ਸੁਰਖ ਨੂੰ ਮਕੋ ਦੇ ਰਸ ਨਾਲ ਖਾਣ ਤੇ ਨਕਰਸ ਯਾਨੀ ਛੋਟੇ ਜੋੜਾਂ ਦਾ ਦਰਦ ਜਾਵੇ ।

੬੩੪. ਕਾਈ ਦਾ ਲੇਪ ਕਰਨ ਨਾਲ ਵੀ ਨਕਰਸ ਠੀਕ ਹੋਵੇ ।

੬੩੫. ਅਫੀਮ ਨੂੰ ਔਰਤ ਦੇ ਦੁਧ ਵਿਚ ਹਲ ਕਰਕੇ ਅਤੇ ਵਿਚ ਕੇਸਰ ਰਲਾਕੇ ਲੇਪ ਕਰਨ ਨਾਲ ਨਕਰਸ ਜਾਵੇ ।

੬੩੬. ਸੇਂਧਾ ਲੂਣ ਸਿਰਕੇ ਵਿਚ ਰਗੜਕੇ ਲੇਪ ਕਰਨ ਨਾਲ ਨਕਰਸ ਜਾਵੇ ।

੬੩੭. ਜਾਉ ਸ਼ੀਰ ਹੂੰਦ ੩ ਮਾਸੇ ਖਾਣ ਨਾਲ ਨਕਰਸ ਜਾਵੇ ।

੬੩੮. ਖੋਪੇ ਗਿਰੀ ਦੇ ਤੇਲ ਦੀ ਮਾਲਿਸ਼ ਕਰਨ ਨਾਲ ਪਿੱਠ ਦਾ ਦਰਦ ਜਾਵੇ ।

੬੩੯. ਤੁਖਮ ਕਸ਼ਨੀਜ ਖੁਸ਼ਕ ੧ ਤੋਲੇ ਨੂੰ ਪੀਸਕੇ ਖੰਡ ਮਿਲਾਕੇ ਖਵਾਵੇ ਤਾਂ ਗਰਮੀ ਤੋਂ ਹੋਣ ਵਾਲਾ ਪਿੱਠ

ਦਰਦ ਜਾਵੇ ।

੬੪੦. ਰੀਠੇ ਨੂੰ ਛਣੇ ਪ੍ਰਮਾਣ ਕੁਝ ਦਿਨ ਖਾਣ ਨਾਲ ਪਿੱਠ ਦੀ ਦਰਦ ਜਾਵੇ ।

## ਰਸਾਇਣੀ ਦੀ ਵਾਤ ਚਿਕਿਤਸਾ

## (੬੪੧) ਸਮੀਰ ਪੱਤਗ ਰਸ

ਅਭਰਕ ਭਸਮ, ਗੰਧਕ, ਮਿਠਾ ਤੇਲੀਆ, ਸੁੰਢ, ਮਿਰਚਾਂ ਕਾਲੀਆਂ, ਮਘਾਂ, ਪਾਰਾ ਸੁਧ, ਸੁਹਾਗਾ, ਸਮਾਨ ਭਾਗ ਲੈ ਕੇ ਪਾਰੇ ਗੰਧਕ ਦੀ ਕਜਲੀ ਕਰਕੇ ਦੂਸਰੀਆਂ ਚੀਜਾਂ ਦਾ ਚੂਰਨ ਬਣਾ ਕੇ ਰਲਾ ਦੇਵੋਂ ਤੇ ਕੁਆਰ ਗੰਦਲ ਦੇ ਰਸ ਦੀਆਂ ਸਤ ਪੁਠਾਂ ਦਿਉ ਤੇ ਅੱਕ ਦੇ ਰਸ ਦੀਆਂ ਤਿੰਨ ਜਦ ਗੋਲੀ ਬਨਾਉਣ ਯੋਗ ਹੋ ਜਾਵੇ ਤਾਂ ਤਿੰਨ ਰਤੀ ਦੀਆਂ ਗੋਲੀਆਂ ਬਣਾ ਲਵੋ । ਇਸਦੇ ਸੇਵਨ ਕਰਨ ਨਾਲ ਭਿਆਨਕ ਤੋਂ ਭਿਆਨਕ ਰੋਗ ਵੀ ਹਟ ਜਾਂਦੇ ਹਨ । ਇਸ ਨੂੰ ਸ਼ਹਿਦ ਨਾਲ ਯਾ ਦਸ ਮੂਲ ਦੇ ਕਾੜੇ ਨਾਲ ਅਥਵਾ ਦੁਧ ਨਾਲ ਸੇਵਨ ਕਰਾਓ ।

੬੪੨. ਮਲ ਚੰਦ੍ਰੋਦੇਯ ਸ਼ਹਦ ਨਾਲ ਸੇਵਨ ਕਰਨ ਤੇ ਵਾਤ ਦੇ ਰੋਗ ਨਾਸ ਹੋਵਨ ।

੬੪੩. ਰਸ ਸਿੰਧੂਰ ਨੂੰ ਮਲਾਈ ਵਿਚ ਯਾ ਪਾਨ ਵਿਚ ਰਖਕੇ ਖਾਣ ਨਾਲ ਵਾਤ ਰੋਗ ਨਾਸ ਹੋਵਨ ।

## (੬੪੪) ਯੋਗ ਰਾਜ ਗੁਗਲ

ਸੁੰਢ, ਮਘਾਂ, ਚਬ, ਪਿਪਲਾ ਮੂਲ, ਚਿਤ੍ਰਾ, ਭੁਨੀ ਹੋਈ ਹਿੰਗ, ਅਜਮੋਦ, ਸਰ੍ਹੋਂ, ਜੀਰਾ ਕਾਲਾ, ਜੀਰਾ, ਰੇਣਕਾ ਬੀਜ,

ਇੰਦਰ ਜੌਂ, ਪਾਠਾ, ਵਾਵੜਿੰਗ, ਗਜ ਮਘਾਂ, ਕੌੜ, ਅਤੀਸ, ਭੜਿੰਗੀ, ਬਚ ਅਤੇ ਮਰੋੜ ਫਲੀ—ਹਰ ਇਕ ੪ ਮਾਸੇ।ਤ੍ਰਿਫਲਾ ਇਨ੍ਹਾਂ ਸਾਰੀਆਂ ਦਵਾਈਆਂ ਤੋਂ ਦੂਨਾ ਯਾਨੀ ੧੪ ਤੋਲੇ। ਸੁਧ ਗੁੱਗਲ ਸਭ ਦੇ ਬਰਾਬਰ ੨੧ ਤੋਲੇ ਲਵੋ।

ਪਹਿਲੇ ਤ੍ਰਿਫਲੇ ਤਕ ਸਾਰੀਆਂ ਦਵਾਈਆਂ ਦਾ ਚੂਰਨ ਬਣਾ ਕੇ ਕਪੜ ਛਾਣ ਕਰ ਲਵੋ। ਫਿਰ ਗੁੱਗਲ ਨੂੰ ਹਮਾਮ ਦਸਤੇ ਵਿਚ ਪਾਕੇ ਕੁਟੋ ਅਤੇ ਚੂਰਨ ਰਲਾਈ ਜਾਵੋ। ਥੋੜਾ ਜਿਹਾ ਘਿਉ ਪਾ ਲਿਆ ਕਰਨਾ ਜਦ ਚੂਰਨ ਗੁਗਲ ਵਿਚ ਇਕ ਜਾਨ ਹੋ ਜਾਵੇ ਤਾਂ ਬੰਗ ਭਸਮ, ਚਾਂਦੀ ਦੀ ਭਸਮ, ਸਿੱਕਾ ਭਸਮ, ਫੌਲਾਦ ਭਸਮ, ਅਭਰਕ ਭਸਮ, ਮਨੂਰ ਭਸਮ, ਰਸ ਸੰਧੂਰ ਇਹ ਸਭ ਚੀਜ਼ਾਂ ੨-੨ ਤੋਲੇ ਗੁੱਗਲ ਵਿਚ ਮਿਲਾ ਕੇ ਖੂਬ ਕੁਟੋ ਜਦ ਸਭ ਚੀਜ਼ਾਂ ਇਕ ਜਾਨ ਹੋ ਜਾਣ ਤਾਂ ਚਣੇ ਪ੍ਰਮਾਨ ਗੋਲੀਆਂ ਬਣਾ ਲਵੋ ਅਤੇ ਚਿਕਣੇ ਯਾ ਕੱਚ ਦੇ ਭਾਂਡੇ ਵਿਚ ਰਖ ਲਵੋ, ਇਸ ਦੀ ਮਾਤ੍ਰਾ ਬਲ ਅਨੁਸਾਰ ਦਿਨ ਵਿਚ ਛੇ ਗੋਲੀਆਂ ਤਕ ਦੇ ਸਕਦੇ ਹੋ। ਦਸ ਮੂਲ ਦੇ ਕਾੜ੍ਹੇ ਨਾਲ ਯਾ ਹੋਰ ਯੋਗ ਅਨੁਪਾਨ ਨਾਲ ਦੇਣ ਤੇ ਸਮਸਤ ਵਾਤ ਰੋਗ ਨਾਸ ਹੁੰਦੇ ਹਨ। ਇਸ ਦੇ ਨਾਲ ਸਪਤ ਧਾਤੂ ਗਤ, ਕੋਸ਼ਟ ਗਤ ਵਾਤ,ਪਕਵਾਸੇ ਗਤ ਵਾਤ,ਗੁਦਾ ਗਤ ਵਾਤ,ਸਿਰਾ ਗਤ ਵਾਤ, ਸਨਾਯੂ ਗਤ ਵਾਤ,ਸੰਧੀ ਗਤ ਵਾਤ,ਤ੍ਰੂਨੀ,ਕੋਸ਼ਟਰ ਸ਼ੀਰਖਕ ਅਖੇਪਕ, ਗ੍ਰਿਧਸੀ ਵਾਤ, ਅਰਦਿਤ ਵਾਤ ਅਤੇ ਪਖਿਆ ਘਾਤ ਆਦਿਕ ਵਾਤ ਦੇ ਭਿਆਨਕ ਰੋਗ ਚਲੇ ਜਾਂਦੇ ਹਨ। ਪੁਰਾਣੇ ਤੇ ਨਵੇਂ ਵੈਦਾਂ ਨੇ ਇਸ ਦੀ ਬੜੀ ਤਾਰੀਫ ਕੀਤੀ ਹੈ। ਕੁਝ ਕਾਲ ਸੇਵਨ ਕਰਨ ਤੇ ਮਨੁਖ ਨੂੰ ਬੁਢੇਪਾ

ਨਹੀਂ ਆਉਂਦਾ। ਸਰੀਰ ਦੀਆਂ ਸਮਸਤ ਇੰਦਰੀਆਂ ਚੇਤੰਨ ਰਹਿੰਦੀਆਂ ਹਨ । ਕੋੜ੍ਹ, ਬਵਾਸੀਰ, ਭਗੰਦਰ, ਪ੍ਰਮੇਹ, ਸੰਗ੍ਰਹਣੀ, ਵਾਤ ਰਕਤ, ਨਾਭੀ ਦਾ ਦਰਦ, ਵਾਯੂ ਗੋਲਾ, ਯਖਮਾ, ਉਨਮਾਦ, ਮਿਰਗੀ, ਮੰਦ ਅਗਨੀ, ਦਮਾ, ਖਾਂਸੀ, ਵੀਰਯ ਦੋਸ਼, ਪ੍ਰਦਰ, ਪਾਂਡੂ, ਮੇਦ ਰੋਗ, ਸੂਲ ਅੱਖਾਂ ਦੇ ਰੋਗ ਅਤੇ ਸਭ ਤਰ੍ਹਾਂ ਦੇ ਪੇਟ ਦੇ ਰੋਗ ਨਾਸ ਹੋ ਜਾਂਦੇ ਹਨ।

ਇਸ ਦੇ ਸੇਵਨ ਕਰਨ ਲਈ ਕੁਝ ਅਨੁਪਾਨ ਲਿਖੇ ਜਾਂਦੇ ਹਨ।

(੧) ਵਾਤ ਰੋਗਾਂ ਵਿਚ ਰਾਸਨਾ ਦੇ ਕਾੜ੍ਹੇ ਯਾ ਗਰਮ ਪਾਣੀ ਯਾ ਗਰਮ ਦੁਧ ਨਾਲ।

(੨) ਪ੍ਰਮੇਹ ਰੋਗ ਵਿਚ ਦਾਰੂ ਹਲਦੀ ਨਾਲ।

(੩) ਵਾਤ ਰਕਤ ਵਿਚ ਗਲੋ ਦੇ ਕਾੜ੍ਹੇ ਨਾਲ।

(੪) ਪਾਂਡੂ ਰੋਗ ਵਿਚ ਗੋ ਮੂਤਰ ਨਾਲ।

(੫) ਮੁਟਾਪੇ ਰੋਗ ਵਿਚ ਸ਼ਹਿਦ ਨਾਲ।

(੬) ਕੋੜ੍ਹ ਰੋਗ ਵਿਚ ਨਿੰਮ ਦੇ ਕਾੜ੍ਹੇ ਨਾਲ।

(੭) ਆਮ ਵਾਤ (ਗੰਠੀਏ) ਵਿਚ ਗਲੋ ਦੇ ਕਾੜ੍ਹੇ ਨਾਲ।

(੮) ਅੱਖ ਦੇ ਰੋਗਾਂ ਵਿਚ ਤ੍ਰਿਫਲੇ ਦੇ ਕਾੜ੍ਹੇ ਨਾਲ।

(੯) ਉਦਰ ਰੋਗ ਵਿਚ ਇਟ ਸਿਟ ਦੇ ਕਾੜ੍ਹੇ ਨਾਲ।

(੧੦) ਸੂਲ ਰੋਗ ਵਿਚ ਮੂਲੀ ਦੇ ਕਾੜ੍ਹੇ ਨਾਲ।

(੧੧) ਕਫ ਦੇ ਰੋਗ ਵਿਚ ਅਮਲਤਾਸ ਦੇ ਕਾੜ੍ਹੇ ਨਾਲ।

ਆਯੁਰ ਵੈਦਿਕ ਦੀ ਇਹ ਇਕ ਮਸ਼ਹੂਰ ਰਸਾਇਣ ਹੈ ਇਸ ਨੂੰ ਬਣਾਕੇ ਵਰਤੋ ਤੇ ਲਾਭ ਉਠਾਓ।

## ੬੪੫. ਵਾਤ ਕੁਲਾਂਤਕ ਰਸ

ਕਸਤੂਰੀ, ਸੁਧ ਮਨਸਿਲ, ਨਾਗ ਕੇਸਰ, ਬਹੇੜਾ, ਸੁਧ ਪਾਰਾ, ਸੁਧ ਗੰਧਕ, ਜਾਇਫਲ, ਇਲਾਇਚੀ ਅਤੇ ਲੌਂਗ ਹਰ ਇੱਕ ੨ ਤੋਲੇ ਲਵੋ। ਪਾਰੇ ਗੰਧਕ ਦੀ ਕਜਲੀ ਣਾ ਲੈਣੀ। ਸਭ ਨੂੰ ਮਿਲਾਕੇ ਪਾਣੀ ਦੇ ਨਾਲ ਖਰਲ ਕਰਕੇ ੨-੨ ਰੱਤੀ ਦੀਆਂ ਗੋਲੀਆਂ ਬਣਾ ਲਵੋ ਮਾਤ੍ਰਾ ਇਕ ਗੋਲੀ ਸੁਬਾ, ਸ਼ਾਮ ਯੋਗ ਅਨੁਪਾਨ ਯਾ ਗਰਮ ਦੁਧ ਨਾਲ ਸੇਵਨ ਕਰਾਉਣ ਤੇ ੮੪ ਪ੍ਰਕਾਰ ਦੇ ਵਾਤ ਰੋਗ ਜਾਵਨ। ਸ਼ਰੀਰ ਬਿਲਕੁਲ ਨਰੋਗ ਹੋਵੇ। ਇਹ ਗੋਲੀਆਂ ਮਨ ਨੂੰ ਪ੍ਰਸੰਨ ਰਖ ਦੀਆਂ ਹਨ। ਸਨਾਯੂ ਨੂੰ ਬਲ ਦੇਂਦੀਆਂ ਹਨ। ਇਹਨਾਂ ਦੇ ਸੇਵਨ ਨਾਲ ਮਨੁਖ ਦਾ ਤੇਜ ਤੇ ਬਲ ਵਧਦਾ ਹੈ।

## ੬੪੬. ਮਹਾਂ ਵਾਤ ਵਿਧ੍ਵੰਸਨ ਰਸ

ਸੁਧ ਪਾਰਾ, ਸੁਧ ਗੰਧਕ, ਸਿੱਕਾ ਭਸਮ, ਬੰਗ ਭਸਮ ਲੋਹਾ ਭਸਮ, ਤਾਮੇ ਦੀ ਭਸਮ, ਅਭ੍ਰਕ ਭਸਮ, ਮਘਾਂ, ਫੁਲ ਸੁਹਾਗਾ, ਕਾਲੀ ਮਿਰਚ ਤੇ ਸੁੰਢ ਇਹ ਹਰ ਇਕ ਇਕ ਤੋਲਾ। ਸੁਧ ਮਿੱਠਾ ਤੇਲੀਆ ੪॥ ਤੋਲੇ। ਪਹਿਲੇ ਕਜਲੀ ਕਰਕੇ ਭਸਮਾਂ ਮਿਲਾਵੋ। ਫਿਰ ਬਾਕੀ ਦਵਾਈਆਂ ਦਾ ਕਪੜ ਛਾਣ ਚੂਰਣ ਮਿਲਾ ਕੇ ਤ੍ਰਿਕੁਟੇ ਦਾ ਕਾੜ੍ਹਾ ਤ੍ਰਿਫਲੇ ਦਾ ਕਾੜ੍ਹਾ, ਭੰਗਰੇ ਦਾ ਰਸ ਕੁਠ ਦਾ ਕਾੜ੍ਹਾ, ਸੰਮਾਲੂ ਦੇ ਪਤਿਆਂ ਦਾ ਰਸ, ਅਕ ਦਾ ਦੁਧ, ਆਉਲਿਆਂ ਦਾ ਰਸ ਅਦਰਕ ਦਾ ਰਸ ਅਤੇ ਨਿੰਬੂ ਦਾ ਰਸ ਇਹਨਾਂ ਸਾਰੀਆਂ ਚੀਜਾਂ ਦੀਆਂ ੩-੩ ਭਾਵਨਾਂ ਦੇ ਕੇ ਇਕ ਰਤੀ ਦੀਆਂ ਗੋਲੀਆਂ ਬਣਾ ਲਵੋ।

ਮਾਤ੍ਰਾ ੧ ਤੋਂ ੨ ਗੋਲੀਆਂ ਦਿਨ ਵਿਚ ੩ ਵਾਰ ਅਦਰਕ ਦੇ ਰਸ, ਭੰਗਰੇ ਦੇ ਰਸ ਯਾ ਸ਼ਹਿਦ ਨਾਲ ਦਿਓ । ਆਮ ਵਾਤ (ਗੰਠੀਏ) ਨੂੰ ਹਰਿੰਡੀ ਦੇ ਤੇਲ, ਘਿਉ ਯਾ ਗਰਮ ਜਲ ਦੇ ਨਾਲ ਦਿਓ। ਇਹ ਰਸਾਇਣ ਵਾਤ ਤੋਂ ਹੋਣ ਵਾਲੇ ਰੋਗਾਂ ਨੂੰ ਬੜੀ ਲਾਭ ਦੇਂਦੀ ਚੀਜ਼ ਹੈ। ਇਸ ਦੇ ਸੇਵਨ ਨਾਲ ਵਾਤ ਦੇ ਰੋਗ ਕਫ ਦੇ ਰੋਗ ਸੂਲ, ਸੰਨਿਪਾਤ, ਸਰੀਰ ਠੰਡਾ ਹੋ ਜਾਣਾ ਆਮ ਵਾਤ, ਕੁਸ਼ਟ, ਇਸਤ੍ਰੀਆਂ ਦੇ ਗਰਭਾਸ਼ੇ ਦੀ ਗੜ ਬੜ ਆਦਿਕ ਸਭ ਰੋਗ ਨਾਸ ਹੋ ਜਾਂਦੇ ਹਨ ।

## ੬੪੭. ਸਮੀਰ ਗਜ ਕੇਸਰੀ

ਸੁਧ ਸ਼ਿੰਗਰਫ, ਕਾਲੀ ਮਿਰਚ, ਸੁਧ ਅਫੀਮ ਅਤੇ ਸੁਧ ਕੁਚਲਾ ਇਹਨਾਂ ਸਾਰੀਆਂ ਚੀਜ਼ਾਂ ਨੂੰ ਸਮਾਨ ਭਾਗ ਲੈਕੇ ਅਦਰਕ ਦੇ ਰਸ ਵਿਚ ਛੇ ਘੰਟੇ ਖਰਲ ਕਰਕੇ ਮੂੰਗਾਂ ਦੇ ਸਮਾਨ ਗੋਲੀਆਂ ਬਣਾ ਲਵੋ । ਮਾਤਰਾ ੨ ਗੋਲੀਆਂ ਤੋਂ ਚਾਰ ਤਕ ਪਾਨਾਂ ਦੇ ਰਸ ਨਾਲ ਯਾ ਪਾਣੀ ਨਾਲ ਦਿਓ ਤਾਂ ਇਸ ਨਾਲ ਪੁਰਾਣੇ ਤੋਂ ਪੁਰਾਣਾ ਵਾਤ ਰੋਗ ਦਿਨਾਂ ਵਿਚ ਹੀ ਨਾਸ ਹੋਵੇ। ਇਸ ਵਿਚ ਅਫੀਮ ਹੈ। ਇਸ ਲਈ ਜਿਸ ਰੋਗੀ ਨੂੰ ਵਾਤ ਦੀਆਂ ਦਰਦਾਂ ਕਰਕੇ ਨੀਂਦ ਨਾ ਆਉਂਦੀ ਹੋਵੇ ਉਸ ਲਈ ਉਤਮ ਚੀਜ ਹੈ।

ਇਸ ਨਾਲ ਆਮ ਵਾਤ, ਕਮਰ ਦਰਦ, ਜ਼ੁਕਾਮ, ਅਰੁਚੀ ਉਦਰ ਸੂਲ ਗ੍ਰਿਧਸੀ ਆਦਿ ਰੋਗ ਨਾਸ ਹੁੰਦੇ ਹਨ, ਹੈਜ਼ੇ ਲਈਵੀ ਇਸਦਾ ਸੇਵਨ ਲਾਭਦੇਂਦਾ ਹੈ। ਇਸ ਨੂੰ ਗੁਲਾਬ ਦੇ ਅਰਕ ਨਾਲ ਸੇਵਨ ਕਰਾਨ ਤੇ ਉਲਟੀਆਂ ਤੇ ਟੱਟੀਆਂ

ਬੰਦ ਹੋਵਨ ਅਤੇ ਸ਼ਰੀਰ ਦੀ ਕਾਹਲੀ ਬੇਚੈਨੀ ਹਟੇ ।

ਜ਼ੁਕਾਮ ਲਈ ਇਸ ਦਾ ਸੇਵਨ ਦਿਮਾਗ ਵਿਚੋਂ ਖਰਾਬ ਮਾਦੇ ਨੂੰ ਸੁਕਾ ਕੇ ਅਰਾਮ ਕਰਦਾ ਹੈ ।

## ੬੪੯. ਗੋਲੀ ਸੰਖੀਆ

ਸਿੰਮਲ ਖਾਰ ੩ ਰਤੀ, ਕੱਥ ਸੁਫੈਦ, ਤਬਾਸੀਰ ਹਰ ਇਕ ੫ ਮਾਸੇ । ਸਭ ਨੂੰ ਬਾਰੀਕ ਪੀਸਕੇ ਸੁੰਢ ਦੇ ਪਾਨੀ ਨਾਲ ਖੂਬ ਖਰਲ ਕਰਕੇ ਮਾਂਹ ਦੇ ਦਾਣੇ ਬਰਾਬਰ ਗੋਲੀਆਂ ਬਣਾ ਲਵੋ । ਰੋਟੀ ਖਾਨ ਤੋਂ ਬਾਅਦ ਇਕ ਗੋਲੀ ਸੁਬਾ ਇਕ ਗੋਲੀ ਸ਼ਾਮ ਸਤ ਦਿਨ ਤਕ ਦਿਓ ਤਿੰਨਾਂ ਦਿਨਾਂ ਤੋਂ ਬਾਅਦ ਗੋਲੀ ਖਾਨ ਪਿਛੋਂ ਜੇਕਰ ਖੰਡ ਦਾ ਸ਼ਰਬਤ ਪਿਆਇਆ ਜਾਵੇ ਤਾਂ ਮਰੀਜ ਨੂੰ ਖੁਲ ਕੇ ਦਸਤ ਅਤੇ ਉਲਟੀਆਂ ਆ ਜਾਂਦੀਆਂ ਹਨ । ਜਿਸ ਨਾਲ ਮੁਆਦ ਖਾਰਜ ਹੋ ਜਾਂਦਾ ਹੈ । ਮਾਸ ਤੋਂ ਪ੍ਰਹੇਜ਼ ਰਖਿਆ ਜਾਵੇ । ਰੋਟੀ ਵੀ ਅਲੂਣੀ ਖਾਧੀ ਜਾਵੇ । ਇਸ ਨਾਲ ਫਾਜ਼ਿਲ ਸ਼ਰਤੀਆ ਜਾਵੇ ।

### ਚਾਰ ਰਸਾਇਣੀਆਂ ਦੀ

# ਤੇਰ੍ਹਵੀਂ ਚੌਕੜੀ

## ਮੂਤ੍ਰ ਕ੍ਰਿਛ—ਸੋਜ਼ਾਕ [ਗਾਨੋਰੀਆ]

ਕਵੀਰਾਜ—ਬਹੁਤ ਜਿਆਦਾ ਕਸਰਤ ਕਰਨ ਨਾਲ, ਰੁਖੀਆਂ ਚੀਜਾਂ ਖਾਣ ਨਾਲ, ਸ਼ਰਾਬ ਬਹੁਤ ਪੀਣ ਨਾਲ, ਤੀਖਣ ਚੀਜਾਂ ਮਿਰਚਾਂ ਆਦਿਕ ਬਹੁਤ ਖਾਣ ਨਾਲ ਮਾਸ,

ਮੱਛੀ ਖਾਣ ਨਾਲ ਮੂਤ੍ਰ ਕ੍ਰਿਛ ਰੋਗ ਪੈਦਾ ਹੋ ਜਾਂਦਾ ਹੈ।

## ਮੂਤ੍ਰ ਕ੍ਰਿਛ ਦੇ ਲੱਛਣ

ਪੇਸ਼ਾਬ ਬੜੀ ਤਕਲੀਫ ਨਾਲ, ਬੂੰਦ ਬੂੰਦ ਅਥਵਾ ਕੱਚੇ ਖੂਨ ਦੇ ਨਾਲ ਮਿਲਿਆ ਹੋਇਆ ਥੋੜਾ ਥੋੜਾ ਉਤਰਦਾ ਹੈ। ਮਸਾਨੇ ਵਿੱਚ, ਚੂਲਿਆਂ ਵਿੱਚ ਅਤੇ ਮੂਤ੍ਰ ਨਲੀ ਵਿਚ ਬੜੀ ਦਰਦ ਹੁੰਦੀ ਹੈ। ਇਹ ਇਕ ਕਿਸਮ ਦਾ ਸੋਜਾਕ ਹੈ। ਉਸ ਵਿੱਚ ਵੀ ਪੇਸ਼ਾਬ ਦੀ ਤਕਲੀਫ ਹੁੰਦੀ ਹੈ। ਪਰ ਉਸ ਵਿੱਚ ਨਾਲ ਪੀਪ ਆਉਂਦੀ ਹੈ। ਇਸ ਲਈ ਕਈ ਵੈਦ ਉਸ ਨੂੰ 'ਪੂਯ ਪ੍ਰਮੇਹ' ਕਹਿੰਦੇ ਹਨ, ਸੋਜਾਕ ਜਹਰੀਲਾ ਹੁੰਦਾ ਹੈ। ਹਕੀਮ ਜੀ ਇਸ ਨੂੰ ਵਿਸਤਾਰ ਨਾਲ ਦਸਣਗੇ।

## ਮੂਤ੍ਰ ਕ੍ਰਿਛ ਦੀ ਚਿਕਿਤਸਾ

੬੪੯. ਜੌਂ ਖਾਰ ੬ ਮਾਸੇ ਮਿਸਰੀ ੬ ਮਾਸੇ ਮਿਲਾਕੇ ਖਾਣ ਨਾਲ ਰੋਗ ਜਾਵੇ।

੬੫੦. ਬੂੰਜੀ ਇਲਾਚੀ, ਪਖਾਣ ਭੇਦ, ਸੁਧ ਸਿਲਾ-ਜੀਤ, ਮਘਾਂ, ਖੀਰੇ ਦੇ ਬੀਜ, ਸੇਂਧਾ ਲੂਣ ਤੇ ਕੇਸਰ ਇਨ੍ਹਾਂ ਨੂੰ ਸਮਾਨ ਭਾਗ ਲੈ ਕੇ ਪੀਸ ਛਾਣ ਲਵੇ, ੪ ਯਾ ੬ ਮਾਸੇ ਚੌਲਾਂ ਦੇ ਧੋਣ ਨਾਲ ਸੇਵਨ ਕਰਾਉਣ ਨਾਲ ਸਭ ਤਰ੍ਹਾਂ ਦੀ ਮੂਤ੍ਰ ਕ੍ਰਿਛ ਜਾਵੇ।

੬੫੧. ਆਉਲੇ, ਮਨੱਕਾ, ਬਿਦਾਰੀਕੰਦ, ਮੁਲੱਠੀ ਅਤੇ ਭਖੜਾ ਕੁਲ ਦੋ ਤੋਲੇ ਲੈ ਕੇ ਦਰੜਾ ਕਰਕੇ ੧॥ ਪਾ ਪੱਕੇ ਪਾਣੀ ਵਿੱਚ ਉਬਾਲ ਕੇ ਚੌਥਾ ਹਿੱਸਾ ਰਖਕੇ ਦੋ ਤੋਲੇ ਮਿਸਰੀ ਮਿਲਾ ਕੇ ਪੀਣ ਨਾਲ ਮੂਤ੍ਰ ਕ੍ਰਿਛ ਜਾਵੇ।

੬੫੨. ਦੋ ਤੋਲੇ ਭੁਖੜੇ ਦੇ ਕਾੜੇ ਵਿੱਚ ੨ ਮਾਸੇ ਜੌਂ ਖਾਰ ਮਿਲਾ ਕੇ ਪੀਣ ਨਾਲ ਮੂਤ੍ਰ ਖੁਲ੍ਹ ਜਾਵੇ।

## ਸੋਜਾਕ ਦਾ ਵਰਣਨ

ਹਕੀਮ-ਇਹ ਇਕ ਛੂਤ ਦਾਰ ਬੀਮਾਰੀ ਹੈ, ਜਿਸ ਵਿੱਚ ਪੇਸ਼ਾਬ ਦੀ ਨਾਲੀ ਮੁਤਵਰਮ ਹੋ (ਸੁਜ) ਜਾਂਦੀ ਹੈ ਅਤੇ ਉਸ ਵਿਚੋਂ ਪੀਪ ਆਉਣ ਲਗ ਜਾਂਦੀ ਹੈ।

ਅਕਸਰ ਤਾਂ ਇਹ ਮਰਜ ਬਦਖਸਲਤਾਂ ਦਾ ਹੀ ਨਤੀਜਾ ਹੈ। ਸੁਜਾਕ ਵਾਲੀ ਫਾਹਸ਼ਾ ਔਰਤ ਤੋਂ ਹੈਜ ਵਾਲੀ ਔਰਤ ਤੋਂ ਯਾ ਸੀਲਾਨੁਲਰਹਿਮ ਪ੍ਰਦਰ ਵਾਲੀ ਔਰਤ ਤੋਂ ਸੋਜਾਕ ਹੋ ਜਾਂਦਾ ਹੈ। ਕਾਲੇ ਆਦਮੀਆਂ ਦੀ ਨਿਸਬਤ ਗੋਰੇ ਰੰਗ ਦੇ ਆਦਮੀਆਂ ਨੂੰ ਜਿਆਦਾ ਹੁੰਦਾ ਹੈ। ਨਿਸ਼ਾਨੀਆਂ ਇਹ ਹਨ—ਬੀਮਾਰੀ ਵਾਲੀ ਔਰਤ ਦੇ ਸੰਗ ਤੋਂ ਦੂਸਰੇ, ਤੀਸਰੇ ਦਿਨ ਯਾ ਕਦੀ ੨ ਪੰਜਵੇਂ ਸਤਵੇਂ ਦਿਨ ਪੇਸ਼ਾਬ ਵਾਲੀ ਨਾਲੀ ਸੁਰਖ ਤੇ ਮੁਤਵਰਮ ਹੋ ਜਾਂਦੀ ਹੈ। ਇਸ ਵਿਚ ਖਾਰਸ਼ ਤੇ ਜਲਨ ਹੁੰਦੀ ਹੈ, ਪੇਸ਼ਾਬ ਸੜ ਕੇ ਤੇ ਪੀੜ ਨਾਲ ਆਉਣ ਲਗ ਜਾਂਦਾ ਹੈ। ਫਿਰ ਫਿੱਕੇ ਨੀਲੇ ਰੰਗ ਦੀ ਪੀਪ ਆਉਣ ਲਗ ਜਾਂਦੀ ਹੈ। ਤਿੰਨ ਚਾਰ ਦਿਨ ਇਸਤਰ੍ਹਾਂ ਦੀ ਹਾਲਤ ਰਹਿਕੇ ਫਿਰ ਜਿਆਦਾ ਤਕਲੀਫ ਹੋ ਜਾਂਦੀ ਹੈ। ਸੋਜ ਜਿਆਦਾ ਹੋ ਜਾਂਦੀ ਹੈ। ਪੇਸ਼ਾਬ ਬਹੁਤ ਸੜ ਕੇ ਤੇ ਪੀੜ ਕਰਕੇ ਆਉਂਦਾ ਹੈ। ਸਬਜੀ ਮਾਇਲ ਜਰਦ ਰੰਗ ਦੀ ਗਾੜ੍ਹੀ ਪੀਪ ਜਿਆਦਾ ਆਉਣ ਲਗ ਜਾਂਦੀ ਹੈ। ਜੰਗਾਸਾ ਦੇ ਗਦੂਦ ਮੁਤਵਰਮ ਹੋ ਜਾਂਦੇ ਹਨ, ਲਕ ਵਿਚ ਦਰਦ ਹੋਣ ਲਗ ਜਾਂਦਾ ਹੈ। ਬੁਖਾਰ

ਹੋ ਜਾਂਦਾ ਹੈ। ਕਬਜ਼ੀ ਨਾਲ ਟੱਟੀ ਆਉਂਦੀ ਹੈ, ਭੁਖ ਮਰ ਜਾਂਦੀ ਹੈ। ਕਦੀ ਲਿੰਗ ਇੰਦਰੇ ਵਿਚ ਸੋਜ ਹੋਣ ਕਰਕੇ ਬਹੁਤ ਦਰਦ ਕਰਨ ਲਗ ਜਾਂਦਾ ਹੈ। ਕਦੀ ਕਦੀ ਪੇਸ਼ਾਬ ਦੀ ਨਾਲੀ ਇਤਨੀ ਸੁਜ ਜਾਂਦੀ ਹੈ ਕਿ ਪੇਸ਼ਾਬ ਰੁਕ ਜਾਂਦਾ ਹੈ ਯਾ ਉਸ ਰਸਤੇ ਖ਼ੂਨ ਵਗਣ ਲਗ ਜਾਂਦਾ ਹੈ। ਦੋ ਤਿੰਨ ਹਫਤੇ ਇਸ ਤਰਾਂ ਤਕਲੀਫ ਰਹਿਕੇ ਫਿਰ ਧੀਰੇ ਧੀਰੇ ਘਟ ਜਾਂਦੀ ਹੈ, ਮੁਨਾਸਬ ਇਲਾਜ ਕੀਤਾ ਜਾਵੇ ਤਾਂ ਦੋ ਤਿੰਨ ਹਫ਼ਤਿਆਂ ਬਾਅਦ ਪੀਪ ਆਉਣੀ ਬੰਦ ਹੋ ਜਾਂਦੀ ਹੈ ਅਤੇ ਪੇਸ਼ਾਬ ਦੀ ਦਰਦ ਤੇ ਜਲਣ ਦੂਰ ਹੋਕੇ ਬਿਲਕੁਲ ਅਰਾਮ ਹੋ ਜਾਂਦਾ ਹੈ। ਜੇਕਰ ਇਲਾਜ ਵਿਚ ਗਫਲਤ ਕੀਤੀ ਜਾਵੇ ਅਤੇ ਬਦਪ੍ਰਹੇਜ਼ੀ ਕਰਨ ਤੋਂ ਪਰਹੇਜ਼ ਨਾ ਕੀਤਾ ਜਾਵੇ ਤਾਂ ਸੋਜ ਪੇਸ਼ਾਬ ਨਾਲੀ ਦੇ ਪਿਛਲੇ ਹਿਸੇ ਵਿਚ ਜਿਹੜਾ ਕਿ ਬੜਾ ਤੰਗ ਹੁੰਦਾ ਹੈ ਜਾ ਪਹੁੰਚਦੀ ਹੈ। ਆਮ ਤੌਰ ਤੇ ਦੂਸਰੇ ਹਫਤੇ ਦੇ ਅਖੀਰ ਵਿਚ ਐਸਾ ਹੋਇਆ ਕਰਦਾ ਹੈ। ਤਦੋਂ ਘੜੀ ਘੜੀ ਪੇਸ਼ਾਬ ਦੀ ਹਾਜਤ ਹੋਇਆ ਕਰਦੀ ਹੈ ਅਤੇ ਥੋੜਾ ਥੋੜਾ ਪੇਸ਼ਾਬ ਜਿਸ ਵਿਚ ਕੁਝ ਖ਼ੂਨ ਵੀ ਮਿਲਿਆ ਹੋਇਆ ਹੁੰਦਾ ਹੈ, ਬੜੀ ਦਰਦ ਤੇ ਚੀਸ ਨਾਲ ਆਉਂਦਾ ਹੈ। ਸੀਵਣ ਵਿਚ ਦਰਦ ਤੇ ਬੋਝ ਜਿਹਾ ਪ੍ਰਤੀਤ ਹੁੰਦਾ ਹੈ। ਸੋਜ ਦਾ ਪੇਸ਼ਾਬ ਦੀ ਨਾਲੀ ਦੇ ਪਿਛਲੇ ਪਾਸੇ ਫੈਲਣਾ ਖਤਰਨਾਕ ਹੁੰਦਾ ਹੈ।

## ਪੁਰਾਣਾ ਸੁਜ਼ਾਕ

ਮੁਦਤਾਂ ਤਕ ਥੋੜੀ ਬਹੁਤ ਪੀਪ ਆਉਂਦੀ ਰਹਿੰਦੀ ਹੈ। ਕਦੀ ਕਦੀ ਪੇਸ਼ਾਬ ਜਲਕੇ ਤੇ ਦਰਦ ਨਾਲ ਆਉਂਦਾ

ਹੈ। ਪੀਪ ਅਕਸਰ ਪਤਲੀ ਪਰ ਕੁਝ ਗਾਹੜੀ ਵੀ ਹੁੰਦੀ ਹੈ। ਕਦੀ ਜਿਆਦਾ ਅਤੇ ਕਦੀ ਇਤਨੀ ਥੋੜੀ ਹੁੰਦੀ ਹੈ ਕਿ ਸਿਰਫ ਮੂਤਰ ਨਲੀ ਦਾ ਮੂੰਹ ਹੀ ਚਿਪਕਿਆ ਹੁੰਦਾ ਹੈ। ਯਾ ਸੁਬਹ ਜਾਗਣ ਤੇ ਉਸ ਨੂੰ ਦਬਾਣ ਤੇ ਥੋੜੀ ਜਿਹੀ ਪੀਪ ਮਲੂਮ ਹੁੰਦੀ ਹੈ। ਇਸ ਤਰ੍ਹਾਂ ਦੀ ਹਾਲਤ ਮੁੱਦਤ ਤਕ ਬਲਕਿ ਕਈ ਸਾਲਾਂ ਤਕ ਰਹਿੰਦੀ ਹੈ। ਇਹ ਗੱਲ ਯਾਦ ਰਖਣ ਵਾਲੀ ਹੈ ਕਿ ਇਸ ਤਰ੍ਹਾਂ ਦੀ ਹਾਲਤ ਵਿਚ ਅਗਰ ਇਸਤ੍ਰੀ ਸੰਗ ਕੀਤਾ ਜਾਵੇ ਤਾਂ ਉਸ ਨੂੰ ਵੀ ਸੁਜ਼ਾਕ ਹੋ ਜਾਵੇਗਾ।

ਕੁਝ ਦੇਰ ਬਾਦ ਇਸ ਤਰ੍ਹਾਂ ਦੀ ਹਾਲਤ ਰਹਿਣ ਨਾਲ ਯਾ ਸੁਜ਼ਾਕ ਦਾ ਬਾਰ ਬਾਰ ਹਮਲਾ ਹੋਣ ਨਾਲ ਪੇਸ਼ਾਬ ਦੀ ਨਾਲੀ ਜਿਥੇ ਕਿ ਕੁਰਹਾ ਹੁੰਦਾ ਹੈ। ਉਥੇਂ ਕੁਝ ਵਾਧੂ ਫਾਸਦ ਰੇਸ਼ੇ ਪੈਦਾ ਹੋਕੇ ਯਾ ਉਹ ਹਿੱਸਾ ਸੁਕੜਕੇ ਨਾਲੀ ਦਾ ਉਹ ਹਿੱਸਾ ਤੰਗ ਯਾ ਬੰਦ ਹੋ ਜਾਂਦਾ ਹੈ ਇਸ ਨਾਲ ਬੜੀ ਤਕਲੀਫ ਹੁੰਦੀ ਹੈ। ਪੇਸ਼ਾਬ ਕਰਨ ਵਿਚ ਬੜੀ ਤਕਲੀਫ ਹੁੰਦੀ ਹੈ। ਪੇਸ਼ਾਬ ਕਤਰਾ ਕਤਰਾ ਖਾਰਜ ਹੁੰਦਾ ਹੈ। ਕਦੀ ਬਿਲਕੁਲ ਬੰਦ ਹੋ ਜਾਂਦਾ ਹੈ।

## ਸੁਜ਼ਾਕ ਦਾ ਇਲਾਜ–ਇੰਦ੍ਰੀ ਝਾੜ

੬੫੩. ਕਲਮੀ ਸ਼ੋਰਾ, ਚਿੱਟਾ ਜੀਰਾ, ਰੇਵੰਦ ਚੀਨੀ ਤੇ ਜੌਂ ਖਾਰ ਸਭ ਬਰਾਬਰ ਵਜ਼ਨ ਲੈਕੇ ਫੱਕੀ ਬਣਾ ਲਵੇ ਅਰ ਗੋਕੇ ਦੁਧ ਦੀ ਲੱਸੀ ਬਣਾ ਕੇ ੯ ਮਾਸੇ ਫਕੀ ਫਕਾਓ, ਇਸ ਨਾਲ ਪੇਸ਼ਾਬ ਖੁਲ ਕੇ ਆਵਨ ਲਗੇਗਾ ਅਰ

ਫਾਇਦਾ ਹੋਵੇਗਾ ।

## ੬੫੪. ਮੁਜਰਬ ਫੱਕੀ ਸੋਜਾਕ

ਜੀਰਾ ਚਿੱਟਾ ੧ ਤੋਲਾ, ਗੇਰੀ ੬ ਮਾਸੇ ਬੁੱਜੀ ਲਾਚੀ ੬ ਮਾਸੇ । ਮੁਸ਼ਕਪੂਰ ੨ ਮਾਸੇ, ਤਬਾਸ਼ੀਰ ੩ ਮਾਸੇ, ਧਨੀਆਂ ੩ ਮਾਸੇ, ਕਾਸ਼ਨੀ ੩ ਮਾਸੇ ਸਭ ਚੀਜਾਂ ਨੂੰ ਕੁਟ ਬਣਾ ਕੇ ੧ ਤੋਲਾ ਮਿਸ਼ਰੀ ਪਾ ਕੇ ਫਕੀ ਬਣਾ ਲਵੋ । ਖੁਰਾਕ ੯ ਮਾਸੇ ਗੋਕੇ ਦੁਧ ਦੀ ਲੱਸੀ ਨਾਲ ਦਿਨ ਵਿਚ ਦੋ ਤਿੰਨ ਵਾਰ ਦੇਣ ਤੇ ਸੋਜਾਕ ਦੂਰ ਹੋ ਜਾਂਦਾ ਹੈ ।

## ੬੫੫. ਕੁਰਸ ਕਾਕਨੂਜ

ਮਗਜ਼ ਖੀਰਾ, ਮਗਜ਼ ਖਰਬੂਜਾ, ਮਗਜ਼ ਤਰ, ਗਿਰੀ ਬਾਦਾਮ, ਮਗਜ਼ ਕਾਕਨੂਜ, ਨਸ਼ਾਸਤਾ, ਮੁਲੱਠੀ ਦਾ ਆਟਾ, ਕਤੀਰਾ ਗੂੰਦ, ਕਿੱਕਰ ਦੀ ਗੂੰਦ, ਖੂਨਸ਼ਾਵਸਾਂ, ਬੀਜ ਕਰਫਸ ਹਰ ਇਕ ੨ ਤੋਲੇ, ਅਫੀਮ ੩ ਮਾਸੇ ਚੰਗੀ ਤਰਾਂ ਚੂਰਨ ਬਣਾ ਕੇ ਪਾਣੀ ਨਾਲ ਗੋਲੀਆਂ ਬਣਾਓ ੪। ਮਾਸੇ ਸੁਬਹ ਸ਼ਾਮ ਇਸ ਦੀ ਖੁਰਾਕ ਹੈ, ਕਰਫ ਦੀ ਸਰਦਾਈ ਨਾਲ ਦਿਓ ਸੋਜਾਕ ਜਾਵੇ ਅੰਦਰ ਦੇ ਜ਼ਖਮ ਠੀਕ ਹੋਵਣ। ਪਿਸ਼ਾਬ ਨਾਲ ਖੂਨ ਆਉਂਦਾ ਬੰਦ ਹੋਵੇ ।

## ੬੫੬. ਸੁਜਾਕ ਨਾਸਕ ਫੱਕੀ

ਸਰਦ ਚੀਨੀ ੩ ਤੋਲੇ, ਕਲਮੀ ਸ਼ੋਰਾ, ਸਫੈਦ ਕੱਥਾ ਚਿੱਟਾ ਜੀਰਾ, ਬੂਜੀ ਲਾਚੀ ਦੇ ਦਾਣੇ, ਗਿਰੀ ਕੌਲ ਡੋਡਾ, ਹਰ ਇਕ ੫ ਮਾਸੇ, ਸਤ ਬਰੋਜਾ ੧੦ ਮਾਸੇ ਸਭ ਨੂੰ ਕੁਟ ਕੇ ਫੱਕੀ ਬਣਾ ਲਵੇ ਸੁਬਹ ਸ਼ਾਮ ਕੱਚੀ ਲਸੀ ਨਾਲ ਖਾਣ ਤੇ

ਸੁਜਾਕ ਨਾਸ ਹੋਵੇ। ਪੇਸ਼ਾਬ ਸਾਫ ਆਵੇ ਪੀਪ ਹਟੇ।

## ੬੫੭. ਸੁਜਾਕ ਲਈ ਸ਼ਾਹੀ ਫਕੀ

ਕਤੀਰਾ ਗੂੰਦ, ਦਮਲ ਅਖਵੇਨ, ਗਿਲ ਇਰਮਨੀ, ਤਬਾ ਸ਼ੀਰ, ਸਤ ਮੁਲੱਠੀ, ਗੁਲ ਮਖਤੂਮ, ਗੁਲਨਾਰ, ਤੁਬ ਕਾਕਨਜ ਖਸ਼ਖਾਸ ਹਰ ਇਕ ੨ ਮਾਸੇ। ਨਸ਼ਾਸਤਾ, ਮਗਜ਼ ਖੀਰੇ, ਮਗਜ਼ ਤਰਾਂ, ਮਗਜ ਖਰਬੂਜਾ, ਕੁਰਫਾ ਹਰ ਇਕ ੩ ਮਾਸੇ ਰੇਵੰਦ ਚੀਨੀ, ਸਿਪ ਭਸਮ ਹਰ ਇਕ ੧ ਮਾਸਾ ਸਭ ਨੂੰ ਕੁਟ ਛਾਣ ਕੇ ਸਫੂਫ ਬਣਾ ਲਵੇ। ਖੁਰਾਕ ੫ ਮਾਸੇ ਸੁਬਹ ੫ ਸ਼ਾਮ ਨੂੰ ਅਰਕ ਪਿਤ ਪਾਪੜਾ ਤੇ ਸ਼ਰਬਤ ਸੰਦਲ ਨਾਲ ਪੁਰਾਣੇ ਸੁਜਾਕ ਲਈ ਆਬੇਹਯਾਤ ਹੈ।

## ੬੫੮. ਅਰਕ ਹਰਾ ਭਰਾ ਸੁਜਾਕ ਲਈ

ਸੰਦਲ ਸੁਫੇਦ, ਸੰਦਲ ਸੁਰਖ, ਖਸ, ਪਦਮਾਖ, ਨਾਗਰਮੋਥਾ, ਹਰੀ ਗਲੋ, ਪਿਤ ਪਾਪੜਾ, ਨਿੰਮ ਦੀ ਛਿਲ, ਗੁਲ ਨੀਲੋਫਰ, ਤੁਖਮ ਕਾਸ਼ਨੀ, ਸੌਂਫ, ਤੁਖਮ ਕਦੂ, ਨੇਤ੍ਰ ਬਾਲਾ, ਕਸ਼ਨੀਜ ਖੁਸ਼ਕ, ਤੁਲਸੀ ਦੇ ਬੀਜ, ਬੇਖ ਨੇਸ਼ਕਰ-ਈਖਈ ਜੜ੍ਹ-ਜੜ੍ਹ ਬਹੇੜਾ, ਜੜ ਜੁਵਾਂਸਾ, ਜੜ੍ਹ ਕਾਸ਼ਨੀ, ਧਮਾਂਹ, ਮੁੰਡੀ, ਮੁਲਠੀ, ਬੂਜੀ ਲਾਗੀ, ਖਸਖਾਸ, ਹਰ ਇਕ ੧ ਤੋਲਾ ਲੈਕੇ ਰਾਤ ਨੂੰ ਪੰਜ ਸੇਰ ਪੱਕੇ ਪਾਣੀ ਵਿਚ ਭਿਗੋ ਦਿਓ ਅਰ ਸੁਬਹ ੨॥ ਸੇਰ ਅਰਕ ਖਿਚ ਲਵੋ। ਖੁਰਾਕ ੬ ਤੋਲੇ ਮਿਸਰੀ ੨ ਤੋਲੇ ਪਾਕੇ ਪੀਓ। ਇਸ ਦੇ ਨਾਲ ਸੁਜਾਕ ਜਾਵੇ ਜਲਨ ਹਟੇ। ਪੀਪ ਬੰਦ ਹੋਵੇ ਅਤੇ ਖੂਨ ਸਾਫ ਹੋਵੇ।

## ੬੫੯. ਸੁਜਾਕ ਲਈ ਪਿਚਕਾਰੀ

ਰਸੌਂਤ ੧ ਤੋਲਾ, ਕੱਥ ਸੁਫੈਦ ੬ ਮਾਸੇ, ਅਫੀਮ ੧ ਮਾਸਾ, ਸਭ ਚੀਜਾਂ ਨੂੰ ੧ ਸੇਰ ਪਾਨੀ ਵਿਚ ਬਾਰਾਂ ਘੰਟੇ ਭਿਗੋ ਕੇ ਛਾਣ ਲਵੋ, ਫਿਰ ਰਸਕਪੂਰ, ਫਟਕੜੀ ਫੁਲ, ਨੀਲਾ ਥੋਥਾ ਫੁਲ ਹਰ ਇਕ ਮਾਸਾ, ਸਭ ਨੂੰ ਪੀਸ ਕੇ ਉਸ ਉਤਲੇ ਪਾਣੀ ਵਿਚ ਰਲਾ ਲਵੋ ਅਰ ਪਿਚਕਾਰੀ ਲੈਕੇ ਰੋਜ ਕਰੋ ਅਠ ਦਸ ਮਿੰਟ ਪਾਨੀ ਨੂੰ ਇੰਦਰੀ ਦੇ ਅੰਦਰ ਰਹਿਣ ਦਿਓ ਕਢ ਕੇ ਫਿਰ ਦੂਸਰੀ ਪਚਕਾਰੀ ਕਰੋ। ਇਸ ਤਰ੍ਹਾਂ ਕੁਝ ਦਿਨ ਕਰਨ ਨਾਲ ਸ਼ਰਤੀਆ ਅਰਾਮ ਆਵੇ।

## ੬੬੦. ਦੂਧੀ ਪਿਚਕਾਰੀ

ਸੁਫੈਦਾ ਕਾਸ਼ਗਰੀ, ਕੁੰਦਰ, ਅੰਜਰੂਤ, ਕਿੱਕਰ ਦੀ ਗੂੰਦ, ਨਸ਼ਾਸਤਾ, ਦਮੁਲਖਵੇਨ ਅਤੇ ਨਿੰਮ ਦੇ ਪੱਤੇ ਸਭ ਹਮ ਵਜਨ ਲੈ ਕੇ ਨਿੰਮ ਦੇ ਪਤਿਆਂ ਦੇ ਪਾਣੀ ਵਿਚ ਪੀਸ ਕੇ ਗੋਲੀਆਂ ਬਣਾ ਲਵੋ ਅਰ ਵਕਤ ਜਰੂਰਤ ਬਕਰੀ ਦੇ ੩ ਤੋਲੇ ਦੁਧ ਵਿਚ ਘਿਸਾ ਕੇ ਪਿਚਕਾਰੀ ਕਰੋ ਤਾਂ ਦਿਨਾਂ ਵਿਚ ਸੁਜਾਕ ਜਾਵੇ। ਅਜਮੂਦਾ ਹੈ।

## ੬੬੧. ਸੁਖੈਨ ਪਿਚਕਾਰੀ

ਤ੍ਰਿਫਲੇ ਨੂੰ ਸਮਾਨ ਭਾਗ ਲੈਕੇ ਕੁਟਕੇ ਰਾਤ ਨੂੰ ਭਿਗੋ ਦਿਓ ਅਰ ਸੁਬਹ ਜੋਸ਼ ਦੇਕੇ ਛਾਣ ਕੇ ਪਿਚਕਾਰੀ ਕਰੋ ਤਾਂ ਇਸ ਨਾਲ ਪਿਸ਼ਾਬ ਦੀ ਜਲਨ ਹਟੇ। ਪੀਪ ਜਾਂਦੀ ਰੁਕੇ।

## ਉਦਾਸੀ ਵੈਦ ਸੋਜਾਕ ਦਾ ਇਲਾਜ

੬੬੨. ਫਾਲਸੇ ਦੀ ਛਿਲ ੧ ਤੋਲਾ ਟੁਕੜੇ ਟੁਕੜੇ ਕਰਕੇ ਗਰਮ ਪਾਨੀ ਵਿਚ ਰਾਤ ਨੂੰ ਭਿਗੋ ਦਿਓ ਸੁਬਹ ਮਲ ਕੇ ਛਾਣਕੇ ਸ਼ਰਬਤ ਬਜ਼ੂਰੀ ੪ ਤੋਲੇ ਪਾਕੇ ਦਿਓ ਤਾਂ ਸੋਜਾਕ ਜਾਵੇ। ਪੀਪ ਜਲਨ ਸਭ ਦੂਰ ਹੋਵਨ।

੬੬੩. ਰੋਗਨ ਸੰਦਲ ੧ ਮਾਸਾ ਪਤਾਸੇ ਵਿਚ ਪਾ ਕੇ ਖੁਵਾਵੇ ਅਰ ਉੱਤੋਂ ਸ਼ਰਬਤ ਬਜ਼ੂਰੀ ੪ ਤੋਲੇ ਪਾਨੀ ਵਿਚ ਮਿਲਾਕੇ ਪਿਲਾਵੇ ਤਾਂ ਸੋਜਾਕ ਜਾਵੇ।

੬੬੪. ਕਿੱਕਰ ਦੀ ਗੂੰਦ ਗੋਕੇ ਮੱਠੇ ਵਿਚ ਰਲਾ ਕੇ ਖਾਣ ਨਾਲ ਸੋਜਾਕ ਠੀਕ ਹੋਵੇ।

੬੬੫. ਚਿੱਟੇ ਚੰਦਨ ਦਾ ਬੂਰਾ ਦੁਧ ਨਾਲ ਪੀਵੇ ਤਾਂ ਅਰਮਾਨ ਹੋਵੇ।

੬੬੬. ਕਿੱਕਰ ਦੀ ਕਚੀ ਫਲੀ ਨੂੰ ਸੁਕਾ ਕੇ ਚੂਰਣ ਬਣਾ ਲਵੇ ਅਤੇ ੬ ਮਾਸੇ ਗੋਕੇ ਦੁਧ ਨਾਲ ਖਾਣ ਤੇ ਸੁਜਾਕ ਜਾਵੇ ਪੀਪ ਹਟੇ।

੬੬੭. ਪਤ੍ਰਾਂ ਬਿਨਾ ਮੂਲੀ ਦਾ ਪਾਣੀ ੧ ਸੇਰ ਕਢ ਕੇ ਅਧ ਸੇਰ ਗੋਕੇ ਦੁਧ ਵਿਚ ਰਲਾਕੇ ੭ ਦਿਨ ਪੀਣ ਨਾਲ ਸੋਜਾਕ ਸ਼ਰਤੀਆ ਜਾਵੇ ਜਲਨ ਤੇ ਪੀਪ ਪਟੇ।

੬੬੮. ਕਵਾਰ ਗੰਦਲ ਦੇ ਰਸ ਵਿਚ ਕਲਮੀ ਸ਼ੋਰਾ ਰਲਾਕੇ ੭ ਦਿਨ ਪੀਣ ਨਾਲ ਸੋਜਾਕ ਜਾਵੇ।

੬੬੯. ਕਿੱਕਰ ਦੀਆਂ ਕੂੰਪਲਾਂ ੭ ਮਾਸੇ ਲੈਕੇ ਪਾਣੀ ਵਿਚ ਪੀਸ ਕੇ ਰਸਾ ਕਢ ਕੇ ਖੰਡ ਪਾਕੇ ਦੋ ਹਫ਼ਤੇ ਪੀਣ ਨਾਲ

ਸੋਜਾਕ ਜਾਵੇ। ਜ਼ਖਮ ਰਾਜ਼ੀ ਹੋਵਨ, ਪੀਪ ਹਟੇ।

੬੭੦. ਖੀਰਿਆਂ ਦੇ ਬੀਜ ਘੋਟ ਕੇ ਪੀਣ ਨਾਲ ਸੁਜਾਕ ਜਾਵੇ। ਖੁਲ ਕੇ ਪੇਸ਼ਾਬ ਆਵੇ।

੬੭੧. ਇਸਬ ਗੋਲ ਨੂੰ ਰਾਤ ਨੂੰ ਭਿਗੋ ਕੇ ਸਵੇਰੇ ਮਲ ਛਾਣ ਕੇ ਪੀਣ ਨਾਲ ਸੋਜਾਕ ਜਾਵੇ।

੬੭੨. ਬੀਹ ਦਾਣਾ ਰਾਤ ਨੂੰ ਭਿਉਂ ਕੇ ਸਵੇਰੇ ਮਲ ਛਾਣਕੇ ਪੀਣ ਨਾਲ ਸੁਜਾਕ ਨਾਸ ਹੋਵੇ।

੬੭੩. ਸਰਦ ਚੀਨੀ ੬ ਮਾਸੇ ਨੂੰ ਕੁਟਕੇ ਫੱਕਾ ਮਾਰਕੇ ਰਜ ਕੇ ਪਾਣੀ ਪੀਣ ਨਾਲ ਪੇਸ਼ਾਬ ਖੁਲ ਕੇ ਆਵੇ।

੬੭੪. ਛੋਟੇ ਸਿਮਲ ਦੀ ਮੂਸਲੀ ਦਾ ਰਸ ਕਢਕੇ ਦੋ ਤੋਲੇ ਵਿਚ ਕੁਝ ਕਦਰੇ ਖੰਡ ਪਾਕੇ ਕੁਛ ਦਿਨ ਪੀਣ ਨਾਲ ਸ਼ਰਤੀਆ ਸੁਜਾਕ ਜਾਵੇ।

੬੭੫. ਛੇ ਮਾਸੇ ਚਿਟੇ ਜੀਰੇ ਵਿਚ ਛੇ ਮਾਸੇ ਮਿਸਰੀ ਰਲਾਕੇ ਚੂਰਣ ਬਣਾਕੇ ਪਤਾਸਿਆਂ ਦੇ ਸ਼ਰਬਤ ਨਾਲ ਖਾਓ ਤਾਂ ਸੋਜਾਕ ਰੋਗ ਜਾਵੇ। ਪੇਸ਼ਾਬ ਖੁਲ ਕੇ ਆਵੇ।

੬੭੬. ਅਧ ਸੇਰ ਦੁਧ ਵਿਚ ੩ ਤੋਲੇ ਗੁੜ ਪਾਕੇ ਕਾੜ੍ਹੇ ਅਰ ਠੰਢਾ ਹੋਣ ਤੇ ਪੀਓ ਤਾਂ ਮੂਤ੍ਰ ਕ੍ਰਿਛ ਜਾਵੇ।

ਨੋਟ:-ਮੂਤ੍ਰ ਕ੍ਰਿਛ ਅਰ ਸੋਜਾਕ ਵਿਚ ਹਮੇਸ਼ਾ ਪੇਸ਼ਾਬ ਪੈਦਾ ਕਰਨ ਵਾਲੀਆਂ ਚੀਜ਼ਾਂ ਦਿਓ ਤਾਕਿ ਪੇਸ਼ਾਬ ਖੁਲਕੇ ਆਵੇ ਅਰ ਦਰਦ ਘਟ ਹੋਵੇ।

## ਸੋਜਾਕ ਦੀ ਰਸਾਇਣੀ ਚਿਕਿਤਸਾ

੬੭੭. ਫਟਕੜੀ ਨੂੰ ਫੁਲ ਕਰਕੇ ਅਰ ਸਮਾਨ ਭਾਗ

ਚਿਟੀ ਖੰਡ ਰਲਾਕੇ ਗੌਕੇ ਦੁਧ ਦੀ ਲੱਸੀ ਨਾਲ ੩ ਮਾਸੇ ਸੇਵਨ ਕੀਤੀ ਜਾਵੇ ਤਾਂ ਨਵਾਂ ਪੁਰਾਣਾ ਹਰ ਤਰ੍ਹਾਂ ਦਾ ਸੋਜਾਕ ਜਾਵੇ ।

੬੭੮. ਕਲਮੀ ਸ਼ੋਰਾ, ਮੋਤੀ ਸਿਪ ਦੀ ਭਸਮ, ਮੂੰਗਾ ਪਿਸ਼ਟੀ ਤੇ ਬੰਗ ਦੀ ਭਸਮ ਸਮਾਨ ਭਾਗ ਲੈਕੇ ਸ਼ਰਦ ਚੀਨੀ ਦਾ ਕਾੜ੍ਹਾ ਕਰਕੇ ਉਸ ਵਿਚ ਖਰਲ ਕਰਕੇ ਗੋਲੀਆਂ ਚਣੇ ਸਮ ਬਣਾਕੇ ਗੌਕੇ ਦੁਧ ਦੀ ਲੱਸੀ ਨਾਲ ਖਾਣ ਤੇ ਪੁਰਾਣਾ ਤੇ ਨਵਾਂ ਸੁਜਾਕ ਜਾਵੇ ।

## (੬੭੯) ਪੁਰਾਣੇ ਸੁਜਾਕ ਲਈ ਸੰਜੀਵਨੀ

ਸੁਧ ਗੰਧਕ ਕਲਮੀ ਸ਼ੋਰਾ ਦੋਹਾਂ ਨੂੰ ਸਮਾਨ ਭਾਗ ਲੈਕੇ ਲੋਹੇ ਦੇ ਪਿਆਲੇ ਵਿਚ ਰਖਕੇ ਉੱਤੇ ਇਕ ਲੋਹੇ ਦਾ ਪਿਆਲਾ ਮੂਧਾ ਮਾਰਕੇ ਕਪਰੌਟੀ ਕਰ ਦਿਓ ਅਰ ਚੁਲ੍ਹੇ ਉਤੇ ਰਖਕੇ ਹੇਠਾਂ ਅਗ ਬਾਲੋ ਜਦ ਖਿਲ ਹੋ ਜਾਵੇ ਤਾਂ ਧਿਆਨ ਨਾਲ ਉਤਾਰਕੇ ਰਖ ਲਵੋ ਅਰ ਸੋਜਾਕ ਦੇ ਰੋਗੀ ਨੂੰ ੧ ਮਾਸਾ ਸੰਜੀਵਨੀ ਅਤੇ ੪ ਮਾਸੇ ਲਾਲ ਫਟਕੜੀ ਫੁਲ ਕੀਤੀ ਹੋਈ ਮਿਲਾਕੇ ਸ਼ਰਬਤ ਸੰਦਲ ਨਾਲ ਕੁਝ ਦਿਨ ਖੁਵਾਵੋ ਤਾਂ ਸੋਜਾਕ ਜਾਵੇ ਪੀਪ ਬੰਦ ਹੋਵੇ ।

## (੬੮੦) ਮੂਤ੍ਰ ਕ੍ਰਿਛ ਅੰਤਕ ਰਸ

ਸੁਧ ਪਾਰਾ, ਸੁਧ ਗੰਧਕ ਅਤੇ ਜੌਂ ਖਾਰ ਸਮਾਨ ਭਾਗ ਲੈਕੇ ਗੰਧਕ ਪਾਰੇ ਦੀ ਕਜਲੀ ਕਰਕੇ ਫਿਰ ਜੌਂ ਖਾਰ ਮਿਲਾ ਕੇ ੨ ਦਿਨ ਖਰਲ ਕਰੋ । ਮਾਤ੍ਰਾ ਤਿੰਨ ਰੱਤੀਆਂ ਲੱਸੀ ਮਿੱਠੀ ਨਾਲ ਖਾਓ ਤਾਂ ਮੂਤ੍ਰ ਕ੍ਰਿਛ ਜਾਵੇ ।

## ਚਾਰ ਰਸਾਇਣੀਆਂ ਦੀ

# ਚੌਦਵੀਂ ਚੌਕੜੀ

### ਉਪਦੰਸ਼—ਆਤਸ਼ਕ

ਕਵੀਰਾਜ—ਉਪਦੰਸ਼ ਇਕ ਲਿੰਗ ਇੰਦ੍ਰੀ ਦਾ ਰੋਗ ਹੈ ਜਿਹੜਾ ਕਿ ਚੋਟ ਲਗਣ ਤੋਂ ਨਹੁੰ ਯਾ ਦੰਦ ਆਦਿਕ ਲਗਣ ਤੋਂ ਜ਼ਖਮ ਦੇ ਰੂਪ ਵਿਚ ਪ੍ਰਤੀਤ ਹੁੰਦਾ ਹੈ, ਇਹੋ ਹੀ ਜ਼ਖਮ ਜ਼ਹਿਰੀਲਾ ਹੋਣ ਤੇ ਯਾ ਜਹਿਰੀਲੇ ਮਾਦੇ ਤੋਂ ਪੈਦਾ ਹੋਣ ਤੇ ਫਰੰਗ ਯਾ ਆਤਸ਼ਕ ਅਖਵਾਉਂਦਾ ਹੈ। ਜਿਸ ਦਾ ਖੁਲਾਸਾ ਜਿਕਰ ਹਕੀਮ ਸਾਹਿਬ ਕਰਨਗੇ।

### ਉਪਦੰਸ ਦੀ ਚਿਕਿਤਸਾ

੬੮੧. ਮਹੂਆ, ਮੁਲੱਠੀ ਦੇਵ ਦਾਰੂ ਅਗਰ, ਰਾਸਨਾ ਕੌੜੀ ਕੁਠ, ਅਤੇ ਪਦਮਾਖ, ਇਹਨਾਂ ਦਾ ਲੇਪ ਬਣਾਕੇ ਜਖਮਾਂ ਤੇ ਲਾਉਣ ਨਾਲ ਵਾਯੂ ਦਾ ਉਪਦੰਸ ਜਾਵੇ।

੬੮੨. ਮੁਲੱਠੀ, ਖਸ, ਮਜੀਠ, ਗੇਰੂ, ਰਸੌਂਤ ਪਦ-ਮਾਖ ਚੰਦਨ ਤੇ ਕੌਲ ਫੁਲ, ਠੰਡੇ ਪਾਣੀ ਵਿਚ ਪੀਸਕੇ ਲੇਪ ਕਰਨ ਨਾਲ ਪਿਤ ਦਾ ਉਪਦੰਸ ਜਾਵੇ।

੬੮੩. ਅਮਲ ਤਾਸ, ਇੰਦਰ ਜੌਂ, ਨਿੰਮ, ਗਲੋ, ਕੰਡਿਆਰੀ, ਪਾਠਾ ਅਤੇ ਚਰਾਇਤਾ ਸਭ ਨੂੰ ਪੀਸਕੇ ਲੇਪ ਬਣਾਕੇ ਜ਼ਖਮਾਂ ਤੇ ਲਾਉ ਤਾਂ ਕਫ ਦਾ ਉਪਦੰਸ਼ ਜਾਵੇ!

੬੮੪. ਮੂੰਗੀ ਤੇ ਉਸ਼ਬੇ ਦਾ ਕਾੜ੍ਹਾ ਕਰਕੇ ਕੁਝ ਦਿਨ ਦੇਣ ਨਾਲ ਉਪਦੰਸ਼ ਜਾਵੇ।

੬੮੫. ਮੁੰਡੀ, ਪਿਤ ਪਾਪੜਾ ਉਸਬਾ ਅਤੇ ਚਰਾਇਤਾ, ਸਭ ਛੇ ਛੇ ਮਾਸੇ ਲੈਕੇ ਭਿਗੋ ਦਿਓ ਸਵੇਰੇ ਹੀ ਛਾਣਕੇ ਤੇ ਮਿਸਰੀ ਮਿਲਾਕੇ ਪੀਓ ਤਾਂ ਉਪਦੰਸ ਸ਼ਰਤੀਆ ਜਾਵੇ।

## (੬੯੬) ਬਰਾਦਿ ਗੁੱਗਲ

ਹਰੜ, ਬਹੇੜੇ ਆਉਲੇ, ਨਿੰਮ ਦੀ ਛਿਲ, ਪਿਪਲ ਦੀ ਛਿਲ, ਖੈਰ ਦੀ ਲਕੜੀ, ਬਿਜੈਸਾਰ ਅਤੇ ਬਾਂਸੇ ਦੇ ਪੱਤੇ। ਸਭ ਨੂੰ ਮਹੀਨ-ਪੀਸ ਛਾਣਕੇ ਚੂਰਣ ਬਣਾ ਲਵੇ ਅਰ ਜਿਤਨਾ ਚੂਰਣ ਹੋਵੇ ਉਤਨਾ ਸੁਧ ਗੁਗਲ ਪਾਕੇ ਕੁਟਕੇ ਰਲਾ ਲਵੇ ਅਰ ਗੋਲੀਆਂ ਬਣਾ ਲਵੇ। ਇਨ੍ਹਾਂ ਗੋਲੀਆਂ ਦੇ ਸੇਵਨ ਕਰਨ ਨਾਲ ਸਭ ਤਰ੍ਹਾਂ ਦਾ ਉਪਦੰਸ, ਆਤਸਕ, ਫਰੰਗ, ਫੋੜੇ, ਫਿਨਸੀਆਂ ਜਾਵਣ। ਖੂਨ ਸਫਾ ਹੋਵੇ ਅਨੁਪਾਨ ਪਾਣੀ ਜਾ ਉਸਬੇ ਦਾ ਅਰਕ।

## ਉਪਦੰਸ ਦੀ ਗੋਲੀ

੬੮੭. ਸਫੇਦ ਕੱਥਾ ੧ ਤੋਲਾ, ਪਿਪਲਾਮੂਲ ੧ ਤੋਲਾ ਮਘਾਂ ੨ ਤੋਲੇ। ਇਹਨਾਂ ਤਿੰਨਾਂ ਨੂੰ ਪਾਣੀ ਵਿਚ ਭਿਗੋ ਕੇ ਕੁਟੋ ਅਰ ਉਹਾ ਪਾਣੀ ਪਾਕੇ ਖਰਲ ਕਰੋ ਫਿਰ ਪਾਨਾਂ ਦਾ ਰਸ ਪਾਕੇ ਖਰਲ ਕਰੇ ਕੋਕਣ ਬੇਰ ਸਮਾਨ ਗੋਲੀਆਂ ਬਣਾ ਲਵੇ। ਸੁਬਾ ਸ਼ਾਮ ੧-੧ ਗੋਲੀ ਪਾਣੀ ਨਾਲ ਖਾਣ ਤੇ ਉਪ-ਦੰਸ ਜਾਵੇ। ਲੂਣ ਬਿਲਕੁਲ ਨਾ ਖਾਣ ਦਿਓ। ਘਿਉ ਨਾਲ ਰੋਟੀ ਖਾਓ। ਇਸ ਦੇ ਖਾਣ ਨਾਲ ਸਭ ਉਪਦੰਸ਼ ਜਾਵਨ।

## ੬੮੮. ਖਦਗਾਦਿ ਮਲਮ

ਸੁਫੈਦ ਕੱਥਾ ੫ ਤੋਲੇ, ਅਫੀਮ ੬ ਮਾਸ਼ੇ, ਦੇਸੀ ਮੋਮ ੧ ਤੋਲਾ, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ੫ ਤੋਲੇ ਗਊ ਦੇ ਘਿਉ ਵਿਚ ਮਿਲਾ ਕੇ ਇਕ ਜਾਨ ਕਰ ਲਵੇ ਅਰ ਜ਼ਖਮਾਂ ਉਤੇ ਲਾਵੇ ਤਾਂ ਜ਼ਖਮ ਠੀਕ ਹੋਵਨ।

੬੮੯. ਮੁਰਦਾ ਸੰਗ ੧ ਤੋਲਾ, ਰਾਲ ੧ ਤੋਲਾ ਘਿਉ ੪ ਤੋਲੇ ਸਭ ਨੂੰ ਮਿਲਾ ਕੇ ਮਲਮ ਬਣਾ ਲਵੇ ਜਖਮਾਂ ਤੇ ਲਾਵੋ ਤਾਂ ਅਰਾਮ ਆਵੇ।

੬੯੦. ਨੀਲਾ ਥੋਥਾ ਫੁਲ ੬ ਮਾਸੇ, ਮੋਮ ੧ ਤੋਲਾ ਮਿਲਾ ਕੇ ਅੱਗ ਤੇ ਤਪਾ ਕੇ ਇਕ ਜਾਨ ਕਰ ਲਵੇ ਅਰ ਜਖਮ ਉੱਤੇ ਲਾਵੇ ਤਾਂ ਆਰਾਮ ਆਵੇ।

## ਆਤਸ਼ਕ–ਸਿਫਿਲਿਸ

ਹਕੀਮ–ਤਿਬ ਵਾਲੇ ਇਸਨੂੰ ਜ਼ੋਹਰੀ, ਅਰਬੀ ਵਾ ਫਾਰਸੀ ਵਾਲੇ ਆਬਲਾ ਫਰੰਗ, ਉਰਦੂ ਵਾਲੇ ਆਤਸ਼ਕ, ਹਿੰਦੀ ਵਾਲੇ ਬਾਦ ਫਰੰਗ ਅਤੇ ਪੰਜਾਬੀ ਲੋਕ ਇਸਨੂੰ ਗਰਮੀ ਆਖਦੇ ਹਨ। ਡਾਕਟਰ ਸਿਫਿਲਿਸ ਕਹਿੰਦੇ ਹਨ।

ਇਹ ਬੀਮਾਰੀ ਵੀ ਛੂਤ ਦਾਰ ਹੈ, ਇਕ ਤੋਂ ਦੂਸਰੇ ਨੂੰ ਲਗ ਜਾਣ ਵਾਲੀ ਹੈ। ਮੌਰੂਸੀ ਤੌਰ ਤੇ ਮਾਤਾ ਪਿਤਾ ਤੋਂ ਵੀ ਹਾਸਲ ਹੁੰਦੀ ਹੈ। ਇਸ ਬੀਮਾਰੀ ਦੇ ਬਾਰੇ ਇਤਿਹਾਸ ਤੋਂ ਸਾਬਤ ਹੁੰਦਾ ਹੈ ਕਿ ਪਹਿਲੇ ਯੂਰਪ ਦੇ ਕਈ ਜਜ਼ੀਰਿਆਂ ਦੀਪਾਂ–ਵਿਚ ਪੈਦਾ ਹੋਈ ਸੀ, ਫਿਰ ਧੀਰੇ ਧੀਰੇ ਹੋਰ ਦੇਸਾਂ ਵਿਚ ਫੈਲਦੀ ਫੈਲਦੀ ਭਾਰਤ ਵਰਸ਼ ਵਿਚ ਵੀ ਆਣ ਦਰਸ਼ਨ

ਦਿਤਾ। ਇਥੇ ਆਕੇ ਇਹ ਸੈਂਕੜੇ ਜ਼ਿੰਦਗੀਆਂ ਦੀ ਬਰਬਾਦੀ ਦਾ ਕਾਰਨ ਬਣ ਰਹੀ ਹੈ।

ਕਿਉਂਕਿ ਇਹ ਮਰਜ਼ ਛੂਤਦਾਰ ਹੈ, ਇਸ ਲਈ ਆਤਸ਼ਕ ਦੇ ਮਰੀਜ਼ਾਂ ਨਾਲ ਮੁਹਬਤ ਰਖਣ ਤੇ, ਉਹਨਾਂ ਦੇ ਪਾਸ ਬੈਠਣ ਉਠਣ ਅਰ ਨਾਲ ਖਾਣਾ ਖਾਣ ਤੋਂ ਯਾ ਉਹਨਾਂ ਦਾ ਜੂਠਾ ਪਾਣੀ ਪੀਣ ਨਾਲ ਯਾ ਹੈਜ਼ ਵਾਲੀ ਔਰਤ ਅਥਵਾ ਬਾਜ਼ਾਰੂ ਗੰਦੀ ਔਰਤ ਦੇ ਸੰਗ ਕਰਨ ਤੋਂ ਇਹ ਬੀਮਾਰੀ ਹੁੰਦੀ ਹੈ। ਕਈ ਵਾਰੀ ਇਹੋ ਜਿਹੇ ਮਰੀਜ਼ਾਂ ਦੇ ਤੇ ਤੰਦਰੁਸਤ ਦੇ ਇਕ ਥਾਂ ਪੇਸ਼ਾਬ ਯਾ ਟੱਟੀ ਫਿਰਨ ਤੇ ਵੀ ਇਹ ਬੀਮਾਰੀ ਹੋ ਜਾਂਦੀ ਹੈ। ਕਿਸੇ ਤਰਾਂ ਵੀ ਹੋਵੇ ਇਸ ਬੀਮਾਰੀ ਦਾ ਜ਼ਹਿਰੀਲਾ ਅਸਰ ਜਿਸਮ ਵਿਚ ਫੈਲ ਕੇ ਖਿਲਤਾਂ ਨੂੰ ਅਤੇ ਖੂਨ ਨੂੰ ਸਾੜ ਕੇ ਖਰਾਬ ਖੂਨ ਅਰ ਖਿਲਤਾਂ ਵਿਚ ਰਹਿਕੇ ਇਸ ਬੀਮਾਰੀ ਨੂੰ ਪੈਦਾ ਕਰ ਦਿੰਦਾ ਹੈ।

ਪੈਦਾਇਸ਼ੀ ਆਤਸ਼ਕ ਵਿਚ ਇਹ ਮਰਜ਼ ਬਾਪ ਯਾ ਮਾਂ ਯਾ ਦੋਹਾਂ ਦੀ ਤਰਫੋਂ ਬੀਰਜ ਵਿਚ ਸਮਾਇਆ ਹੋਇਆ ਹੁੰਦਾ ਹੈ। ਹਾਮਲਾ-ਗਰਭਣੀ-ਨੂੰ ਇਹ ਮਰਜ ਹੋ ਜਾਵੇ ਤਾਂ ਜਨੀਨ-ਪੇਟ ਵਾਲੇ ਬੱਚੇ ਨੂੰ-ਵੀ ਹੋ ਜਾਇਆ ਕਰਦਾ ਹੈ।

ਕਦੀ ਇਹ ਵੀ ਹੋ ਜਾਂਦਾ ਹੈ ਕਿ ਬੱਚੇ ਨੂੰ ਮੌਰੂਸੀ ਆਤਸ਼ਕ ਹੋ ਜਾਂਦਾ ਹੈ, ਪਰ ਉਸ ਦੀ ਮਾਂ ਉੱਤੋਂ ਬਿਲਕੁਲ ਤੰਦਰੁਸਤ ਲਗਦੀ ਹੈ। ਯਾਨੀ ਉਸ ਦੀ ਮਰਜ਼ ਜਾਹਰਾ ਨਹੀਂ ਹੁੰਦੀ। ਪਰ ਦਰਅਸਲ ਅੰਦਰ ਹੀ ਅੰਦਰ ਉਸ ਦੇ ਖੂਨ ਵਿਚ ਰਚਿਆ ਹੋਇਆ ਹੁੰਦਾ ਹੈ।

ਭਾਵੇਂ ਇਹ ਮਰਜ਼ ਹਰ ਉਮਰ ਵਿਚ ਹੋ ਸਕਦੀ ਹੈ

ਪਰ ਬਹੁਤ ਕਰਕੇ ਜਵਾਨੀ ਵਿਚ ਹੀ ਹੋਇਆ ਕਰਦੀ ਹੈ। ਇਕ ਵਾਰੀ ਜਿਸ ਨੂੰ ਹੋ ਜਾਵੇ ਤਾਂ ਦੂਸਰੀ ਵਾਰੀ ਉਸ ਨੂੰ ਨਹੀਂ ਹੁੰਦੀ, ਪਰ ਕਈਆਂ ਨੂੰ ਹੋ ਵੀ ਜਾਂਦੀ ਹੈ।

ਆਤਸ਼ਕ ਦੋ ਤਰ੍ਹਾਂ ਦਾ ਹੁੰਦਾ ਹੈ:-

(੧) ਮੌਰੂਸੀ ਤੇ (੨) ਖ਼ੁਦ ਹਾਸਲ ਕੀਤਾ ਹੋਇਆ।

ਆਤਸ਼ਕ ਮੌਰੂਸੀ ਦੀਆਂ ਨਿਸ਼ਾਨੀਆਂ–ਕਿਉਂਕਿ ਆਤਸ਼ਕੀ ਵੀਰਜ ਨਾਕਸ ਵ ਕਮਜ਼ੋਰ ਹੁੰਦਾ ਹੈ, ਇਸ ਲਈ ਉਹ ਠੀਕ ਤਰਾਂ ਗਰਭ ਵਿਚ ਪਰਵਰਸ਼ ਨਹੀਂ ਪਾਉਂਦਾ, ਬਲਕਿ ਹਮਲ ਘੜੀ ਘੜੀ ਗਿਰ ਜਾਂਦਾ ਹੈ। ਕਈ ਵਾਰੀ ਬੱਚਾ ਪੂਰੇ ਦਿਨਾਂ ਦਾ ਹੋ ਕੇ ਪੈਦਾ ਹੁੰਦਾ ਹੈ, ਪਰ ਉਹ ਛੇਤੀ ਹੀ ਮਰ ਜਾਂਦਾ ਹੈ।

ਕਈ ਵਾਰੀ ਬੱਚਾ ਪੂਰੇ ਦਿਨਾਂ ਦਾ ਜ਼ਾਹਿਰਾ ਬਿਲਕੁਲ ਤੰਦਰੁਸਤ ਪੈਦਾ ਹੁੰਦਾ ਹੈ। ਪਰ ਉਸ ਦੇ ਵਿਚ ਮੌਰੂਸੀ ਆਤਸ਼ਕ ਦੀਆਂ ਨਿਸ਼ਾਨੀਆਂ ਛੇਤੀ ਹੀ ਦਿਖਾਈ ਦੇਣ ਲਗ ਜਾਂਦੀਆਂ ਹਨ। ਦੋ ਤਿੰਨ ਹਫਤੇ ਤੋਂ ਬਾਦ ਜਦ ਮਰਜ਼ ਦੀਆਂ ਨਿਸ਼ਾਨੀਆਂ ਜ਼ਾਹਰ ਹੁੰਦੀਆਂ ਹਨ। ਚੰਗਾ ਭਲਾ ਮੋਟਾ ਤਾਜ਼ਾ ਬੱਚਾ ਇਕ ਦਮ ਕਮਜ਼ੋਰ ਤੇ ਨਿਢਾਲ ਹੋ ਜਾਂਦਾ ਹੈ, ਸਰੀਰ ਤੇ ਫੋੜੇ ਫਿਨਸੀਆਂ ਨਿਕਲ ਆਉਂਦੀਆਂ ਹਨ। ਚੇਹਰੇ ਤੇ ਝੁਰੜੀਆਂ ਪੈ ਜਾਂਦੀਆਂ ਹਨ। ਮੂੰਹ ਅਤੇ ਗਲੇ ਵਿਚ ਛਾਲੇ ਯਾ ਜ਼ਖਮ ਹੋ ਜਾਂਦੇ ਹਨ। ਇਸ ਤਰਾਂ ਦੀਆਂ ਹੋਰ ਕਈ ਨਿਸ਼ਾਨੀਆਂ ਜਿਸਮ ਤੇ ਗੁਲਾਬੀ ਰੰਗ ਦੇ ਧੱਬੇ, ਚੁਤੜਾਂ ਤੇ ਫਿਨਸੀਆਂ, ਵਾਲ ਗਿਰ ਜਾਣੇ, ਦਸਤ ਕੇਆਂ ਲੱਗ ਜਾਣੀਆਂ ਜਿਸਮ ਦੇ ਜੋੜ ਸੁਜੇ ਜੇਹੇ ਹੋ ਜਾਣੇ ਅਤੇ ਸਰੀਰ ਦੀਆਂ

ਹੱਡੀਆਂ ਖਮ ਖਾ ਜਾਂਦੀਆਂ ਹਨ ।

ਖੁਦ ਹਾਸਲ ਕੀਤੇ ਹੋਏ ਆਤਸ਼ਕ ਦੀਆਂ ਨਿਸ਼ਾਨੀਆਂ:—ਇਸ ਆਤਸ਼ਕ ਨੂੰ ਦੋ ਤਰਾਂ ਬਿਆਨ ਕੀਤਾ ਗਿਆ ਹੈ । (੧) ਆਤਸ਼ਕ ਹਕੀਕੀ (ਮਾਦਾ) । (੨) ਆਤਸ਼ਕ ਮਜਾਜ਼ੀ (ਨਰ) । ਆਤਸ਼ਕ ਹਕੀਕੀ ਦਾ ਜ਼ਖਮ ਸਖਤ ਜਿਹਾ ਹੁੰਦਾ ਹੈ । ਯਾਨੀ ਇਹ ਆਤਸ਼ਕ ਸਖਤ ਹੀ ਹੁੰਦਾ ਹੈ, ਇਸ ਲਈ ਇਸ ਨੂੰ ਆਤਸ਼ਕ ਹਕੀਕੀ ਯਾਨੀ ਅਸਲੀ ਕਹਿੰਦੇ ਹਨ । ਇਸ ਆਤਸ਼ਕ ਵਿਚ ਮਰੀਜ ਨੂੰ ਛੂਤ ਲਗਣ ਤੋਂ ਯਾ ਮੁਆਦ ਲਗਣ ਤੋਂ ਤਿੰਨ ਚਾਰ ਹਫਤੇ ਬਾਦ ਇਕ ਜਰਾ ਸਖਤ ਜਿਹਾ ਸੁਰਖ ਉਭਾਰ ਯਾ ਜ਼ਖਮ ਪੈਦਾ ਹੁੰਦਾ ਹੈ ਅਤੇ ਇਸ ਤੋਂ ਕਰੀਬ ਇਕ ਹਫਤਾ ਬਾਦ ਕੰਜਰਾਨ—ਚੱਡਿਆਂ ਦੀਆਂ ਗਿਲਟੀਆਂ ਸੁਜ ਕੇ ਸਖਤ ਹੋ ਜਾਂਦੀਆਂ ਹਨ । ਪਰ ਉਹਨਾਂ ਵਿਚ ਪੀਪ ਨਹੀਂ ਪੈਂਦੀ । ਆਤਸ਼ਕ ਹਕੀਕੀ ਦਾ ਜ਼ਹਿਰ ਜਿਸਮ ਦੇ ਸਾਰੇ ਖੂਨ ਵਿਚ ਫੈਲ ਜਾਂਦਾ ਹੈ, ਜਿਸ ਨਾਲ ਮਰੀਜ਼ ਨੂੰ ਕਈ ਤਰਾਂ ਦੀਆਂ ਤਕਲੀਫਾਂ ਉਨਾਉਨੀਆਂ ਪੈਂਦੀਆਂ ਹਨ । ਸਾਰੇ ਸਰੀਰ ਵਿਚ ਫੋੜੇ, ਫਿੰਨਸੀਆਂ ਆਦਿ ਕਈ ਤਰਾਂ ਦੇ ਉਪਦਰਵ ਕਰਦਾ ਹੈ । ਆਤਸ਼ਕ ਹਕੀਕੀ ਦਾ ਇਲਾਜ ਦੋ ਸਾਲ ਤਕ ਕਰਨਾ ਚਾਹੀਦਾ ਹੈ, ਕਿਉਂਕਿ ਇਹ ਸਾਰੇ ਖੂਨ ਵਿਚ ਸਮਾਇਆ ਹੋਇਆ ਹੁੰਦਾ ਹੈ ਤੇ ਖੂਨ ਵਿਚ ਸਮਾਉਣ ਨਾਲ ਨਸ ਨਸ ਵਿਚ ਧਸਿਆ ਹੋਇਆ ਹੁੰਦਾ ਹੈ, ਸਮਝ ਲਵੋ ਕਿ ਸਾਰੀਆਂ ਧਾਤੂਆਂ ਵਿਚ ਹੀ ਇਸ ਦਾ ਬਸੇਰਾ ਹੁੰਦਾ ਹੈ ।

## ਆਤਸ਼ਕ ਹਕੀਕੀ ਦੀਆਂ ਨਿਸ਼ਾਨੀਆਂ

ਰੋਗੀ ਪਾਸੋਂ ਰੋਗ ਦੀ ਛੂਤ ਲਗਣ ਤੇ ਤਿੰਨ ਹਫਤੇ ਬਾਅਦ ਉਸ ਥਾਂ ਤੇ ਪਹਿਲੇ ਇਕ ਸਖਤ ਉਭਾਰ ਯਾ ਲਾਲ ਫੁੰਨਸੀ ਜੇਹੀ ਪੈਦਾ ਹੁੰਦੀ ਹੈ। ਜਿਹੜੀ ਕਿ ਸਖਤ ਹੁੰਦੀ ਹੈ। ਅਤੇ ਧੀਰੇ ਧੀਰੇ ਵਧਕੇ ਫੁਟ ਜਾਂਦੀ ਹੈ। ਅਰ ਇਕ ਜ਼ਖਮ ਜਿਹਾ ਬਣ ਜਾਂਦਾ ਹੈ। ਇਸਦੇ ਆਸ ਪਾਸ ਦੀ ਜਿਲਦ ਉਚੀ ਜੇਹੀ ਹੋ ਜਾਂਦੀ ਹੈ। ਇਸ ਜ਼ਖਮ ਵਿਚ ਦਰਦ ਨਹੀਂ ਹੁੰਦਾ ਨਾ ਹੀ ਮੁਆਦ ਨਿਕਲਦਾ ਹੈ ਫਿਰ ਪੰਜ ਸਤ ਦਿਨ ਬਾਅਦ ਕੰਜਰਾਨ ਦੀ ਗਿਲਟੀਆਂ ਸੂਜਕੇ ਸਖਤ ਹੋ ਜਾਂਦੀਆਂ ਹਨ। ਪਰ ਉਹਨਾਂ ਵਿਚ ਵੀ ਦਰਦ ਨਹੀਂ ਹੁੰਦਾ। ਨਾ ਪੀਪ ਪੈਂਦੀ ਹੈ। ਇਸ ਦੇ ਦੂਸਰੇ ਦਰਜੇ ਵਿਚ ਮਰੀਜ਼ ਕਮਜ਼ੋਰ ਹੋ ਜਾਂਦਾ ਹੈ। ਜਿਸਮ ਤੇ ਗੁਲਾਬੀ ਰੰਗ ਦੇ ਦਾਣੇ ਨਿਕਲ ਆਉਂਦੇ ਹਨ ਮਾਸ ਤੇ ਹਡੀਆਂ ਵਿਚ ਦਰਦ ਹੋਣ ਲਗ ਜਾਂਦਾ ਹੈ ਜਿਹੜਾ ਕਿ ਰਾਤ ਦੇ ਵੇਲੇ ਜ਼ਿਆਦਾ ਹੁੰਦਾ ਹੈ। ਬੁਖਾਰ ਵੀ ਹੋ ਜਾਂਦਾ ਹੈ।

ਗੁਲਾਬੀ ਰੰਗ ਦੇ ਦਾਣੇ ਛਾਤੀ ਤੇ ਬਾਹਵਾਂ ਤੇ ਨਿਕਲਦੇ ਹਨ। ਬਾਅਦ ਉਹਨਾਂ ਦੀ ਰੰਗਤ ਸ਼ਾਹੀ ਮਾਇਲ ਤਾਂਬੇ ਦੇ ਰੰਗ ਦੀ ਹੋ ਜਾਂਦੀ ਹੈ। ਇਹ ਦਾਣੇ ਦੋ ਤੋਂ ਚਾਰ ਹਫਤੇ ਤਕ ਧੀਰੇ ਧੀਰੇ ਸਾਰੇ ਜਿਸਮ ਤੇ ਨਿਕਲ ਆਉਂਦੇ ਹਨ। ਫਿਰ ਦੋ ਮਹੀਨਿਆਂ ਵਿਚ ਮੁਰਝਾ ਜਾਂਦੇ ਹਨ। ਕੁਝ ਅਰਸੇ ਤਕ ਉਥੇ ਕਾਲੇ ਕਾਲੇ ਦਾਗ ਰਹਿ ਜਾਂਦੇ ਹਨ।

ਹੋਠਾਂ ਉਤੇ ਜੀਭ ਉਤੇ ਅਰ ਗਲ੍ਹਾਂ ਦੇ ਅੰਦਰ ਦੀ

ਤਰਫ ਸੁਫੈਦ ਸੁਫੈਦ ਚਟਾਖ ਯਾ ਦਾਗ ਪੇ ਜਾਂਦੇ ਹਨ। ਗਲੇ ਵਿਚ ਸੋਜ ਹੋਕੇ ਅਵਾਜ ਖਰਾਬ ਹੋ ਜਾਂਦੀ ਹੈ। ਤਿਲੀ ਖਾਸ ਕਰਕੇ ਵਧ ਜਾਂਦੀ ਹੈ। ਭਵਾਂ, ਪਲਕਾਂ ਤੇ ਸਿਰ ਦੇ ਵਾਲ ਗਿਰ ਜਾਂਦੇ ਹਨ। ਮਰੀਜ ਦਾ ਖੂਨ ਬਿਲਕੁਲ ਖਰਾਬ ਤੇ ਪਤਲਾ ਹੋ ਜਾਂਦਾ ਹੈ।

ਤੀਸਰਾ ਦਰਜਾ ਇਸਦਾ ਇਹ ਹੈ ਕਿ ਕਈ ਸਾਲ ਰੋਗ ਦੀਆਂ ਨਿਸ਼ਾਨੀਆਂ ਹਟ ਜਾਣ ਤੋਂ ਬਾਅਦ ਫਿਰ ਪੁਰਾਣੇ ਆਤਸ਼ਕ ਦੀਆਂ ਨਿਸ਼ਾਨੀਆਂ ਜਾਹਿਰ ਹੋ ਜਾਂਦੀਆਂ ਹਨ। ਇਸ ਤਰਾਂ ਦੀਆਂ ਗਿਲਟੀਆਂ ਜੇਹੀਆਂ ਹੋ ਜਾਂਦੀਆਂ ਹਨ। ਇਸ ਤਰਾਂ ਦੀਆਂ ਗਿਲਟੀਆਂ ਚਮੜੀ ਤੇ ਜੀਭ, ਗਲੇ, ਆਂਦਰਾਂ, ਦਿਮਾਗ ਦਿਲ, ਫਿਫੜੇ, ਤਿਲੀ, ਜਿਗਰ ਅਤੇ ਗੁਰਦਿਆਂ ਆਦਿਕਾਂ ਵਿਚ ਅਥਵਾ ਚੜਿਆਂ ਵਿਚ ਪੈਦਾ ਹੋ ਜਾਂਦੀਆਂ ਹਨ। ਰਾਤ ਦੇ ਵੇਲੇ ਇਨ੍ਹਾਂ ਵਿਚ ਜਖਮ ਹੋਕੇ ਉਹ ਗਲ ਜਾਂਦਾ ਹੈ। ਜਿਸ ਵਿਚ ਬਹੁਤ ਤਕਲੀਫ ਹੁੰਦੀ ਹੈ।

## ਆਤਸ਼ਕ ਮਜਾਜੀ

ਇਹ ਆਤਸ਼ਕ ਹਕੀਕੀ ਨਾਲੋਂ ਨਰਮ ਹੁੰਦਾ ਹੈ ਕੁਝ ਹਫਤਿਆਂ ਵਿਚ ਛੇਤੀ ਅਰਾਮ ਹੋ ਜਾਣ ਵਾਲਾ ਹੈ। ਇਹ ਇਕ ਅੰਗੀ ਰੋਗ ਹੈ ਭਾਵ ਗੁਪਤ ਅੰਗ ਤੇ ਹੀ ਜਖਮ ਹੁੰਦਾ ਹੈ। ਉਸਦਾ ਹੀ ਬਹੁਤ ਇਲਾਜ ਕਰਨਾ ਚਾਹੀਦਾ ਹੈ। ਪਰ ਜੇ ਕੋਈ ਖਾਣ ਵਾਲੀ ਦਵਾਈ ਵੀ ਖੁਵਾਈ ਜਾਵੇ ਤਾਂ ਵੀ ਕੋਈ ਗਲ ਨਹੀਂ। ਕਈ ਦਫਾ ਹਕੀਕੀ ਤੇ ਮਜਾਜੀ ਕਠੇ ਹੀ ਹੋ ਜਾਂਦੇ ਹਨ।

## ਆਤਸ਼ਕ ਮਜਾਜੀ ਦੀਆਂ ਨਿਸ਼ਾਨੀਆਂ

ਆਤਸ਼ਕ ਦੀ ਮਰੀਜ਼ਾਂ ਔਰਤ ਦੇ ਸੰਗ ਕਰਨ ਤੋਂ ਮੁਆਦ ਲਗਣ ਦੇ ੨੪ ਘੰਟੇ ਬਾਅਦ ਗੁਪਤ ਅੰਗ ਉਤੇ ਖਾਰਸ਼ ਹੋਕੇ ਇਕ ਯਾ ਚੰਦ ਫਿਨਸੀਆਂ ਦਿਖਾਈ ਦਿੰਦੀਆਂ ਹਨ। ਜਿਹਨਾਂ ਵਿਚ ਤੀਸਰੇ ਦਿਨ ਰਤੂਬਤ ਪੈਦਾ ਹੋਕੇ ਆਮਲਾ (ਛਾਲਾ) ਬਣ ਜਾਂਦਾ ਹੈ। ਚੌਥੇ ਪੰਜਵੇਂ ਦਿਨ ਰਤੂਬਤ ਪੀਪ ਵਿਚ ਬਦਲ ਜਾਂਦੀ ਹੈ ਅਰ ਛਾਲਾ ਫੁਟਕੇ ਇਕ ਜਖਮ ਬਣ ਜਾਂਦਾ ਹੈ। ਇਹ ਜਖਮ ਮਰਦਾਂ ਦੇ ਗੁਪਤ ਅੰਗ ਦੀ ਸਪਾਰੀ ਯਾ ਉਲਟੀ ਚਮੜੀ ਦੇ ਅੰਦਰ ਪਿਸ਼ਾਬ ਨਾਲੀ ਦੇ ਮੂੰਹ ਦੇ ਕੋਲ ਯਾ ਗੁਪਤ ਅੰਗ ਦੀ ਚਮੜੀ ਉਤੇ ਹੁੰਦਾ ਹੈ। ਅਤੇ ਔਰਤਾਂ ਨੂੰ ਗੁਪਤ ਥਾਂ ਦੇ ਹੇਠਾਂ ਯਾ ਗੁਪਤ ਅੰਗ ਦੇ ਅੰਦਰ ਯਾ ਕਦੀ ਰਹਿਮ ਦੇ ਮੂੰਹ ਉਤੇ ਹੁੰਦਾ ਹੈ। ਇਸ ਜਖਮ ਦੇ ਪੈਦਾ ਹੁੰਦਿਆਂ ਹੀ ਕੰਜਰਾਨ-ਚਡਿਆਂ ਦੇ ਗਦੂਦ ਸੂਜ ਜਾਂਦੇ ਹਨ। ਜਿਹਨਾਂ ਦੇ ਵਿਚ ਆਮ ਤੌਰ ਤੇ ਪੀਪ ਪੈਕੇ ਬੱਧਾ ਬਣ ਜਾਂਦੀਆਂ ਹਨ। ਜੋ ਆਖਰ ਫੁਟ ਕੇ ਜਖਮ ਬਣ ਜਾਂਦੀਆਂ ਹਨ। ਆਤਸ਼ਕ ਮਜਾਜੀ ਦਾ ਜਖਮ ਡੂੰਘਾ ਹੁੰਦਾ ਹੈ। ਉਸ ਦੇ ਚਾਰੇ ਪਾਸੇ ਸੋਜ ਕਿਨਾਰੇ ਸਾਫ ਕੁਝ ਉਭਰੇ ਹੋਏ ਅਤੇ ਜਖਮ ਦੀ ਰੰਗਤ ਸਾਹੀ ਮਾਇਲ ਭੂਸਰੀ, ਇਸ ਵਿਚ ਮੁਆਦ ਬਹੁਤ ਵਗਦਾ ਰਹਿੰਦਾ ਹੈ। ਗੁਪਤ ਅੰਗ ਵਿਚ ਸੋਜ ਅਤੇ ਪੀੜ ਹੁੰਦੀ ਹੈ। ਜੇਕਰ ਮਰੀਜ ਸ਼ਰਾਬੀ ਹੋਵੇ ਤਾਂ ਜਖਮ ਬੜੀ ਛੇਤੀ ਫੈਲ ਜਾਂਦਾ ਹੈ। ਗੁਪਤ ਅੰਗ ਯਾ ਉਸ ਦੀ ਚਮੜੀ ਸੜ ਗਲ ਜਾਂਦੀ ਹੈ, ਜਿਸ ਨਾਲ ਮਰੀਜ ਨੂੰ ਬੜੀ

ਤਕਲੀਫ ਹੁੰਦੀ ਹੈ।

## ਹਕੀਮੀ ਆਤਸ਼ਕ ਦਾ ਇਲਾਜ

੬੯੧. ਕਿਸੇ ਨਰਮ ਜੇਹੀ ਚੀਜ਼ ਨਾਲ ਪਹਿਲੇ ਪੇਟ ਸਾਫ ਕਰ ਲਵੇ, ਜਿਹਾ ਕਿ ਕਵੀ ਰਾਜ ਜੀ ਨੇ ਪੰਜ ਸਕਾਰ ਚੂਰਨ ਦਸਿਆ ਹੈ। ਫਿਰ ਇਸ ਮਰਜ ਦੀ ਦਵਾਈ ਸ਼ੁਰੂ ਕਰਾਓ ਜਾ ਹੇਠ ਲਿਖਿਆ ਮਤਬੂਖ ਸਤ ਦਿਨ ਦਿਓ ਤਾਂ ਇਸ ਨਾਲ ਵੀ ਟੱਟੀ ਆਕੇ ਮਾਦਾ ਨਿਕਲ ਜਾਵੇਗਾ।

੬੯੨. ਨਿਮ ਦੀ ਛਿਲ, ਕਚਨਾਰ ਦੀ ਛਿਲ, ਬੇਖ ਹਿੰਜਲ (ਬੇਦ ਮੁਸ਼ਕ) ਕਿਕਰ ਦੀ ਫਲੀ, ਪਤੇ ਅਤੇ ਛਿਲ, ਛੋਟੀ ਕੰਡਿਆਰੀ ਦੀ ਜੜ, ਪੁਰਾਣਾ ਗੁੜ ਹਰ ਇਕ ਅਧ ਪਾ ਸਭ ਨੂੰ ਤਿੰਨ ਸੇਰ ਪਾਣੀ ਵਿਚ ਜੋਸ਼ ਦੇਕੇ ਚੋਥਾ ਹਿਸਾ ਰਖ ਕੇ ਪੁਣ ਛਾਣ ਲਵੇ, ਬੋਤਲਾਂ ਵਿਚ ਬੰਦ ਕਰਕੇ ਰਖ ਲਵੇ ਅਰ ੭ ਤੋਲੇ ਰੋਜ ਸਤ ਦਿਨ ਤਕ ਪਿਆਓ। ਇਸ ਨਾਲ ਰੋਜਾਨਾ ਦੋ ਚਾਰ ਦਸਤ ਆਕੇ ਮਰਜ ਦਾ ਮਾਦਾ ਖਾਰਜ ਹੋ ਜਾਵੇਗਾ।

## (੬੯੩) ਅਰਕ ਉਸਬਾ ਆਤਸ਼ਕ ਲਈ

ਉਨਾਬ, ਪਿਤ ਪਾਪੜਾ, ਹਰੀ ਗਲੋਯ, ਸਰਪੰਖਾ, ਮਹਿੰਦੀ ਦੇ ਪੱਤਰ, ਟਾਹਲੀ ਦਾ ਬੂਰਾ, ਮੁੰਡੀ, ਬਿਸਫਾਇਜ ਹਰ ਇਕ ੫ ਤੋਲੇ, ਕਾਲੀ ਹਰੜ, ਚਰਾਇਤਾ ਹਰ ਇਕ ੧੦ ਤੋਲੇ, ਸੰਦਲ ਸੁਰਖ, ਸੰਦਲ ਸੁਫੇਦ, ਵੱਡੀ ਲਾਚੀ, ਕਾਹਜਬਾਨ, ਪ੍ਰਸ਼ਾਓਸਾਂ ਹਰ ਇਕ ੨ ਤੋਲੇ ਸਾਰੀਆਂ ਚੀਜਾਂ ਨੂੰ ਰਾਤ ਨੂੰ ਗਰਮ ਪਾਣੀ ਵਿਚ ਭਿਉਂ ਰਖੇ ਅਰ

ਸਵੇਰੇ ੭ ਸੇਰ ਅਰਕ ਖਿਚ ਲਵੋ ਅਰ ਖੁਰਾਕ ੭ ਤੋਲੇ ਸ਼ਹਿਤ ਪਾਕੇ ਯਾ ਸ਼ਰਬਤ ਉਨਾਬਾਂ ਦਾ ਪਾਕੇ ਪੀਣ ਨਾਲ ਆਤਸ਼ਕ ਆਦਿਕ ਠੀਕ ਹੁੰਦਾ ਹੈ।

## ੬੯੪. ਮਾਜੂਨ ਉਸਬਾ

ਉਸਬਾ ਤੋਲੇ ੯ ਬਿਸਫਾਇਜ ਤੋਲੇ ੪ ਅਫਤੇਮੂ ਤੋਲਾ ੧ ਗੁਲ ਸੁਰਖ ਤੋਲੇ ੪, ਬਾਲਛਲ, ਕਬਾਬ ਚੀਨੀ ਅਤੇ ਦਾਰਚੀਨੀ ਹਰ ਇਕ ੨ ਤੋਲੇ, ਸੌਂਫ ਤੋਲੇ ੪, ਖੰਡ ਅਤੇ ਸ਼ਹਿਤ ਹਰ ਇਕ ੩ ਪਾ ਪਕੇ ਲਵੋ। ਖੰਡ ਅਤੇ ਸ਼ਹਿਤ ਦੀ ਚਾਸਣੀ ਬਣਾ ਕੇ ਦੂਸਰੀਆਂ ਚੀਜ਼ਾਂ ਦਾ ਚੂਰਣ ਕਪੜ ਛਾਣ ਕਰਕੇ ਵਿਚ ਪਾ ਦਿਓ ਅਰ ਕੜਾਹ ਵਾਂਗ ਤਿਆਰ ਹੋ ਜਾਣ ਤੇ ਬਿਆਮ ਵਿਚ ਪਾਕੇ ਰੱਖ ਲਵੋ। ਖੁਰਾਕ ੩ ਮਾਸੇ ਅਰਕ ਉਸਬੇ ਨਾਲ ਸੇਵਨ ਕਰਨ ਤੇ ਆਤਸ਼ਕ ਜਾਵੇ, ਖੂਨ ਸਾਫ ਹੋਵੇ। ਆਤਸ਼ਕੀ ਗੰਠੀਆ ਵੀ ਹਟੇ, ਦਰਦਾਂ ਜਾਵਨ।

## ਉਦਾਸੀ ਵੈਦ ਦੀ ਆਤਸ਼ਕ ਦੀ ਚਕਿਤਸਾ

੬੯੫. ਤਰਬੂਜ ਵਿਚ ਪਾ ਪਕੀ ਖੰਡ ਭਰ ਕੇ ਬੰਦ ਕਰਕੇ ਰਾਤ ਨੂੰ ਓਸ ਵਿਚ ਰਖ ਦਿਓ ਸਵੇਰੇ ਉਸਦਾ ਪਾਣੀ ਪੀਣ ਨਾਲ ਉਪਦੰਸ ਜਾਵੇ।

੬੯੬. ਮਹਿੰਦੀ ਦੇ ਪੱਤਿਆਂ ਦਾ ੪ ਤੋਲੇ ਰਸ ਕਢ ਕੇ ੨ ਤੋਲੇ ਖੰਡ ਮਿਲਾ ਕੇ ੧੦-੧੨ ਦਿਨ ਤਕ ਪੀਣ ਨਾਲ ਉਪਦੰਸ ਜਾਵੇ।

੬੯੭. ਕੌੜੀ ਨਿੰਮ ਦੀ ਛਿਲ ਪਾ ਪੱਕੀ ਲੈਕੇ ਧੋ ਲਵੋ ਅਰ ਕਿਸੇ ਹਾਂਡੀ ਵਿਚ ਰਖ ਕੇ ੧ ਸੇਰ ਉਬਲਦਾ

ਪਾਣੀ ਪਾਕੇ ਹਾਂਡੀ ਨੂੰ ਬੰਦ ਕਰ ਦਿਓ ਅਰ ਰਾਤ ਭਰ ਰਖ ਛਡੋ । ਸਵੇਰੇ ਉਸ ਵਿਚੋਂ ੪ ਤੋਲੇ ਪੀਓ ਇਸ ਤਰ੍ਹਾਂ ਸ਼ਾਮ ਨੂੰ ਪੀਓ ਲਗਾਤਾਰ ੧੫ ਦਿਨ ਪੀਣ ਨਾਲ ਰੋਗ ਜਾਵੇ ।

੬੯੮. ਕੰਘੀ ਦੇ ਪਤੇ ੨੦ ਮਾਸੇ ਪਾਣੀ ਵਿਚ ਭਿਗੋ ਕੇ ਪਾਣੀ ੨੧ ਦਿਨ ਪੀਣ ਨਾਲ ਉਪਦੰਸ਼, ਆਤਸ਼ਕ ਜਾਵੇ ।

੬੯੯. ਅੱਕ ਦੀ ਜੜ੍ਹ ਦੀ ਰਾਖ ੩ ਮਾਸੇ ਖੰਡ ਮਿਲਾ ਕੇ ਪਾਣੀ ਨਾਲ ਖਾਣ ਤੇ ਉਪਦੰਸ਼ ਆਤਸ਼ਕ ਜਾਵੇ ।

੭੦੦. ਅੱਕ ਦੀ ਜੜ੍ਹ ਦੀ ਛਿੱਲ ੨੦ ਮਾਸੇ ਕਾਲੀ ਮਿਰਚ ੧੦ ਮਾਸੇ ਇਨ੍ਹਾਂ ਨੂੰ ਕੁਟ ਕੇ ਗੁੜ ਵਿਚ ਮਿਲਾ ਕੇ ਜਵਾਰ ਦੇ ਦਾਣੇ ਸਮਾਨ ਗੋਲੀਆਂ ਬਣਾ ਲਵੋ ਅਰ ਸੁਬ੍ਹਾ ਸ਼ਾਮ, ਪਾਣੀ ਨਾਲ ਸੇਵਨ ਕਰਾਓ ਤਾਂ ਰੋਗ ਜਾਵੇ ।

੭੦੧. ਬ੍ਰਿੰਦਾਲ ਡੋਡੇ ਦੋ ਲੈ ਕੇ ਅਧ ਪਾ ਪਾਣੀ ਵਿਚ ਭਿਗੋ ਦੇਵੋ ਅਰ ਸਵੇਰੇ ਹੀ ਉਸ ਦਾ ਨਿਤਰਿਆ ਹੋਇਆ ਪਾਣੀ ਪੀਣ ਨਾਲ ਉਪਦੰਸ਼ ਜਾਵੇ ।

੭੦੨. ਇਕ ਤੋਲਾ ਕਾਲੀਆਂ ਮਿਰਚਾਂ ਨੂੰ ਇਕ ਤੋਲਾ ਲੌਂਗਾਂ ਵਿਚ ਰਲਾ ਕੇ ਕਾਗਜੀ ਨਿੰਬੂਆਂ ਦੇ ਰਸ ਵਿਚ ੧੪ ਘੜੀਆਂ ਖਰਲ ਕਰੋ ਫਿਰ ੩–੩ ਮਾਸੇ ਦੀਆਂ ਗੋਲੀਆਂ ਬਣਾ ਕੇ ੧ ਗੋਲੀ ਰਾਤ ਨੂੰ ਸੌਣ ਲਗਿਆਂ ਪਾਣੀ ਨਾਲ ਸੇਵਨ ਕਰੋ ਤਾਂ ਆਤਸ਼ਕ ਜਾਵੇ ।

੭੦੩. ਮੋਰ ਦੇ ਪਰ ਦਾ ਧੂੰਆਂ ਪੀਣ ਨਾਲ ਆਤਸ਼ਕ ਜਾਵੇ ।

੭੦੪. ਤ੍ਰਿਫਲੇ ਦੇ ਕਾੜ੍ਹੇ ਨਾਲ ਉਪਦੰਸ਼ ਦੇ ਜ਼ਖਮ ਧੋਤੇ ਜਾਣ ਤਾਂ ਸੁਖ ਹੋਵੇ ।

੭੦੫. ਭੰਗਰੇ ਦਾ ਕਾੜ੍ਹਾ ਜ਼ਖਮ ਧੋਣ ਲਈ ਚੰਗਾ ਹੈ।

੭੦੬. ਨੀਲਾ, ਚਿੱਟਾ ਤੇ ਲਾਲ ਤਿੰਨੇ ਤਰਾਂ ਦੇ ਕੌਲ ਫੁਲ ਲੈਕੇ ਘੋਟਕੇ ਗਾੜ੍ਹਾ ਜੇਹਾ ਜ਼ਖਮ ਤੇ ਲੇਪ ਕਰੋ ਤਾਂ ਸੁਖ ਹੋਵੇ।

੭੦੭. ਸੁਪਾਰੀਆਂ ਪੀਸ ਕੇ ਲਾਉਣ ਨਾਲ ਜ਼ਖਮ ਠੀਕ ਹੋਵਣ।

੭੦੮. ਨਸਪਾਲ (ਅਨਾਰ ਦੇ ਛਿਲਕੇ) ਪੀਸ ਕੇ ਜ਼ਖਮ ਤੇ ਧੂੜੋ ਤਾਂ ਸੌਖਤਾ ਹੋਵਣ।

੭੦੯ ਮੁੰਡੀ ਬੂਟੀ ਦਾ ਰਸ ਕਢਕੇ ਸਾਰੇ ਸਰੀਰ ਤੇ ਮਲੋ ਤਾਂ ਫੋੜੇ ਫਿਨਸੀਆਂ ਆਤਸ਼ਕ ਜਾਵਣ।

੭੧੦. ਤ੍ਰਿਫਲੇ ਨੂੰ ਕੜਾਹੀ ਵਿਚ ਸਾੜ ਕੇ ਸ਼ਹਿਤ ਵਿਚ ਮਿਲਾਕੇ ਜ਼ਖਮਾਂ ਤੇ ਲਾਉਣ ਨਾਲ ਸੁਖ ਹੋਵੇ।

## (੭੧੧) ਰਸ ਸ਼ੇਖਰ

ਪਾਰਾ ੨੪ ਰਤੀਆਂ, ਸਾਫ ਅਫੀਮ ੨੪ ਰਤੀਆਂ, ਲੋਹੇ ਦੇ ਕੌਲ ਵਿਚ ਨਿੰਮ ਦੇ ਡੰਡੇ ਨਾਲ ਕਾਲੀ ਤੁਲਸੀ ਦਾ ਰਸ ਪਾਕੇ ਰਗੜੋ, ਜਦੋਂ ਪਾਰਾ ਦਿਖਾਈ ਨਾ ਦੇਵੇ ਤਾਂ ੨੪ ਰਤੀਆਂ ਸ਼ਿੰਗਰਫ ਰਲਾ ਕੇ ਫਿਰ ਤੁਲਸੀ ਦਾ ਰਸ ਪਾ ਕੇ ਰਗੜੋ ਫਿਰ ਇਸ ਵਿਚ ਜਵਤ੍ਰੀ, ਜਾਇਫਲ, ਖੁਰਾਸਾਨੀ ਜਵੈਣ ਅਤੇ ਅਕਰਕਰਾ ਹਰ ਇਕ ੪ ਮਾਸੇ ਕਪੜ ਛਾਣ ਚੂਰਣ ਬਣਾ ਕੇ ਮਿਲਾ ਦਿਓ। ਫਿਰ ਸਾਰੀ ਦਵਾਈ ਨਾਲੋਂ ਦੂਣਾ ਚਿੱਟਾ ਕੱਥਾ ਮਿਲਾ ਕੇ ਅਰ ਤੁਲਸੀ ਦਾ ਰਸ ਪਾ ਕੇ ਰਗੜੋ ਅਰ ਚਣੇ ਪ੍ਰਮਾਣ ਗੋਲੀਆਂ ਬਣਾਓ। ਸ਼ਾਮ ਨੂੰ ੨ ਗੋਲੀਆਂ ਪਾਣੀ ਨਾਲ ਸੇਵਨ ਕਰਾਓ, ਕੁਝ ਦਿਨ ਸੇਵਨ

ਕਰਨ ਨਾਲ ਉਪਦੰਸ਼ ਅਤੇ ਉਪਦੰਸ਼ ਦੇ ਉਪੱਦ੍ਰਵ ਫੋੜੇ ਫਿੰਨਸੀਆਂ ਸਭ ਠੀਕ ਹੋਵਣ, ਇਸ ਦੇ ਸੇਵਨ ਕਰਨ ਸਮੇਂ ਖਟੀਆਂ ਚੀਜ਼ਾਂ ਨਾ ਖਾਵੇ।

## (੭੧੨) ਜੌਹਰ ਆਤਸ਼ਕ

ਗੰਧਕ ਆਉਲੇਸਾਰ ੧ ਤੋਲਾ ਚਿੱਟਾ ਸੰਖੀਆ, ਲਾਲ ਸੰਖੀਆ, ਵਰਕੀ ਹਰਤਾਲ ਜਰਦ, ਰੂਮੀ ਸ਼ਿੰਗਰਫ, ਪਾਰਾ, ਮੁਰਦਾ ਸੰਗ, ਰਸ ਕਪੂਰ, ਨੀਲਾ ਥੋਥਾ ਹਰ ਇਕ ੨ ਤੋਲੇ। ਸਭ ਨੂੰ ਖਰਲ ਵਿਚ ਬਾਰੀਕ ਪੀਸ ਕੇ ੧ ਸੇਰ ਨਿੰਬੂਆਂ ਦੇ ਰਸ ਵਿਚ ਖਰਲ ਕਰਕੇ ਸੁਕਾ ਲਵੋ ਅਰ ਮਿੱਟੀ ਦੇ ਇਕ ਪਿਆਲੇ ਵਿਚ ਪਾਕੇ ਦੂਸਰਾ ਪਿਆਲਾ ਉਸ ਉਤੇ ਮੂਧਾ ਦਿਓ ਅਤੇ ਕਪਰੋਟੀ ਕਰਕੇ ਵਿਥਾਂ ਚੰਗੀ ਤਰਾਂ ਬੰਦ ਕਰ ਲਵੋ ਤਾਂਕਿ ਧੂੰਆਂ ਨਾ ਨਿਕਲ ਸਕੇ। ਫਿਰ ਚੁਲ੍ਹੇ ਉਤੇ ਰੱਖਕੇ ਹੇਠ ਬੇਰੀ ਦੀਆਂ ਲੱਕੜਾਂ ਦੀ ਹਲਕੀ ਹਲਕੀ ਅੱਗ ਬਾਲੋ ਅਤੇ ਉਤਲੇ ਖਾਲੀ ਪਿਆਲੇ ਉਤੇ ਇਕ ਕਪੜੇ ਦੀਆਂ ਚਾਰ ਤੇਹਾਂ ਕਰਕੇ ਭਿਗੋਕੇ ਰਖ ਦਿਓ। ਜਦੋਂ ਸੁਕ ਜਾਵੇ ਤਾਂ ਫਿਰ ਪਾਣੀ ਨਾਲ ਤਰ ਕਰੋ। ਇਸ ਤਰਾਂ ਦੋ ਪਹਿਰ ਅੱਗ ਦੇਕੇ ਪਿਆਲੇ ਨੂੰ ਠੰਡਾ ਕਰ ਲਵੋ ਅਰ ਉਤਲੇ ਪਿਆਲੇ ਨਾਲ ਉਡਕੇ ਲੱਗਾ ਹੋਇਆ ਜੌਹਰ ਖੁਰਚਕੇ ਸ਼ੀਸ਼ੀ ਵਿਚ ਪਾ ਦਿਓ। ਖੁਰਾਕ ੧ ਚੌਲ ਤੋਂ ੨ ਚੌਲ ਮੁਨੱਕੇ ਵਿਚ ਯਾ ਕੜਾਹ ਵਿਚ ਰਖ ਕੇ ਨਿਗਲਾਓ, ਤਾਕਿ ਦਵਾਈ ਦੰਦਾਂ ਨੂੰ ਨਾ ਲਗੇ। ਇਸ ਦੇ ਖਾਣ ਨਾਲ ਦਿਨਾਂ ਵਿਚ ਹੀ ਆਤਸ਼ਕ ਚਲਿਆ ਜਾਂਦਾ ਹੈ।

## (੭੧੩) ਪਾਰੇ ਦਾ ਸਫੂਫ

ਛਿਲਕਾ ਹਰੜ ਜਰਦ, ਕਾਲੀ ਹਰੜ, ਕਾਲੀ ਮਿਰਚ ਹਰ ਇਕ ੨ ਮਾਸੇ, ਪਾਰਾ ੧ ਮਾਸਾ ਖੰਡ ੧॥ ਤੋਲਾ ਸਭ ਨੂੰ ਚੰਗੀ ਤਰ੍ਹਾਂ ਆਪਸ ਵਿਚ ਮਿਲਾ ਕੇ ੨੧ ਪੁੜੀਆਂ ਬਣਾ ਲਵੋ। ਖੁਰਾਕ ੧ ਪੁੜੀ ਸੁਬ੍ਹਾ ੧ ਪੁੜੀ ਸ਼ਾਮ ਨੂੰ ਗੁਲਾਬ ਦੇ ਅਰਕ ਨਾਲ। ਇਸ ਦੇ ਖਾਣ ਨਾਲ ਆਤਸ਼ਕ ਨਾਸ ਹੋ ਜਾਂਦਾ ਹੈ।

## (੭੧੪) ਹੁਬ ਰਸ ਕਪੂਰ

ਰਸ ਕਪੂਰ ੪ ਰੱਤੀ, ਕਾਲੀ ਮਿਰਚ, ਜਾਇਫਲ ਹਰ ਇਕ ੨ ਮਾਸੇ ਸਭ ਨੂੰ ਪਾਨਾਂ ਦੇ ਰਸ ਵਿਚ ਰਗੜ ਕੇ ੩੩ ਗੋਲੀਆਂ ਬਣਾ ਲਵੋ ੧ ਗੋਲੀ ਸੁਬ੍ਹਾ ੧ ਗੋਲੀ ਸ਼ਾਮ ਨੂੰ ਗੁਲਾਬ ਦੇ ਅਰਕ ਯਾ ਹੋਰ ਕਿਸੇ ਮੁਸੱਫੀ ਖ਼ੂਨ ਅਰਕ ਨਾਲ ਖਿਲਾ ਦੇਵੋ ਤਾਂ ਆਤਸ਼ਕ ਜਾਂਦਾ ਨਜਰ ਨਾ ਆਵੇ।

## (੭੧੫) ਸ਼ਰਤੀਆ ਹੁਬ ਰਸ ਕਪੂਰ

ਸਬਜ਼ ਤੂਤੀਆ, ਮਘਾਂ, ਜਾਇਫਲ, ਕਾਲੀ ਮਿਰਚ, ਸੁੱਕੇ ਆਉਲੇ, ਸੁਪਾਰੀ, ਸਤ ਗਲੋ, ਬੁਜੀ ਲਾਚੀ ਦੇ ਦਾਣੇ, ਆਉਲੇਸਾਰ ਗੰਧਕ ਹਰ ਇਕ ੫ ਮਾਸੇ। ਸਭ ਨੂੰ ਕਾਗਜ਼ੀ ਨਿੰਬੂਆਂ ਦੇ ਰਸ ਵਿਚ ਖਰਲ ਕਰਕੇ ੬੪ ਗੋਲੀਆਂ ਬਣਾ ਲਵੋ ਖੁਰਾਕ ੧ ਗੋਲੀ ਮਖਣ ਯਾ ਮਲਾਈ ਵਿਚ ਲਪੇਟ ਕੇ ਹਰ ਸੁਬ੍ਹਾ ਖਾਣ ਨੂੰ ਦਿਓ ਤਾਂ ਆਤਸ਼ਕ ਜਾਂਦਾ ਨਜਰ ਨਾ ਆਵੇ।

# ਚਾਰ ਰਸਾਇਣੀਆਂ ਦੀ

# ਪੰਦ੍ਰਵੀਂ ਚੌਕੜੀ

## ਨੇਤਰ ਰੋਗ ਦਾ ਵਰਣਨ

ਕਵੀਰਾਜ-ਭਗਵਾਨ ਨੇ ਅੱਖਾਂ ਰੂਪੀ ਸ਼ੀਸ਼ੇ ਸੰਸਾਰ ਨੂੰ ਵੇਖਣ ਵਾਸਤੇ ਦਿਤੇ ਹਨ ਇਨ੍ਹਾਂ ਨਾਲ ਹੀ ਜਹਾਨ ਹੈ। ਜਦ ਇਨ੍ਹਾਂ ਵਿਚ ਧੂੜ ਪੈ ਜਾਵੇ, ਗਰਮੀ ਲਗੇ, ਧੂੰਆਂ ਲਗੇ, ਸਰੀਰ ਕਮਜ਼ੋਰ ਹੋ ਜਾਵੇ। ਬਹੁਤ ਸੌਣ ਨਾਲ, ਨੀਂਦ ਨਾ ਆਉਣ ਨਾਲ, ਖੱਟਾ, ਤੇਲ ਜ਼ਿਆਦਾ ਖਾਣ ਨਾਲ, ਸ਼ੋਕ ਚਿੰਤਾ ਕਰਨ ਨਾਲ, ਚੋਟ ਆਦਿਕ ਲਗਣ ਨਾਲ, ਜ਼ਿਆਦਾ ਇਸਤ੍ਰੀ ਸੰਗ ਕਰਨ ਨਾਲ ਅਤੇ ਆਂਸੂਆਂ ਨੂੰ ਰੋਕਣ ਨਾਲ ਇਹ ਖਰਾਬ ਹੋ ਜਾਂਦੀਆਂ ਹਨ। ਫਿਰ ਕਈ ਤਰਾਂ ਦੀਆਂ ਬੀਮਾਰੀਆਂ ਪੈਦਾ ਹੋ ਜਾਂਦੀਆਂ ਹਨ।

## ਕਵੀਰਾਜੀ ਅੱਖਾਂ ਦੀ ਚਕਿਤਸਾ

੭੧੬. ਹਰੜਾਂ ਦੇ ਬੀਜਾਂ ਦੀਆਂ ਗਿਰੀਆਂ ੧੨, ਮਘਾਂ ੫, ਕਾਲੀਆਂ ਮਿਰਚਾਂ ੫, ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਆਉਲਿਆਂ ਦੇ ਰਸ ਵਿਚ ਇਤਨਾ ਪੀਸੋ ਕਿ ਕਾਲਾ ਕਜਲ ਜਿਹਾ ਬਣ ਜਾਵੇ। ਫਿਰ ਗੋਲੀਆਂ ਬਣਾ ਕੇ ਲੋੜ ਅਨੁਸਾਰ ਪਾਣੀ ਵਿਚ ਘਸਾ ਕੇ ਅੱਖਾਂ ਵਿਚ ਪਾਓ ਤਾਂ ਅੱਖਾਂ ਦੀ ਰੁਸ਼ਨਾਈ ਵਧੇ, ਦੂਰ ਦੂਰ ਦਿਸੇ।

ਡਲ੍ਹਕੇ ਵਾਸਤੇ:-

੨੧੭. ਸ਼ਰੀਂਹ ਦੇ ਬੀਜ,ਕਾਲੀਆਂ ਮਿਰਚਾਂ,ਬਨਖਸ਼ਾ ਇਹਨਾਂ ਸਾਰੀਆਂ ਚੀਜ਼ਾਂ ਨੂੰ ਵਖੋ ਵਖ ਪੀਸ ਛਾਣ ਲਵੇ ਅਰ ਸ਼ਹਿਤ ਵਿਚ ਮਿਲਾ ਕੇ ਗੋਲੀਆਂ ਬਣਾ ਲਵੋ ਅਰ ਅੱਖਾਂ ਵਿਚ ਪਾਓ ਤਾਂ ਡਲ੍ਹਕਾ ਠੀਕ ਹੋਵੇ।

## ੨੧੯. ਗੁਆਂਢਣੀ ਦਾ ਉਪਾਇ

੨੧੮. ਰਸੌਂਤ, ਗੇਰੂ, ਜੰਗੀ ਹਰੜ, ਪੋਸਤ ਸਭ ਨੂੰ ਪੀਸ ਕੇ ਲੇਪ ਕਰੋ।

੨੧੯. ਲੌਂਗ ਅਤੇ ਹਲਦੀ ਪੀਸਕੇ ਲੇਪ ਕਰਨ ਨਾਲ ਸੁਖ ਹੋਵੇ।

## ੨੨੦. ਤ੍ਰਿਫਲਾਦਿ ਘ੍ਰਿਤ

ਤ੍ਰਿਫਲੇ ਦਾ ਕਾੜ੍ਹਾ ੬੪ ਤੋਲੇ, ਭੰਗਰੇ ਦਾ ਰਸ ੬੪ ਤੋਲੇ, ਬਾਂਸੇ ਦਾ ਰਸ ਯਾ ਕਾੜ੍ਹਾ ੬੪ ਤੋਲੇ, ਸਤਾਵਰ ਦਾ ਰਸ ੬੪ ਤੋਲੇ, ਗਿਲੋਯ ਦਾ ਰਸ ੬੪ ਤੋਲੇ, ਆਉਲਿਆਂ ਦਾ ਰਸ ੬੪ ਤੋਲੇ ਅਤੇ ਬੱਕਰੀ ਦਾ ਦੁਧ ੬੪ ਤੋਲੇ।

ਮਘਾ, ਮਿਸਰੀ, ਮੁਨੱਕਾ, ਹਰੜ, ਬਹੇੜਾ, ਆਉਲਾ, ਨੀਲੋਫਰ, ਮੁਲੱਠੀ, ਅਸਗੰਧ ਅਤੇ ਕੰਡਿਆਰੀ ਹਰ ਇਕ ੧ ਤੋਲਾ ਅਰ ਮੁਲੱਠੀ ੨ ਤੋਲੇ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਪਾਣੀ ਪਾ ਕੇ ਚਟਣੀ ਵਾਂਗ ਰਗੜ ਲਵੋ।

ਗਊ ਦਾ ਤਾਜਾ ਘਿਓ ੬੪ ਤੋਲੇ ਲੈ ਕੇ ਉਤਲੇ ਰਸ ਅਰ ਹੇਠਲੀ ਨੁਗਦੀ ਅਰ ਰਸ ਆਦਿਕ ਨੂੰ ਮਿਲਾ ਕੇ ਅਗ ਤੇ ਪਕਾਓ। ਜਦ ਘਿਉ ਰਹਿ ਜਾਵੇ ਤਾਂ ਛਾਣ ਕੇ ਰਖ

ਲਵੋ । ਇਸ ਦੀ ਮਾਤ੍ਰਾ ੬ ਮਾਸੇ ਤੋਂ ੧ ਤੋਲਾ ਸੁਬਹ, ਸ਼ਾਮ ਪੀਓ ਤਾਂ ਇਸਦੇ ਨਾਲ ਅੱਖਾਂ ਦੇ ਸਾਰੇ ਰੋਗ ਨਾਸ ਹੋ ਜਾਂਦੇ ਹਨ । ਅੱਖਾਂ ਦੀ ਰੋਸ਼ਨੀ ਬੜੀ ਵਧਦੀ ਹੈ । ਇਹ ਬੜਾ ਮਸ਼ਹੂਰ ਘਿਉ ਹੈ । ਅੱਖਾਂ ਵਾਲੇ ਰੋਗੀ ਇਸ ਨੂੰ ਜ਼ਰੂਰ ਸੇਵਨ ਕਰਨ । ਐਨਕਾਂ ਨੂੰ ਤੋੜਨਾ ਇਸ ਦਾ ਪਹਿਲਾ ਕੰਮ ਹੈ ।

## (੭੨੧) ਚੰਦਰ ਪ੍ਰਭਾ ਬੱਤੀ

ਹਲਦੀ, ਨਿੰਮ ਦੇ ਪੱਤੇ, ਮਘਾਂ, ਕਾਲੀ ਮਿਰਚਾਂ, ਵਾਵੜਿੰਗ, ਨਾਗਰਮੋਥਾ ਅਤੇ ਹਰੜ ਇਨ੍ਹਾਂ ਨੂੰ ਬੱਕਰੀ ਦੇ ਮੂਤ੍ਰ ਵਿਚ ਬਰੀਕ ਪੀਸ ਕ ਬੱਤੀਆਂ ਬਣਾ ਕੇ ਛਾਵੇਂ ਸੁਕਾ ਲਵੋ ਅਰ ਸ਼ਹਿਤ ਵਿਚ ਘਸਾ ਕੇ ਅੱਖਾਂ ਵਿਚ ਪਾਣ ਨਾਲ ਧੁੰਦ, ਜਾਲਾ ਅਤੇ ਫੋਲਾ ਆਦਿਕ ਕਈ ਰੋਗ ਨਾਸ ਹੋ ਜਾਂਦੇ ਹਨ । ਇਹ ਬੱਤੀ ਸਦਾ ਸ਼ਿਵ ਨੇ ਆਪ ਤਿਆਰ ਕੀਤੀ ਸੀ ।

ਕੇਸਰ, ਫਟਕੜੀ ਫੁਲ, ਕੂੰਗੂ ਮੁਢੀ ਅਤੇ ਮਿਸ਼ਰੀ ਹਰ ਇਕ ੧ ਤੋਲਾ, ਸੁੰਢ ੩ ਮਾਸੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਗੋ ਮੂਤਰ ਵਿਚ ਪੀਸ ਕੇ ਸੁਰਮਾ ਬਣਾ ਕੇ ਅੱਖਾਂ ਵਿਚ ਪਾਓ ਤਾਂ ਫੋਲਾ ਸ਼ਰਤੀਆ ਜਾਵੇ ।

## ਅੱਖਾਂ ਦੀਆਂ ਬੀਮਾਰੀਆਂ ਦਾ ਹਕੀਮੀ ਇਲਾਜ

੭੨੨. ਲੋਧ ੧ ਮਾਸਾ, ਭੁੰਨੀ ਹੋਈ ਫਟਕੜੀ ੧ ਮਾਸਾ ਅਫੀਮ ਅੱਧਾ ਮਾਸਾ, ਇਮਲੀ ਦੇ ਪੱਤੇ ੪ ਮਾਸੇ ਸਭ ਨੂੰ ਪੀਸ ਕੇ ਸਾਫ ਕਪੜੇ ਵਿਚ ਪੋਟਲੀ ਬਣਾ ਕੇ ਅੱਖਾਂ ਉਤੇ ਫੇਰੋ ਤਾਂ ਦਰਦ ਦੂਰ ਹੋਵੇ ।

੭੨੩. ਕਪੂਰ ੩ ਹਿੱਸੇ, ਪਠਾਣੀ ਲੋਧ ੧ ਹਿੱਸਾ

ਮਿਲਾ ਕੇ ਪੀਸ ਕੇ ਪੋਟਲੀ ਬਣਾ ਕੇ ਅੱਖਾਂ ਉਤੇ ਫੇਰਨ ਨਾਲ ਦਰਦ ਹਟ ਜਾਂਦੀ ਹੈ।

## ਅੱਖ ਦੀ ਲਾਲੀ ਦੂਰ ਕਰਨ ਲਈ

੭੨੪. ਫਟਕੜੀ ੧ ਮਾਸਾ, ਅਲਸੀ ੨ ਮਾਸੇ ਸਬੂਤ ਹੀ ਪੋਟਲੀ ਵਿਚ ਬੰਨ ਕੇ ਅੱਖਾਂ ਤੇ ਫੇਰਨ ਨਾਲ ਲਾਲੀ ਜਾਵੇ।

੭੨੫. ਪੀਲੀ ਹਰੜ, ਗੇਰੂ, ਰਸੌਂਤ, ਜੰਗੀ ਹਰੜ, ਸਭ ਚੀਜ਼ਾਂ ਨੂੰ ਪੀਸਕੇ ਅੱਖਾਂ ਦੇ ਚੌਗਿਰਦ ਲੇਪ ਕਰਨ ਨਾਲ ਚੰਗੀਆਂ ਹੋਵਨ।

੭੨੬. ਬੱਚ, ਹਿੰਗ, ਸੁੰਢ ਅਤੇ ਸੌਂਫ ਸਭ ਬਰਾਬਰ ਲੈਕੇ ਕੁਟ ਛਾਣਕੇ ਸ਼ਹਿਤ ਵਿਚ ਮਿਲਾ ਕੇ ੬ ਮਾਸੇ ਭਰ ਰੋਜ ਖਾਣ ਨਾਲ ਮੋਤੀਆ ਬਿੰਦ ਜਾਵੇ।

## ਦੁਖਦੀਆਂ ਅੱਖਾਂ ਲਈ

੭੨੭. ਰਸੌਂਤ, ਇੰਮਲੀ ਅਤੇ ਅਨਾਰ ਦਾਣਾ, ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਦੋ ਦੋ ਤੋਲੇ ਲੈ ਕੇ ਰਾਤ ਵੇਲੇ ਪਾਣੀ ਵਿਚ ਭਿਗੋ ਦਿਓ। ਸਵੇਰੇ ਹੀ ਛਾਣ ਕੇ ਭੁੰਨੀ ਹੋਈ ਫਟਕੜੀ ੧ ਤੋਲਾ ਅਰ ਅਫੀਮ ੨ ਮਾਸੇ ਮਿਲਾ ਕੇ ਲੋਹੇ ਦੇ ਭਾਂਡੇ ਵਿਚ ਅੱਗ ਉਤੇ ਪਕਾਓ ਜਦੋਂ ਇਕ ਜਾਨ ਹੋ ਜਾਵੇ ਰਖ ਲਵੋ। ਇਸ ਵਿਚੋਂ ੩ ਮਾਸੇ ਦਵਾਈ ਲੈਕੇ ੫ ਤੋਲੇ ਅਰਕ ਗੁਲਾਬ ਵਿਚ ਮਿਲਾ ਕੇ ਰਖ ਲਵੋ ਤੇ ਦੋ ਯਾਂ ਤਿੰਨ ਬੂੰਦਾਂ ਸਵੇਰੇ ਯਾ ਸ਼ਾਮ ਨੂੰ ਅੱਖਾਂ ਵਿਚ ਟਪਕਾਓ ਤਾਂ ਅੱਖਾਂ ਦਾ ਦੁਖਣਾ, ਲਾਲੀ, ਜ਼ਖਮ ਅਤੇ ਦਰਦ ਸਭ ਠੀਕ ਹੋਵਨ।

੭੨੮. ਫਟਕੜੀ ੧ਰਤੀ, ਮਿਸਰੀ ੧ ਮਾਸਾ ਅਤੇ ਅਰਕ ਗੁਲਾਬ ੨ ਤੋਲੇ ਸਭ ਨੂੰ ਕਠਿਆਂ ਕਰਕੇ ਬ੍ਰੀਕ ਪੀਸ ਲਵੋ ਅਰ ਪਤਲੇ ਕਪੜੇ ਨਾਲ ਯਾਂ ਰੂੰਈ ਨਾਲ ੨-੩ ਬੂੰਦਾਂ ਅੱਖਾਂ ਵਿਚ ਟਪਕਾਓ ਤਾਂ ਅੱਖਾਂ ਆਈਆਂ ਠੀਕ ਹੋਵਨ।

## ਉਦਾਸੀ ਵੈਦ ਵਲੋਂ ਅੱਖਾਂ ਦੀ ਚਕਿਤਸਾ

੭੨੯. ਅੱਖਾਂ ਵਿਚ ਪੀੜ ਹੁੰਦੀ ਹੋਵੇ ਤਾਂ ਧਤੂਰੇਦੇ ਪਤਿਆਂ ਨੂੰ ਕੁਝ ਗਰਮ ਕਰਕੇ ਕੰਨ ਵਿਚ ਉਸ ਦੀ ਰੱਸਾ ਟਪਕਾਓ। ਜੇਹੜੀ ਅੱਖ ਵਿਚ ਦਰਦ ਹੁੰਦੀ ਹੈ ਉਸ ਦੇ ਦੂਸਰੇ ਪਾਸੇ ਦੇ ਕੰਨ ਵਿਚ ਟਪਕਾਉਣਾ ਬੱਸ ਨੇਤ੍ਰਾਂ ਦੀ ਪੀੜਾ ਦੂਰ ਹੋਵੇ।

੭੩੦. ਈਸਬਗੋਲ ਦਾ ਲੁਆਬ ਅੱਖਾਂ ਵਿਚ ਪਾਉਣ ਨਾਲ ਲਾਲੀ ਜਾਵੇ।

੭੩੧. ਨਿੰਮ ਦੀਆਂ ਕੂੰਮਲਾਂ ਨੂੰ ਪੀਸ ਕੇ ਕੰਨ ਵਿਚ ਟਪਕਾਉਣ ਨਾਲ ਪੀੜਾ ਜਾਵੇ ਜਿਧਰ ਪੀੜ ਨਾ ਹੁੰਦੀ ਹੋਵੇ, ਉਧਰ ਪਾਓ। ਜੇ ਦੋਹਾਂ ਅੱਖਾਂ ਵਿਚ ਪੀੜਾ ਹੋਵੇ ਤਾਂ ਦੋਹਾਂ ਕੰਨਾਂ ਵਿਚ ਪਾਓ।

੭੩੨. ਕੁਆਰ ਗੰਦਲ ਦਾ ਰਸ ਸੋਣ ਲੱਗੇ ਅੱਖਾਂ ਵਿਚ ਪਾਉਣ ਨਾਲ ਦਰਦ ਹਟੇ ਸੁਖ ਹੋਵੇ।

੭੩੩. ਬੋਹੜ ਦਾ ਦੁਧ ਅੱਖਾਂ ਵਿਚ ਪਾਉਣ ਨਾਲ ਪੀੜ ਹਟੇ।

੭੩੪. ਬਾਂਸੇ ਦੇ ਪਤ੍ਰਿਆਂ ਨੂੰ ਪੀਸਕੇ ਟਿਕੀਆਂ ਬਣਾ ਕੇ ਅੱਖਾਂ ਉਤੇ ਬੰਨੇ ਤਾਂ ਪੀੜ ਅਤੇ ਲਾਲੀ ਹਟੇ।

੭੩੫. ਕੰਡਿਆਰੀ ਦੇ ਪੱਤੇ ਪੀਸ ਕੇ ਅੱਖਾਂ ਉਤੇ

ਬੰਨੇ ਜਾਣ ਤੇ ਰਸ ਅੱਖਾਂ ਵਿਚ ਪਾਇਆ ਜਾਵੇ ਤਾਂ ਪੀੜ ਹਟੇ।

੭੩੬. ਜੇਕਰ ਮੁੰਡੀ ਬੂਟੀ ਦੇ ਡੋਡੇ ਗਿਣਤੀ ਵਿਚ ਦਸ ਖਾ ਜਾਵੇ ਤਾਂ ਇਕ ਸਾਲ ਤਕ ਅੱਖਾਂ ਦੁਖਣੀਆਂ ਨਹੀਂ ਆਉਂਦੀਆਂ, ਜੇ ਚਾਲੀ ਖਾਵੇ ਤਾਂ ਦੋ ਸਾਲ ਤਕ ਸੁਖੀ ਰਹੇ।

੭੩੮. ਲਾਹੌਰੀ ਲੂਣ ਦੀ ਸਲਾਈ ਅੱਖਾਂ ਵਿਚ ਫੇਰੇ ਤਾਂ ਸਾਫ ਹੋਵਨ।

੭੩੯. ਸ਼ਰੀਂਹ ਦੇ ਬੀਜ ੪ ਤੋਲੇ ਪੀਸ ਕੇ ਆਟੇ ਵਿਚ ਮਿਲਾ ਕੇ ਰੋਟੀ ਪਕਾ ਕੇ ਤਿੰਨ ਦਿਨ ਖਾਵੇ ਤਾਂ ਅੱਖਾਂ ਠੀਕ ਹੋਵਨ।

੭੪੦. ਅੱਕ ਦੀ ਜੜ੍ਹ ਸਾੜਕੇ ਸਵਾਹ ਕਰ ਲਵੇ ਅਰ ਪਾਣੀ ਵਿਚ ਮਿਲਾ ਕੇ ਅੱਖ ਦੇ ਇਰਦ ਗਿਰਦ ਲੇਪ ਕਰੇ ਤਾਂ ਅੱਖਾਂ ਦੀ ਖਾਰਸ਼ ਤੇ ਲਾਲੀ ਹਟੇ।

੭੪੧. ਰੰਦਰੂ ਨੂੰ ਸੁਰਮੇ ਵਾਂਗ ਮਹੀਨ ਪੀਸ ਕੇ ਅੱਖਾਂ ਵਿਚ ਪਾਉਣ ਨਾਲ, ਅੱਖਾਂ ਦੀ ਰੋਸ਼ਨੀ ਸਾਫ ਹੋਵੇ, ਅੱਖਾਂ ਦੇ ਜ਼ਖਮ ਠੀਕ ਹੋਵਨ, ਅੱਖਾਂ ਵਿਚੋਂ ਪਾਣੀ ਵਗਣਾ ਅੱਖਾਂ ਦੇ ਚਿਟੇ ਨੂੰ ਠੀਕ ਕਰਦਾ ਹੈ। ਖਾਰਸ਼ ਨੂੰ ਠੀਕ ਕਰਦਾ ਹੈ। ਧੁੰਦ ਨੂੰ ਹਟਾਉਂਦਾ ਹੈ। ਸ਼ਹਿਤ ਵਿਚ ਮਿਲਾਕੇ ਵੀ ਅੱਖਾਂ ਵਿਚ ਪਾਇਆ ਜਾਂਦਾ ਹੈ।

੭੪੨. ਨਿਰਮਲੀ ਸ਼ਹਿਤ ਵਿਚ ਪੀਸਕੇ ਅੱਖਾਂ ਵਿਚ ਪਾਉਣ ਨਾਲ ਮੋਤੀਆ ਬਿੰਦ ਜਾਵੇ।

## ੭੪੩. ਸੌਂਫ ਦਾ ਚੂਰਣ

ਸੌਂਫ ਨੂੰ ਸਾਫ ਕਰਕੇ ੮ ਮਾਸੇ ਲੈਕੇ ਕੁਟ ਛਾਣ ਲਵੇ

ਅਰ ੮ ਮਾਸੇ ਹੀ ਵਿਚ ਖੰਡ ਪਾਕੇ ਰਾਤ ਨੂੰ ਖਾ ਕੇ ਸੌਂ ਰਹੇ। ਕੁਝ ਦਿਨ ਇਸ ਤਰ੍ਹਾਂ ਕਰਨ ਨਾਲ ਅੱਖਾਂ ਦੀ ਰੋਸ਼ਨੀ ਵਧੇ।

੭੪੪. ਸੌਂਫ ਦਾ ਅਤਰ ਅੱਖਾਂ ਵਿਚ ਪਾਵੇ।

੭੪੫. ਤੇਜ ਪੱਤ੍ਰ ਨੂੰ ਮਹੀਨ ਸੁਰਮੇ ਵਾਂਗ ਪੀਸ ਕੇ ਅੱਖਾਂ ਵਿਚ ਪਾਇਆ ਜਾਵੇ ਤਾਂ ਅੰਧਰਾਤਾ, ਜਾਲਾ, ਨਖ਼ੂਨਾ ਤੇ ਮੋਤੀਆ ਬਿੰਦ ਨੂੰ ਫਾਇਦਾ ਕਰੇ।

੭੪੬. ਪੜਵਾਲਾਂ ਨੂੰ ਉਖਾੜ ਕੇ ਉਤੇ ਖਟਮਲ ਦਾ ਖ਼ੂਨ ਲਾਉਣ ਨਾਲ ਅਰਾਮ ਹੋਵੇ।

## ੭੪੭. ਮੁੰਡੀ ਦਾ ਚੂਰਣ

ਮੁੰਡੀ ਬੂਟੀ ਦੀ ਜੜ੍ਹ ਛਾਵੇਂ ਸੁਕਾ ਕੇ ਕੁਟ ਲਵੋ ਅਰ ਉਸ ਦੇ ਬਰਾਬਰ ਖੰਡ ਮਿਲਾ ਕੇ ੬ ਮਾਸੇ ਹਰ ਸੁਬ੍ਹਾ ਪੰਦਰਾਂ ਦਿਨਾਂ ਤਕ ਗਊ ਦੇ ਦੁਧ ਨਾਲ ਖਾਣ ਨਾਲ ਅੱਖਾਂ ਦੀਆਂ ਸਾਰੀਆਂ ਬੀਮਾਰੀਆਂ ਚਲੀਆਂ ਜਾਂਦੀਆਂ ਹਨ।

੭੪੭. ਜੇਕਰ ਚਿਚੜਾਂ ਦਾ ਖ਼ੂਨ ਅੱਖਾਂ ਵਿਚ ਪਾਇਆ ਜਾਵੇ ਤਾਂ ਸੀਤਲਾ ਦਾ ਫੋਲਾ ਵੀ ਦੂਰ ਹੋਵੇ।

## ਅੱਖਾਂ ਦੀ ਰਸਾਇਣੀ ਚਕਿਤਸਾ

## ੭੪੮. ਪੜਵਾਲਾਂ ਲਈ

ਜਿਸਤ ੧ ਤੋਲੇ ਨੂੰ ਲੋਹੇ ਦੇ ਭਾਂਡੇ ਵਿਚ ਕੋਲਿਆਂ ਦੀ ਅੱਗ ਉਤੇ ਪਿਘਲਾ ਕੇ ਥੋੜਾ ਥੋੜਾ ਬਾਬੂ ਦਾ ਰਸ ਪਾਈ ਜਾਵੇ। ਜਦ ਪੀਲੇ ਰੰਗ ਦਾ ਯਾ ਸੁਫੈਦ ਰੰਗ ਦਾ ਕੁਸ਼ਤਾ ਹੋ ਜਾਵੇ ਤਾਂ ਮਹੀਨ ਪੀਸ ਕੇ ਅੱਖਾਂ ਵਿਚ ਪਾਓ ਕੁਝ ਦਿਨ ਪਾਉਣ ਨਾਲ ਪੜਵਾਲ ਹਟ ਜਾਂਦੇ ਹਨ।

੭੪੯. ਠੀਕਰੀ ਨਸ਼ਾਦਰ ਨੂੰ ਸੁਰਮੇ ਸਮਾਨ ਪੀਸਕੇ ਅੱਖਾਂ ਵਿਚ ਪਾਵੇ ਤਾਂ ਮੋਤੀਆਬਿੰਦ ਨਾਸ ਹੋਵੇ।

੭੫੦. ਸਾਬਣ ਦੇਸੀ ਤੋਲੇ ੩ ਤੂਤੀਆ, ਰਾਲ ਹਰ ਇਕ ੩ ਮਾਸੇ। ਸਾਬਣ ਨੂੰ ਛੁਰੀ ਨਾਲ ਕੱਟਕੇ ਲੋਹੇ ਦੇ ਭਾਂਡੇ ਵਿਚ ਅੱਗ ਤੇ ਗਲਾਓ, ਫਿਰ ਤੂਤੀਆ ਪੀਸ ਕੇ ਸਾਬਣ ਵਿਚ ਮਿਲਾਓ। ਫਿਰ ਰਾਲ ਪਾਕੇ ਅੱਗ ਤੇ ਹੀ ਰਹਿਣ ਦਿਓ ਅਰ ਲੋਹੇ ਦੇ ਦਸਤੇ ਨਾਲ ਘੋਟੋ, ਜਦ ਕਾਲੀ ਹੋ ਜਾਵੇ ਤਾਂ ਉਤਾਰ ਕੇ ਰਖ ਲਵੋ ਅਰ ਵਕਤੇ ਜ਼ਰੂਰਤ ਖਸਖਾਸ ਦੇ ਦਾਣੇ ਜਿਤਨੀ ਅੱਖਾਂ ਵਿਚ ਪਾਓ ਤਾਂ ਨਖੂਨਾ, ਜਾਲਾ ਅਤੇ ਪਾਣੀ ਉਤਰਨਾ ਆਦਿਕ ਸਭ ਠੀਕ ਹੋਵੇ।

੭੫੧. ਕਲਮੀ ਸ਼ੋਰਾ ਚੰਗੀ ਤਰਾਂ ਮਹੀਨ ਪੀਸ ਕਪੜ ਛਾਣ ਕਰ ਲਵੋ ਅਰ ਉਸ ਦਾ ਰੰਗ ਬਦਲਾਉਣ ਲਈ ਹਲਦੀ ਪਾ ਦਿਓ ਅਰ ਅੱਖਾਂ ਵਿਚ ਪਾਓ ਤਾਂ ਅੱਖਾਂ ਦੀ ਰੁਸ਼ਨਾਈ ਵਧੇ। ਨਖੂਨਾ, ਫੋਲਾ ਅਤੇ ਹੋਰ ਕਈ ਅੱਖਾਂ ਦੇ ਰੋਗ ਜਾਵਣ।

## ੭੫੨. ਨੈਨ ਸੁਖ ਸੁਰਮਾ

ਸੁਧ ਸਿੱਕਾ ੨ ਤੋਲੇ, ਸੁਧ ਕਾਲਾ ਸੁਰਮਾ ੨ ਤੋਲੇ, ਮਿਸਰੀ ੨ ਤੋਲੇ, ਸਮੁੰਦਰ ਝਗ ੨ ਤੋਲੇ।

ਸਿੱਕੇ ਨੂੰ ਪਿਘਲਾਕੇ ਵਿਚ ਪਾਰਾ ਪਾ ਦਿਓ, ਮਿਲ ਜਾਣ ਤੇ ਖਰਲ ਕਰੋ, ਫਿਰ ਕਾਲਾ ਸੁਰਮਾ ਮਿਸਰੀ ਅਤੇ ਸਮੁੰਦਰ ਝਗ ਪਾਕੇ ਚਾਰ ਦਿਨ ਬਰਾਬਰ ਖਰਲ ਕਰੋ, ਫਿਰ ੨ ਤੋਲੇ ਭੀਮਸੇਨੀ ਕਪੂਰ ਮਿਲਾਕੇ ੧ ਦਿਨ ਖਰਲ ਕਰੋ। ਬਸ ਸੁਰਮਾ ਤਿਆਰ ਹੈ, ਕੁਝ ਦਿਨ ਤੇਲ, ਖੱਟੇ ਦਾ ਪ੍ਰਹੇਜ਼

ਰਖਕੇ ਇਸ ਨੂੰ ਅੱਖਾਂ ਵਿਚ ਪਾਓ ਤਾਂ ਨਜ਼ਰ ਤੇਜ਼ ਹੋਵੇ।

## ੭੫੩. ਠੰਢਾ ਸੁਰਮਾ ਨੰਬਰ ੧

ਰਤਨ ਜੋਤ, ਭੁਜੀ ਲਾਚੀ, ਸ਼ਰਦ ਚੀਨੀ, ਕਾਲੇ ਸ਼ਰੀਂਹ ਦੇ ਬੀਜ, ਭੁੰਨੀ ਹੋਈ ਫਟਕੜੀ, ਚੰਮੇਲੀ ਦੇ ਫੁਲ, ਚਿੱਟੀਆਂ ਮਿਰਚਾਂ ਅਤੇ ਕਾਲਾ ਸੁਰਮਾ ਦਸ ਦਿਨ ਕੇਲੇ ਵਿਚ ਰਖਿਆ ਹੋਇਆ, ਹਰ ਇਕ ੧। ਤੋਲਾ। ਭੀਮਸੈਨੀ ਕਪੂਰ ੧੦ ਮਾਸੇ, ਪਿੱਪਰਮਿੰਟ ੩ ਮਾਸੇ, ਕਲਮੀ ਸ਼ੋਰਾ ੧ ਤੋਲਾ, ਫੁਲ ਨੀਲਾ ਥੋਥਾ ੧ ਤੋਲਾ ਸਭ ਨੂੰ ਕੁਟ ਕਪੜ ਛਾਣ ਕਰ ਲਵੋ। ਫਿਰ ਕਪੂਰ ਤੇ ਪਿਪਰਮਿੰਟ ਮਿਲਾ ਖੂਬ ਖਰਲ ਕਰੋ। ਬਸ ਸੁਰਮਾ ਤਿਆਰ ਹੈ, ਇਸ ਦੇ ਅੱਖਾਂ ਵਿਚ ਪਾਉਣ ਨਾਲ ਅੱਖਾਂ ਠੰਢੀਆਂ ਰਹਿੰਦੀਆਂ ਹਨ। ਰੁਸ਼ਨਾਈ ਵਧਦੀ ਹੈ। ਹੋਰ ਅੱਖਾਂ ਦੇ ਕਈ ਰੋਗ ਜਾਂਦੇ ਹਨ। ਬੜੀ ਉਤਮ ਚੀਜ਼ ਹੈ।

## ੭੫੪. ਰਸਾਇਣੀ ਸੁਰਮਾ

ਜਦ ਇਕ ਰਸਾਇਣੀ ਦਾ ਚੇਲਾ ਉਸ ਦੀ ਗੈਰ ਹਾਜ਼ਰੀ ਵਿਚ ਚੋਰੀ ਚੋਰੀ ਸੋਨਾ ਬਨਾਉਣ ਲਗਾ ਤਾਂ ਉਸ ਦੀਆਂ ਅੱਖਾਂ ਨੂੰ ਦਵਾਈਆਂ ਦਾ ਧੂੰਆਂ ਲੱਗ ਗਿਆ। ਜਿਸ ਨਾਲ ਉਸ ਨੂੰ ਦਿਸਣੋਂ ਹਟ ਗਿਆ। ਵਿਚਾਰਾ ਬੜਾ ਦੁਖੀ ਹੋਇਆ। ਜਦ ਉਸ ਦੇ ਗੁਰੂ ਜੀ ਪਹਾੜੋਂ ਵਾਪਸ ਆਏ ਤਾਂ ਚੇਲੇ ਹੋਰੀ ਅੰਨ੍ਹੇ ਬਣੇ ਬੈਠੇ ਦੇਖੇ। ਚੇਲੇ ਨੂੰ ਪੁਛਿਆ ਤਾਂ ਉਸ ਨੇ ਸਾਰਾ ਬਿਰਤਾਂਤ ਸਚ ਸਚ ਕਹਿ ਸੁਣਾ-ਇਆ ਅਰ ਚੋਰੀ ਦੀ ਮੁਆਫੀ ਮੰਗੀ। ਰਸਾਇਣੀ ਦਿਆਲੂ

ਸਨ ਉਨ੍ਹਾਂ ਨੇ ਛੇਤੀ ਹੀ ਇਕ ਦਾਰੂ ਤਿਆਰ ਕੀਤਾ ਅਰ ਉਸਨੂੰ ਕਈ ਦਿਨ ਸੇਵਨ ਕਰਾਇਆ ਤਾਂ ਉਸਦੀਆਂ ਅੱਖਾਂ ਅਗੇ ਨਾਲੋਂ ਚੰਗੀਆਂ ਹੋ ਗਈਆਂ। ਗੁਰੂ ਜੀ ਨੇ ਉਸ ਨੂੰ ਲਾਲਚੀ ਸਮਝਕੇ ਰਸਾਇਣ ਦਾ ਨੁਸਖਾ ਦਸਕੇ ਜਾਣ ਵਾਸਤੇ ਤਿਆਰ ਕਰ ਦਿਤਾ ਪਰ ਚੇਲੇ ਨੇ ਹਥ ਜੋੜ ਕੇ ਅਰਜ਼ ਕੀਤੀ ਕਿ ਜੇ ਤੁਸੀਂ ਦਿਆਲੂ ਹੋਏ ਹੋ ਤਾਂ ਉਸ ਸੁਰਮੇ ਦਾ ਨੁਸਖਾ ਬਖ਼ਸ਼ੋ ਜਿਸਨੇ ਕਿ ਮੇਰਾ ਗਿਆ ਹੋਇਆ ਸੰਸਾਰ ਵਸਾਇਆ ਹੈ। ਰਸਾਇਣ ਭਾਵੇਂ ਨਾ ਦਸੋ। ਤਾਂ ਗੁਰੂ ਜੀ ਨੇ ਉਸਨੂੰ ਹੇਠ ਲਿਖਿਆ ਨੁਸਖਾ ਦਸਿਆ।

੭੫੫. ਸੁਹਾਗਾ ਖਿਲ ੧ ਤੋਲਾ, ਜਿਸਤ ਫੁਲ ੪ ਤੋਲੇ, ਸ਼ਰੀਂਹ ਦੇ ਰਸ ਵਿਚ ੨੧ ਦਿਨ ਰਗੜੋ ਫਿਰ ਚੰਮੇਲੀ ਦੇ ਫੁਲਾਂ ਦੇ ਰਸ ਵਿਚ ੨੧ ਦਿਨ ਰਗੜ ਕੇ ਸੁਕਾ ਲਵੋ ਅਰ ਅੱਖਾਂ ਵਿਚ ਪਾਓ ਤਾਂ ਅੱਖਾਂ ਦੇ ਸਾਰੇ ਰੋਗ ਦੂਰ ਹੋ ਕੇ ਜੋਜਨ ਭਰ ਦੀ ਨਜ਼ਰ ਹੋ ਜਾਂਦੀ ਹੈ। ਕਖ ਓਹਲੇ ਲਖ ਹੈ। ਵਰਤਨ ਤੇ ਇਸਦੇ ਗੁਣਾਂ ਦਾ ਪਤਾ ਲਗੇਗਾ ਉਂਞ ਤਾਂ ਚੀਜ਼ਾਂ ਮਮੂਲੀ ਹਨ।

॥ ਇਤੀ ॥

## ਗ੍ਰੰਥ ਸੰਗ੍ਰਹ ਕਰਤਾ ਵਲੋਂ ਬੇਨਤੀ

ਇਸ ਪ੍ਰਕਾਰ ਇਨ੍ਹਾਂ ਪੰਦਰਾਂ ਦਿਨਾਂ ਦੀ ਬੈਠਕ ਵਿਚ ਚਹੁੰ ਰਸੈਣੀ ਮਹਾਤਮਾਂ ਨੇ ਜੋ ਜੋ ਅਮ੍ਰਿਤ ਰੂਪੀ ਬਚਨ ਦਾਸ ਪ੍ਰਤੀ ਕਹੇ ਸੋ ਸੋ ਇਸ ਗ੍ਰੰਥ ਵਿਚ ਹਕੀਮਾਂ, ਵੈਦਾਂ, ਰਸੈਣੀ ਮਹਾਤਮਾਂ, ਸੰਤਾਂ, ਮਹੰਤਾਂ, ਪਰ ਉਪਕਾਰੀਆਂ ਜਗਤ ਦੇ

ਲਾਭ ਹਿਤ ਦਰਜ ਕਰ ਦਿਤੇ ਹਨ ਆਸ਼ਾ ਹੈ ਕਿ ਮੇਰੇ ਇਸ ਪਰਿਸ਼ਰਮ ਤੋਂ ਆਪ ਲਾਭ ਪ੍ਰਾਪਤ ਕਰੋਗੇ।

ਇਨ੍ਹਾਂ ਦਿਨਾਂ ਵਿਚ ਚਵ੍ਹਾਂ ਮਹਾਤਮਾਂ ਨਾਲ ਹੱਛੀ ਪ੍ਰੀਤੀ ਹੋ ਗਈ ਸੀ ਜਦ ਮੈਂ ਇਹ ਸੁਣਿਆਂ ਕਿ ਦੂਜੇ ਦਿਨ ਇਹ ਜਾ ਰਹੇ ਹਨ ਤਾਂ ਮੈਂ ਉਨ੍ਹਾਂ ਦੀ ਕੁਟੀਆ ਤਕ ਨਾਲ ਨਾਲ ਚਲਾ ਗਿਆ ਘੜੀ ਦੋ ਘੜੀ ਦੇ ਸਤਿਸੰਗ ਦੇ ਬਾਦ ਮੱਥਾ ਟੇਕ ਕੇ ਉਠਿਆ ਤਾਂ ਉਨ੍ਹਾਂ ਨੇ ਪ੍ਰਸੰਨ ਹੋ ਕਰਕੇ ਕੁਝਕੁ ਹੱਥ ਦੇ ਲਿਖੇ ਹੋਏ ਪਤ੍ਰੇ ਪ੍ਰਸ਼ਾਦ ਦੇ ਤੌਰ ਤੇ ਮੈਨੂੰ ਬਖਸ਼ੇ ਉਨ੍ਹਾਂ ਪਤ੍ਰਿਆਂ, ਵਿਚੋਂ ਇਸਤ੍ਰੀਆਂ ਤੇ ਬਚਿਆਂ ਦੇ ਰੋਗ ਤੇ ਕੁਸ਼ਤੇ ਤਿਆਰ ਕਰਨ ਦੇ ਤ੍ਰੀਕੇ ਲਿਖੇ ਹੋਏ ਸਨ, ਇਨ੍ਹਾਂ ਤੋਂ ਮੈਂ ਕਾਫੀ ਲਾਭ ਪ੍ਰਾਪਤ ਕੀਤਾ ਹੈ ਤੇ ਮੈਂ ਚਾਹੁੰਦਾ ਹਾਂ ਕਿ ਸਭ ਕੋਈ ਉਨ੍ਹਾਂ ਮਹਾਤਮਾਂ ਦੇ ਤਜਰਬੇ ਤੋਂ ਲਾਭ ਪ੍ਰਾਪਤ ਕਰੇ ਇਸ ਲਈ ਉਹ ਗ੍ਰੰਥ ਭੀ ਈਸ਼੍ਵਰ ਦੀ ਕ੍ਰਿਪਾ ਨਾਲ ਸ਼ੀਘਰ ਹੀ ਛਪ ਜਾਵੇਗਾ।

ਸਾਧ ਸੰਗਤ ਦਾ ਸ਼ੁਭ ਚਿੰਤਕ—
ਵੈਦਜ ਸ਼ਿਰੋਮਣੀ ਕਵਿਰਾਜ—
**ਸ੍ਵਾਮੀ ਬਿਸ਼ਨ ਪ੍ਰਕਾਸ਼ ਵੈਦ ਭੂਸ਼ਣ ਅੰਮ੍ਰਿਤਸਰ**

ਚਾਰ ਰਸਾਇਣੀਆਂ ਦੀ ਚੌਕੜੀ ਸੰਪੂਰਨ



'ਵਜ਼ੀਰ ਹਿੰਦ ਪ੍ਰੈਸ' ਹਾਲ ਬਾਜ਼ਾਰ ਅੰਮ੍ਰਿਤਸਰ ਵਿਚ
ਸਰਦਾਰਨੀ ਲਾਜਵੰਤ ਕੌਰ ਪ੍ਰਿੰਟਰ ਦੇ ਯਤਨ ਨਾਲ ਛਪੀ।

# ਗੁਰਬਾਣੀ ਦੇ ਟੀਕੇ

ਅਗੇ ਲਿਖੇ ਟੀਕੇ ਪੰਡਤ ਨਰੈਣ ਸਿੰਘ ਜੀ ਗਿਆਨੀ, ਵਿਦਿਆ ਮਾਰਤੰਡ ਲਾਹੌਰ (ਮੁਜੰਗਾਂ ਵਾਲੇ) ਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ
ਪਹਿਲੀ ਸੈਂਚੀ ੮)
ਦੂਜੀ ਸੈਂਚੀ ੮)
,, ,, ,,
ਵਡਾ ਸੁੰਦਰ ਗੁਟਕਾ ਸਟੀਕ
ਮੋਮੀ ਕਾਗਜ਼ ਲਾਲ ਵੇਲ ੯)
ਵਡਾ ਸੁੰਦਰ ਗੁਟਕਾ ਸਟੀਕ
ਭਮਈ ਕਾਗਜ਼ ੬)
ਵਡਾ ਸੁੰਦਰ ਗੁਟਕਾ ਸਟੀਕ
ਆਮ ਕਾਗਜ਼ ਬਿਨਾਂ ਵੇਲ ੪॥)
ਵਡਾ ਨਿਤਨੇਮ ਸਟੀਕ ੨)
ਪੰਜ ਗ੍ਰੰਥੀ ਪੋਥੀ ਸਟੀਕ ੬॥)
ਭਗਤਾਂ ਦੀ ਬਾਣੀ ਸਟੀਕ
੭੦੦ ਸਫਾ ਨਵੀਂ ਐਡੀਸ਼ਨ ੭)
ਬਾਈ ਵਾਰਾਂ ਸਟੀਕ ਛਪ ਰਹੀ ਹੈ
ਵਾਰਾਂ ਭਾਈ ਗੁਰਦਾਸ ਸਟੀਕ
ਨਵਾਂ ਵਡਾ ਟੀਕਾ ਕੁਲ ਸਫੇ ੭੦੦
ਦੇ ਕਰੀਬ ਹਨ ੭)
ਸਲੋਕ ਭਗਤ ਕਬੀਰ ਸਟੀਕ ॥)
,, ਸ਼ੇਖ ਫਰੀਦ ਜੀ ਸਟੀਕ ।≡)
ਸੁਖਮਨੀ ਸਟੀਕਵੱਡਾ ਟੀਕਾ ੧।॥)
ਆਸਾ ਦੀ ਵਾਰ ਸਟੀਕ ।≡)

ਰਹਿਰਾਸ ਬਮੈ ਅਰਦਾਸ ਤੇ
ਕੀਰਤਨ ਸੋਹਲਾ ਸਟੀਕ ।≡)
ਜਪੁਜੀ ਤੇ ਸ਼ਬਦ ਹਜ਼ਾਰੇ ਸਟੀਕ ॥)
ਸਲੋਕ ਸਹਸ ਕ੍ਰਿਤੀ ਸਟੀਕ ।)
ਜੈਤਸਰੀ ਦੀ ਵਾਰ ਸਟੀਕ ॥)
ਬਾਵਨ ਅਖਰੀ ਸਟੀਕ ।॥)
ਸਿਧ ਗੋਸ਼ਟ ਸਟੀਕ ।॥)
ਦਖਣੀ ਓਅੰਕਾਰ ਸਟੀਕ ॥)
ਕਬਿਤ ਸਵਯੇ ਭਾਈ ਗੁਰਦਾਸ
ਜੀ ਸਟੀਕ ੬)
ਜਾਪ ਸਾਹਿਬ ਪਾ: ੧੦ ਸਟੀਕ ॥)
ਅਕਾਲ ਉਸਤਤ ਸਟੀਕ ੧॥)
ਚੰਡੀ ਦੀ ਵਾਰ ਸਟੀਕ ।≡)
ਚੰਡੀ ਚਰਿਤ੍ਰ (ਦੋਵੇਂ) ਸਟੀਕ ੩)
ਬਚਿਤ੍ਰ ਨਾਟਕ ਤੇ ਗਯਾਨ ਪ੍ਰਬੋਧ
ਪਾਤਸ਼ਾਹੀ ੧੦ ਸਟੀਕ ੩।)
ਦਸਮ ਗ੍ਰੰਥੀ ਪਾ: ੧੦ ਸਟੀਕ ੮)
,, ,, ,, ਵਧੀਆ ਕਾਗਜ਼ ੯)
ਸ੍ਰੀ ਗੁਰ ਭਗਤਮਾਲ ਸਟੀਕ ੬)
ਗਜ਼ਲਾਂ ਭਾਈ ਨੰਦਲਾਲ ਸਟੀਕ ੩)
ਜ਼ਫਰਨਾਮਾ ਪਾ: ੧੦ ਸਟੀਕ ੨)

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ

## ਹਿੰਦੀ ਵਿਚ ਗੁਰਬਾਣੀ ਸਟੀਕ

ਜਪੁਜੀ ਸਟੀਕ ਹਿੰਦੀ ||=)
ਸ਼ਬਦ ਸ਼ਲੋਕ ਮਹੱਲਾ ੯ ਸ: ||=)
ਸੁਖਮਨੀ ਸਟੀਕ ਹਿੰਦੀ ੨)
ਸੁੰਦਰ ਗੁਟਕਾ ਵਡਾ ਸਟੀਕ ੫)
ਸੁੰਦਰ ਗੁਟਕਾ ਛੋਟਾ ਸਟੀਕ ੩)
ਨਿਤਨੇਮ ਸਟੀਕ ੨|)

## ਉਰਦੂ ਵਿਚ ਗੁਰਬਾਣੀ ਸਟੀਕ

ਸੁਖਮਨੀ ਸਟੀਕ ਉਰਦੂ ੬)
ਆਸਾ ਦੀ ਵਾਰ ਸਟੀਕ |||)
ਜਪੁਜੀ ਸਟੀਕ ਉਰਦੂ |||)
ਸ਼ਬਦ ਸ਼ਲੋਕ ਨਾਵੀਂ ਪਾਤਸ਼ਾਹੀ |||)
ਸ਼ਲੋਕ ਭਗਤ ਕਬੀਰ ਜੀ ਉਰਦੂ |||)
ਸੁੰਦਰ ਗੁਟਕਾ ਸਟੀਕ ੫)

## ਗੁਰਬਾਣੀ ਦੇ ਹੋਰ ਟੀਕੇ

ਗੁਟਕਾ ਨਿਤਨੇਮ ਸਟੀਕ ੧)
ਗੁਟਕਾ ਜਪੁਜੀ ਸਟੀਕ |)
ਗੁਟਕਾ ਸੁਖਮਨੀ ਸਟੀਕ ||=)
ਸੁੰਦਰ ਗੁਟਕਾ ਸਟੀਕ ੨||)
ਬਾਰਹਮਾਂਹ ਮਾਝ ਸਟੀਕ ≡)

ਸ਼ਬਦ ਸ਼ਲੋਕ ਮਹੱਲਾ ੯ ਸ: ਗੁਰਮੁਖੀ
ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਅਠ ਜਿਲਦਾਂ ਗਿ: ਬਿਸ਼ਨ ਸਿੰਘ ੭੦)

## ਧਾਰਮਕ ਪੁਸਤਕਾਂ

ਜੀਵਨ ਮਾਰਗ ੧)
ਦ੍ਰਿਸ਼ਟਾਂਤ ਸਾਗਰ ੨||)
ਹਰੀ ਗਿਆਨ ਉਪਦੇਸ਼ ੬)
ਇਤਹਾਸ (ਤਵਾਰੀਖ) ਗੁਰੂ ਖਾਲਸਾ ੫||)
ਬਾਰਾਂ ਪੂਨਿਆਂ ਦੀ ਕਥਾ ੧)
,, ,, ,, ,, ਜਿਲਦ ਵਾਲੀ ੧|)
ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠਾਂ ਦੀ ਵਿਧੀ |≡)
ਸੰਤ ਮਹਾਤਮਾਂ ਦੇ ਬਚਨ ੧|)
ਕੁੰਡਲੀਏ ਗਿਰਧਰ ਰਾਇ |=)
ਸੰਕਟ ਮੋਚਨ ਸ਼ਬਦ ੧|)
ਛੋਟਾ ਸਰਧਾ ਪੂਰਕ ੧|)
ਗੁਰਮ੍ਰਯਾਦਾ ਵਿਵਾਹ ਵਿਧੀ |=)
ਖ਼ਾਲਸਾ ਜੀ ਦੇ ਰਹਿਤਨਾਮੇ |)
ਸ੍ਰੀ ਸੂਰਜ ਪ੍ਰਕਾਸ਼ ਸਟੀਕ ਦੀਆਂ ੩ ਜਿਲਦਾਂ
੧. ਸ੍ਰੀ ਨਿਰੰਕਾਰੀ ਚਮਤਕਾਰ ੯)
੨. ਸ੍ਰੀ ਸੋਢੀ ਚਮਤਕਾਰ ੧੧)
੩. ਸ੍ਰੀ ਦਸਮੇਸ਼ ਚਮਤਕਾਰ ੧੦)

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ

## ਹੋਰ ਧਾਰਮਕ ਪੁਸਤਕਾਂ

ਗ਼ਜ਼ਲਾਂ ਭਾਈ ਨੰਦ ਲਾਲ ਸ: ੨)
ਜ਼ਫਰਨਾਮਾ ਪਾ: ੧੦ ਸਟੀਕ ੨)
ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਟੀਕਾਕਾਰ ਭਾਈ ਬਿਸ਼ਨ ਸਿੰਘ ਗਿਆਨੀ ਅੱਠ ਜਿਲਦਾਂ ੭੦) ਵਧੀਆ
,, ,, ਸਪਸ਼ਲ ਜਿਲਦਾਂ ੮੦)
ਕਥਾ ਤੇ ਪ੍ਰਮਾਣਾਂ ਵਾਲਾ ਵਡਾ ਟੀਕਾ ਸ੍ਰੀ ਆਸਾ ਜੀ ਦੀ ਵਾਰ ਬਮੈ ਛੱਕੇ ਛੰਦ ਤੇ ੯ ਧੁਨਾਂ ਟੀਕਾਕਰ ਸ੍ਰੀਮਾਨ ਸੰਤ ਅਮੀਰ ਸਿੰਘ ਜੀ ੨।।)
ਸ੍ਰੀ ਗੁਰੂ ਸ਼ਬਦ ਸਿਧੀ ਅਰਥਾਤ ਭਾਈ ਮਨੀ ਸਿੰਘ ਜੀ ਵਾਲਾ ਸਰਧਾ ਪੂਰਨ ਵਡਾ ੨।।)

## ਗੁਰਬਾਣੀ ਦੀਆਂ ਪੋਥੀਆਂ

ਪੋਥੀ ਪੰਜ ਗ੍ਰੰਥੀ ।।।)
ਪੋਥੀ ਪੰਜ ਗ੍ਰੰਥੀ ਮੋਟੇ ਅਖਰਾਂ ੧=)
ਪੋਥੀ ਦਸ ਗ੍ਰੰਥੀ ੧=
ਪੋਥੀ ਬਾਈ ਵਾਰਾਂ ੧।)
ਪੋਥੀ ਭਗਤਾਂ ਦੀ ਬਾਣੀ ੧।)
ਵਾਰਾਂ ਭਾਈ ਗੁਰਦਾਸ ੧।।)
ਕਬਿਤ ਭਾਈ ਗੁਰਦਾਸ ।।=)

## ਗੁਰਬਾਣੀ ਦੇ ਗੁਟਕੇ

ਸੁੰਦਰ ਗੁਟਕਾ ਮੋਟੇ ਅੱਖਰ ੧੫੦
ਬਾਣੀ ਤਤਕਰਾ ਵਾਲਾ ੧=)
,, ਰੰਗੀਨ ਵੇਲਦਾਰ ਵਧੀਆ ੧।।।)
,, ,, ,, ਸਪੈਸ਼ਲ ਮੋਮੀ ਆਰਟ ਪੇਪਰ ਵਧੀਆ ਜਿਲਦ ੨।।।)
,, ,, ਮਖਮਲੀ ਜਿਲਦ ਸ਼ਗਨ ਵਾਸਤੇ ੩।।)
,, ,, ,, ,, ਬਟਨਦਾਰ ੩।।।)
ਸੁਖਮਨੀ ਤੇ ਨਿਤਨੇਮ ਇਕੱਠੇ ਮੋਮੀ ਕਾਗਜ਼ ਰੰਗੀਨ ਜਿਲਦ ਮਖਮਲੀ ੨।।)
ਨਿਤਨੇਮ ਮੋਟੇ ਅਖਰ ੧੪ ਬਾਣੀਆਂ ।–)
,, ਵਧੀਆ ਰੰਗੀਨ ਵੇਲਦਾਰ ੧)
,, ,, ,, ਆਰਟ ਪੇਪਰ ੧।)
ਸੁਖਮਨੀ ਮੋਟੇ ਅੱਖਰ ।।।) ਤੇ ।)
,, ਵਧੀਆ ਰੰਗੀਨ ਵੇਲਦਾਰ ।।=)
ਆਸਾ ਦੀ ਵਾਰ ਕੀਰਤਨੀ ≡)।।
ਸਚਾ ਸੌਦਾ ਸ਼ਬਦਾਂ ਦਾ ।–)
ਜਪੁਜੀ –) ਜਪੁਜੀ ਸ਼ਬਦ ਹਜ਼ਾਰੇ –)।।

## ਸ੍ਰੀ ਗੁਰੂ ਗ੍ਰੰਥ ਸਾਹਿਬ

ਵਡੀ ਬੀੜ ੧੪੩੦ ਮੋਟੇ ਅਖਰ
,, ,, ਸਪੈਸ਼ਲ ਕਾਗਜ਼ ੬੫)

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਅੰਮ੍ਰਿਤਸਰ

ਵਿਚਲਾ ਸਾਈਜ਼ ਮੋਟੇ ਅਖਰ ੪੫)
,, ,, ਸਪੈਸ਼ਲ ਕਾਗਜ਼ ੪੦)
ਸਫ਼ਰੀ ਸਾਈਜ਼ਵਿਚਲੇਅੱਖਰ ੧੫)
,, ,, ,, ਦੋ ਸੈਂਚੀਆਂ ੧੬)

ਗੁਰਦਵਾਰਿਆਂ ਲਈ ਸੰਖ, ਚਕਰ, ਛੈਣੇ ਦਿਮਟੇ ਘੜਿਆਲ ਤੇ ਕ੍ਰਿਪਾਨਾਂ ਆਦਿ ਵੀ ਭੇਜਦੇ ਹਾਂ।

ਬੀੜ ਮੰਗਾਉਣ ਵਾਲੇ ਪੰਜ ਰੁਪੈ ਦਾ ਮਨੀਆਡਰ ਪਹਿਲਾਂ ਭੇਜੋ ਤੇ ਰੇਲ ਦੇ ਸਟੇਸ਼ਨ ਦਾ ਨਾਮ ਬਾਕੀ ਰਕਮ ਵੀ.ਪੀ. ਰਾਹੀਂ ਵਸੂਲ ਕੀਤੀ ਜਾਂਦੀ ਹੈ।

## ਪੁਰਾਣੀਆਂ ਬੀੜਾਂ ਦੀ ਸੇਵਾ ਤੇ ਪਤਰੇ

ਆਪ ਦੇ ਪਾਸ ਜੇ ਕੋਈ ਐਸੀ ਬੀੜ ਹੈ, ਜਿਸ ਦੇ ਪਤਰੇ ਪਾਟੇ ਹੋਏ ਹਨ ਤਾਂ ਸਾਨੂੰ ਲਿਖੋ, ਅਸੀਂ ਆਪ ਨੂੰ ਨਵੇਂ ਪਤਰੇ ਭੇਜ ਦਿਆਂਗੇ ਜੇ ਜਿਲਦ ਸਾਜ਼ੀ ਦਾ ਬੰਦੋ-ਬਸਤ ਤੁਹਾਡੇ ਪਾਸ ਨਹੀਂ ਹੈ ਤਾਂ ਬੀੜ ਸਾਡੇ ਪਾਸ ਭੇਜ ਦਿਓ, ਆਪ ਲੈ ਕੇ ਆਓ ਜਾਂ ਪੇਟੀ ਵਿਚ ਪਾ ਕੇ ਭੇਜ ਦਿਓ (ਰੇਲ ਪਾਰਸਲ ਕਰ ਕੇ)।

ਆਸਾ ਵਰੀਆਂ ੧।।।)

੧੪੩੦ ਵਡੀ ਬੀੜ ਦੀ ਜਿਲਦ ਕਰਾਈ ਦੀ ਭੇਟਾ ੧੦) ਤੇ ਪਤਰੇ ਦਾ ਮੂਲ।) ਇਕ ਪਤਰੇ ਦਾ ਹੈ। ੧੯੩੬ ਵਾਲੀ ਬੀੜ ਦੀ ਜਿਲਦ ਕਰਾਈ ੧੫) ਤੇ ੧ ਪਤਰੇ ਦੀ ਭੇਟਾ ।।) ਹੋਵੇਗੀ।

## ਸਾਧੂ ਮਹਾਤਮਾ ਤੇ ਸੰਤ ਸੰਗੀਆਂ ਲਈ ਪੁਸਤਕਾਂ

| | |
|---|---|
| ਸਾਰਕੁਤਾਵਲੀ ਸਟੀਕ | ।।।) |
| ,, ਮੂਲ | ।–) |
| ਭਾਵਰਸਾਮ੍ਰਿਤ ਸਟੀਕ | ।।।) |
| ,, ਮੂਲ | ।–) |
| ਵਿਚਾਰ ਸਾਗਰ | ੫) |
| ਵੈਰਾਗਸ਼ਤਕ ਸਟੀਕ | ੨।।।) |
| ਅਧਿਆਤਮ ਪ੍ਰਕਾਸ਼ ਮੂਲ | ।–) |
| ,, ਸਟੀਕ | ੧) |
| ਪ੍ਰਬੋਧ ਚੰਦਰ ਨਾਟਕ ਸਟੀਕ | ੬) |
| ਸ੍ਰੀ ਯੋਗਵਸ਼ਿਸ਼ਟ | ੩) |
| ਸ੍ਰੀ ਗੁਰਭਗਤ ਮਾਲਾ ਸਟੀਕ | ੬) |
| ਦ੍ਰਿਸ਼ਟਾਂਤ ਸਾਗਰ | ੨।।) |
| ਜਨਮ ਸਾਖੀ ਭਗਤ ਰਵਿਦਾਸ | ੨) |
| ਜਨਮ ਸਾਖੀ ਭਗਤ ਕਬੀਰ | ੩) |
| ਜਨਮ ਸਾਖੀ ਭਗਤ ਨਾਮਦੇਵ | ੨) |
| ਸੰਤਾਂ ਮਹਾਤਮਾ ਦੇ ਬਚਨ | ੧) |

